ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

# ਸਤਿਜੁਗ

(ਜਿਲਦ: ੬੧) ਦਾ (ਨੰਬਰ ੧-੨)

## ਬਸੰਤ ਅੰਕ

ਜਿਸ ਵਿਚ

੬੫ ਸਾਲਾ ਅੰਕ
ਅਤੇ
ਹੌਲਾ ਮਹੱਲਾ ਯੂ. ਕੇ. ਅੰਕ ਸ਼ਾਮਿਲ ਹਨ



ਇਹਨਾਂ ਵਿਸ਼ੇਸ਼ ਅੰਕਾਂ ਦੇ ਸੰਪਾਦਕ ਪ੍ਰੀਤਮ ਸਿੰਘ ਪੰਛੀ

ਸਹਾਇਕ
ਆਤਮਾ ਸਿੰਘ ਸਨਖਤ੍ਰਵੀ

# ਚਿਤ੍ਰ ਚਰਚਾ

ਬਲਾਕ ਨੰ: ੧— ਸ੍ਰੀਮਾਨ ਸੇਠ ਮਹਾਂ ਸਿੰਘ ਜੀ ਚਾਵਲਾ ਚੰਗਮਈ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਥਵਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਚੇ ਪਾਤਸ਼ਾਹ ਦੀ ਬਖ਼ਸ਼ਸ਼ ਦੁਆਰਾ ਇਹ ਜੋ ਸੰਮਤ ੨੦੪੨ ਵਾਲਾ ਸਤਿਜੁਗ ਦਾ ਬਸੰਤ ਅੰਕ ਪਾਠਿਕਾਂ ਦੀ ਸੇਵਾ ਵਿਚ ਹਾਜ਼ਿਰ ਹੈ। ਇਸਦੇ ਪ੍ਰਕਾਸ਼ਨ ਦੀ ਮਹਾਨ ਸੇਵਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਨਿੰਨ ਸਿਖ ਪ੍ਰਲੋਕਵਾਸੀ ਸੇਠ ਮਹਾਂ ਸਿੰਘ ਜੀ ਚੰਗਮਈ(ਥਾਈਲੈਂਡ) ਵਾਲਿਆਂ ਦੇ ਆਗਿਆ ਕਾਰੀ ਤੇ ਸੁਯੋਗ ਪੁਤ੍ਰ ਸੇਠ ਗੁਰਚਰਨ ਸਿੰਘ ਜੀ ਵਲੋਂ ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਜੀ ਸਚੇ ਪਾਤਸ਼ਾਹ ਜੀ ਦੀ ਯਾਦ ਵਿਚ ਬੜੇ ਪ੍ਰੇਮ ਸਹਿਤ ਕੀਤੀ ਗਈ ।

"ਸਤਿਗੁਰੂ ਸਚੇ ਪਾਤਸ਼ਾਹ ਆਪਣੇ ਸੇਵਕਾਂ ਨੂੰ ਚਰਨਾਂ ਦੀ ਪ੍ਰੀਤ ਤੇ ਸਿਖੀ ਸਿਦਕ ਭਾ ਬਖਸ਼ਨ। ਸ੍ਰੀ ਮਾਨ ਸੇਠ ਮਹਾਂ ਸਿੰਘ ਜੀ ਅਤੇ ਭਾਈ ਹਰਭਜਨ ਸਿੰਘ ਜੀ ਦਾ ਚਿਤ੍ਰ ਵੇਖੋ ਭਾਨੂਜੇ ਦੇ ਪੰਨਾ"

ਬਲਾਕ ਨੰ: ੨— ਭਾਈ ਹਰਭਜਨ ਸਿੰਘ ਜੀ ਸੇਵਾਦਾਰ ਨਾਮਧਾਰੀ ਧਰਮਸ਼ਾ ਚੰਗਮਈ

ਭਾਈ ਹਰਭਜਨ ਸਿੰਘ ਜੀ ਨੇ ਸਵਰਗੀਜ ਸੰਤ ਇੰਦ੍ਰ ਸਿੰਘ ਜੀ ਫਿਲੌਕੇ ਤੋਂ ਭਜਨ ਦੀਤ ਪ੍ਰਾਪਤ ਕੀਤੀ, ਅਤੇ ਕਈ ਵਰ੍ਹੇ ਇਹ ਸ੍ਰੀ ਮਾਨ ਸੰਤ ਇੰਦ੍ਰ ਸਿੰਘ ਜੀ ਦੀ ਸੇਵਾ ਵਿਚ ਰਹੇ, ਅਤੇ ਉਹਨਾਂ ਤੋਂ ਨਾਮਧਾਰੀ ਪੰਥ ਦੇ ਅਸੂਲਾਂ ਦੀ ਸਾਰੀ ਜਾਣਕਾਰੀ ਪ੍ਰਾਪਤ ਕੀਤੀ। ਇਹ ਸੰਤ ਜੀ ਵੀਹ ਪੰਝੀ ਸਾਲ ਨਾਮਧਾਰੀ ਧਰਮ- ਸ਼ਾਲਾ ਦੀ ਸੇਵਾ ਕਰਨ ਉਪ੍ਰੰਤ ਕੁਝ ਚਿਰ ਅਪਣਾ ਵੀ ਕਾਰੋਬਾਰ ਕਰਦੇ ਰਹੇ। ਇਕ ਸ੍ਰੀ ਗੁਰਦੁਆਰਾ ਸਿੰਘ ਸਭਾ ਵਾਲਿਆਂ ਨੇ ਅਪਣੇ ਗੁਰਦੁਆਰੇ ਦੀ ਸੇਵਾ ਵਾਸਤੇ ਜਦ ਆਖਿਆ ਤਾਂ ਇਹਨਾਂ ਕਹਿਆ ਕਿ ਗੁਰਦੁਆਰੇ ਦੀ ਸੇਵਾ ਕਰਨ ਤੋਂ ਮੈਨੂੰ ਕੋਈ ਇਤਰਾਜ਼ ਨਹੀਂ, ਪਰ ਮੈਂ ਅਰਦਾਸਾ ਬਤ੍ਰੀ ਪਾਤਸ਼ਾਹੀਆਂ ਵਾਲਾ ਹੀ ਕਰਾਂਗਾ, ਪਰ ਇਹ ਸ਼ਰਤ ਸਿੰਘ ਸਭਾ ਵਾਲਿਆਂ ਨੇ ਨ ਮੰਨੀ, ਹੁਣ ਏਹ ਸੰਤ ਤਿੰਨ ਸਾਲਾਂ ਤੋਂ ਫਿਰ ਨਾਮਧਾਰੀ ਧਰਮਸ਼ਾਲਾ ਦੀ ਸੇਵਾ ਕਰਦੇ ਅਤੇ ਨਾਮਧਾਰੀ ਸਿਧਾਤਾਂ ਦਾ ਪ੍ਰਚਾਰ ਕਰਦੇ ਚਲੇ ਆ ਰਹੇ ਹਨ। ਸਥਾਨਿਕ ਸੰਗਤ ਸੰਤਾਂ ਤੋਂ ਬਹੁਤ ਪ੍ਰਭਾਵਿਤ ਹੈ। ਗੁਰਚਰਨ ਸਿੰਘ'ਚਾਵਲਾ'ਚੰਗਮਈ ਥਾਈਲੈਂਡ

## ਨੋਟ:—

ਸਤਿਜੁਗ ਦੇ ਇਸ ਅੰਕ ਵਿਚ ਜਿਥੇ ਇਸ ਵਾਰੀ ਤਿੰਨਾਂ ਭਾਗਾਂ ਦੁਆਰਾ ਅਦੁੱਤੀ ਲੇਖਾਂ ਕਵਿਤਾਵਾਂ ਦਾ ਸੰਗ੍ਰਹਿ ਕੀਤਾ ਗਿਆ ਹੈ, ਓਥੇ ਇਸ ਇਤਹਾਸਿਕ ਅੰਕ ਦੀ ਮਹੱਤਤਾ ਨੂੰ ਧਿਆਨ ਵਿਚ ਰਖਦਿਆ (ਟਾਈਟਲ ਪੇਜ਼ ਦੀ ਦਸਤੀ ਰੰਗੀਨ ਤਸਵੀਰ ਤੋਂ ਇਲਾਵਾ) ਤਕਰੀਬਨ ਢਾਈ ਦਰਜ਼ਨਾਂ (੩੦ ਸਾਦੇ ਫੋਟੋ ਬਲਾਕ ਦੇਕੇ ਪਿਆਰੇ ਪਾਠਿਕਾਂ ਤੇ ਸਹਾਇਕਾਂ ਦੀ ਖੁਸ਼ੀ ਪ੍ਰਾਪਤ ਕਰਨ ਦਾ ਜਤਨ ਕੀਤਾ ਗਿਆ ਹੈ।

ਕੁਝ ਮਜਬੂਰੀਆਂ ਕਰਕੇ ਸਾਰੇ ਬਲਾਕਾਂ ਦੀ ਵਿਸ਼ੇਸ਼ ਜਾਣਕਾਰੀ ਨਹੀਂ ਦਿਤੀ ਜਾ ਸਕੀ। ਖਾਸ ਕਰਕੇ ਪ੍ਰਲੋਕਵਾਸੀ ਮਹਾਂਦਾਨੀ ਸੰਤ ਸੇਠ ਫੁਲਾ ਸਿੰਘ ਜੀ ਅਤੇ ਸੇਠ ਤ੍ਰਿਲੋਕ ਸਿੰਘ ਜੀ ਦੀ ਧਰਮ ਪਤਨੀ(ਗੁਰੂ ਘਰ ਦੇ ਮਹਾਨ ਸੇਵਕਾਂ) ਬੀਬੀ ਮਹਿੰਦ੍ਰ ਕੌਰ ਜੀ ਦੇ ਨਾਮ ਖਾਸ ਵਰਣਨ ਯੋਗ ਹਨ।

ਪ੍ਰਬੰਧਕ ਅਜਿਹੇ ਸਭ ਸਬੰਧਤ ਸਜਣਾਂ ਤੋਂ ਖਿਮਾ ਦੇ ਜਾਚਕ ਹਨ।

ਇਸ ਅੰਕ ਵਾਸਤੇ ਸੰਤ ਬਲਵੰਤ ਸਿੰਘ ਰੂਪਰਾਏ ਯੂ. ਕੇ ਵਾਲਿਆਂ ਦਾ ਫੋਟੋ ਨ ਮਿਲ ਸਕਣ ਦੀ ਸਾਨੂੰ ਕਾਫੀ ਘਾਟ ਮਹਿਸੂਸ ਹੋ ਰਹੀ ਹੈ ਕਿਉਂਕਿ ਸ੍ਰੀ ਰੂਪਰਾਏ ਜੀ ਨੇ ਸਾਰੇ ਯੂ. ਕੇ ਵਿਚੋਂ ਸਤਿਜੁਗ ਦੇ ਚੰਦੇ ਤੇ ਸਹੈਤਾ ਇਕਠੇ ਕਰਕੇ ਭੇਜਨ ਦਾ ਬਹੁਤ ਵਡਾ ਪੁਰਸਾਰਥ ਕੀਤਾ ਹੈ। ਮੈਨੇਜਰ ਸਤਿਜੁਗ

# ਲੇਖ ਬਿਓਰਾ







## ਭਾਗ ਦੂਜਾ

## ਭਾਗ ਤੀਜਾ






ਗੁਰਦਿਆਲ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਦੇ ਪ੍ਰਬੰਧ ਨਾਲ ਸ੍ਰੀ ਸਤਿਗੁਰੂ ਰਾਮ ਹਰੀ ਪ੍ਰਿੰਟਿੰਗ ਪ੍ਰੈਸ ਸ੍ਰੀ ਜੀਵਨ ਨਗਰ (ਸਿਰਸਾ) ਵਿਚ ਛਪਿਆ ਤੇ ਦਫਤਰ ਸਤਿਜੁਗ ਸ੍ਰੀ ਜੀਵਨ ਨਗਰ (ਸਿਰਸਾ) ਵਿਚੋਂ ਪ੍ਰਕਾਸ਼ਤ ਹੋਇਆ (ਨਾਮਧਾਰੀ ਪੰਥ ਵਾਸਤੇ ਐਡੀਟਰ ਗੁਰਦਿਆਲ ਸਿੰਘ)

G. D. V[illegible]

੧ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਕਲਿਜੁਗ ਮੇਂ ਸਤਿਜੁਗ ਵਰਤਾਊਂ। ਤਬੀ ਬਾਰੁਵਾਂ ਬਪ ਕਹਾਊਂ।




## ਬਸੰਤ—ਅੰਕ

੨ ਫਗਣ ੨੦੪੨ (੧੩ ਫਰਵਰੀ ੧੯੮੬) ਵੀਰਵਾਰ ਸੰਮਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ੧੭੨

ਬਸੰਤ ਮਹਲਾ ੩

ਬਨਸਪਤਿ ਮਉਲੀ ਚੜਿਆ ਬਸੰਤ ॥
ਇਹੁ ਮਨੁ ਮਉਲਿਆ ਸਤਿਗੁਰੂ ਸੰਗਿ ॥੧।
ਤੁਮ ਸਾਚੁ ਧਿਆਵਹੁ ਮੁਗਧ ਮਨਾ ॥
ਤਾਂ ਸੁਖ ਪਾਵਹੁ ਮੇਰੇ ਮਨਾ।੧। ਰਹਾਉ ॥
ਇਤੁ ਮਨਿ ਮਉਲਿਐ ਭਇਆ ਅਨੰਦੁ ॥
ਅੰਮ੍ਰਿਤ ਫਲੁ ਪਾਇਆ ਨਾਮੁ ਗੋਬਿੰਦ ॥੨॥
ਏਕੋ ਏਕੁ ਸਭ ਆਖਿ ਵਖਾਣੈ।
ਹੁਕਮੁ ਬੂਝੈ ਤਾਂ ਏਕੋ ਜਾਣੈ।੩।
ਕਹਤ ਨਾਨਕੁ ਹਉਮੈ ਕਹੈ ਨ ਕੋਇ।
ਆਖਣੁ ਵੇਖਣੁ ਸਭ ਸਾਹਿਬ ਤੇ ਹੋਇ।੪।

ਪੰਨਾ ੧੧੭੬

ਸ੍ਰੀ ਦਸਮੇਸ਼ ਪਿਤਾ ਦੇ ਇਤਆਦਿਕ ਅਸੂਲਾਂ ਦੀ ਪਾਲਨਾ ਕਰਦਿਆਂ ਸਿੰਘਾਂ ਨੇ ਜਿਥੇ ਸਮੇਂ ਅਨੁਸਾਰ ਪੰਜਾਬ ਵਿਚੋਂ ਤੁਰਕ ਰਾਜ ਦੀਆਂ ਜੜਾਂ ਹੀ ਪੁਟ ਘਤੀਆਂ ਓਥੇ ਸਿਖ ਰਾਜ ਕਾਇਮ ਕਰਕੇ ਗਊ ਗ੍ਰੀਬ ਦੀ ਰਖ੍ਯਾ ਧਰਮ ਨਿਰਪੱਖਤਾ ਵਾਲਾ ਨਿਆਜ਼ ਸ਼ੀਲ ਰਾਜ ਕਰਕੇ ਦੁਨੀਆਂ ਦੇ ਇਤਹਾਸ ਵਿਚ ਸਿਖ ਰਾਜ ਦਾ ਨਾਮ ਰੌਸ਼ਨ ਕਰ ਦਿਤਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜ਼ਾਲਮ ਤੁਰਕਾਂ ਦੇ ਖਾਤਮੇ ਅਤੇ ਸਿਖ ਰਾਜ ਦੀ ਸਥਾਪਤੀ ਵਾਸਤੇ ਆਪਣੇ ਸਰਬੰਸ ਦੀਆਂ ਕਿਵੇਂ ਕੁਰਬਾਨੀਆਂ ਦਿਤੀਆਂ ਅਤੇ ਗੁਪਤ ਨੀਤੀ ਅਨੁਸਾਰ ਸੰਮਤ ੧੭੬੫ ਤੋਂ ਸੰਮਤ ੧੮੬੯ ਤਕ ਕਿਵੇਂ ਅਗਿਆਤ ਵਾਸ ਰਹਿਕੇ ਸਿਖ ਰਾਜ ਦੀ ਜੋ ਰਖ੍ਯਾ ਕਰਦੇ ਰਹੇ ਇਹ ਇਕ ਬੜੇ ਵਿਸਥਾਰ ਵਾਲਾ ਇਤਹਾਸ ਹੈ।

ਅਖੀਰ ਮਰਜਾਦਾ ਪੁਰਸ਼ੋਤਮ ਸ੍ਰੀ ਕਲਗੀਧਰ ਗੁਰੂ ਨਾਨਕ ਪ੍ਰੰਪਰਾ ਅਨੁਸਾਰ ਹਜਰੋਂ ਵਿਚ ਸ੍ਰੀ ਗੁਰੂ ਬਾਲਕ ਸਿੰਘ ਜੀ ਨੂੰ ਬਾ-ਕਾਇਦਾ ਤੌਰ ਤੇ ਵਿਸਾਖ ਸੁਦੀ ਦਸਮੀ ਸੰਮਤ ੧੮੬੯ ਨੂੰ ਗੁਰਗੱਦੀ ਦੇਕੇ ਨਾਭੇ ਵਿਖੇ ਵੱਖੀ ਦੇ ਪੁਰਾਣੇ ਜ਼ਖਮ ਨੂੰ ਨਵੇਂ ਸਿਰੇ ਪ੍ਰਗਟ ਕਰਕੇ ਜੇਠ ਸੁਦੀ ਪੰਚਮੀ ਸੰਮਤ ੧੮੬੯ ਨੂੰ ਜੋਤੀ ਜੋਤ ਸਮਾ ਗਏ।

ਮਾਘ ਸੁਦੀ ਪੰਚਮੀ ਤੇ ਛਠ ਦੀ ਰਾਤ ਸੰਮਤ ੧੮੭੨ ਨੂੰ ਮਾਲਵੇ ਦੇਸ਼ ਤੇ ਜਿਲਾ ਲੁਧਿਆਣਾ ਦੇ ਰਾਈਆਂ ਨਾਮੀ ਛੋਟੇ ਜਿਹੇ ਪਿੰਡ ਵਿਚ ਰਾਮਗੜੀਆ ਵੰਸ਼ ਦੇ ਬਾਬਾ ਜਸਾ ਸਿੰਘ ਤੇ ਮਾਤਾ ਸਦਾ ਕੌਰ ਦੇ ਘਰ ਸ੍ਰੀ ਦਸਮੇਸ਼ ਜੀ ਅੰਸ਼ਾ ਅਵਤਾਰੀ ਹੋਕੇ(ਸਤਿ-ਗੁਰੂ) ਰਾਮ ਸਿੰਘ ਦੇ ਰੂਪ ਵਿਚ ਪ੍ਰਗਟ ਹੋਏ। ਜਿਸਦਾ ਪ੍ਰਗਟਾਵਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹਜਰੋਂ ਸਥਾਨ ਤੇ ਕਾਇਮ ਕੀਤੇ ਗੁਰੂ ਪ੍ਰੰਪਰਾ ਦੇ ਗਿਆਰਵੇਂ ਉਤ੍ਰਾਧਿਕਾਰੀ ਸ੍ਰੀ ਗੁਰੂ ਬਾਲਕ ਸਿੰਘ ਜੀ ਨੂੰ ਸਾਖਿਆਤਤ ਦਰਸ਼ਨ ਦੇਕੇ ਇੰਵਹੁਕਮ ਕੀਤਾ ਕਿ:-

"ਐ ਪੈ ਗੁਰ ਦਸਮ ਦਰਸ ਦੇ ਜੋ ਕਹਿਓ ਤਾਹਿ ਮੇਰੋ ਅਵਤਾਰ ਅੰਸ ਰਾਮ ਸਿੰਘ ਹ੍ਵੈ ਭਰੇ" (ਪੰਥ ਪ੍ਰਕਾਸ਼ ਕ੍ਰਿਤ ਗਿ. ਗਿਆਨ ਸਿੰਘ)

ਸੰਮਤ ੧੮੭੨ ਤੋਂ ਸੰਮਤ ੧੯੧੪ ਤਕ ਸਤਿ-ਗੁਰੂ ਰਾਮ ਜੀ ਨੇ ਸਮੇਂ ਸਮੇਂ ਜੋ ਕਿਰਤ ਵਿਹਾਰ ਤੇ ਕੌਤਕ ਕੀਤੇ,ਉਹ ਇਕ ਬੜਾ ਵਿਸਥਾਰ ਵਾਲਾ ਵਖਰਾ ਇਤਹਾਸ ਹੈ।

੧ ਵਿਸਾਖ ਸੰਮਤ ੧੯੧੪ ਨੂੰ ਸ੍ਰੀ ਸਤਿਗੁਰੂ ਜੀ ਨੇ ਸ੍ਰੀ ਭੈਣੀ ਸਾਹਿਬ ਪੰਜਾਂ ਸਿੰਘਾਂ ਨੂੰ ਖੰਡੇ ਦਾ ਅੰਮ੍ਰਿਤ ਛਕਾਕੇ ਜਦੋਂ ਸੰਤ ਖਾਲਸੇ ਦੀ ਸਾਜਨਾ ਕੀਤੀ। ਉਸ ਵਕਤ ਸਿਖੀ ਰਹਿਤ ਮਰਜਾਦਾ ਦੀ ਜੋ ਦੀਨ ਦਸ਼ਾ ਹੋ ਰਹੀ ਸੀ ਉਸਦਾ ਨਮੂਨਾ ਪੰਥ ਪ੍ਰਕਾਸ਼ ਦੇ ਹੇਠ ਲਿਖੇ ਕਬਿਤ ਤੋਂ ਇਸਤਰ੍ਹਾਂ ਵੇਖਿਆ ਜਾ ਸਕਦਾ ਹੈ:—

ਔਰੈਂ ਰੀਤ ਔਰੈਂ ਮੀਤ ਔਰੈਂ ਪ੍ਰਤੀਤ ਪ੍ਰੀਤ
ਖਾਨ ਪਹਿਰਾਨ,ਗਜ਼ਾਨ,ਮਾਨ ਔਰੈਂ ਜਨ ਕੇਂ
ਡਾਰੇ ਦਸਤਾਰੇ,ਸਾਫੇ ਧਾਰੇ ਹੈਂ ਸੰਭਾਰੇ,
ਔਛੈਂ ਕੱਛੈਂ ਤਜ ਗਏ ਧੋਤੀ ਸੁਥ੍ਰੁ ਰੰਗ ਤਨ ਕੇ।
ਧਾਰੇ ਹੈ,ਗਰਾਰੇ,ਤੰਬੇ,ਤਹਿਮਤ,ਅਧਿਕ ਲੰਬੇ,
ਜਿਨੈ ਦੇਖ ਸਿਖੀ ਗਊ ਕੰਬੈ ਤੁਰਕ ਗਨ ਕੈ
ਸਿਖੀ ਦਸਮੇਸ਼ ਕੀ ਸੁ ਕੀ ਅਪਰ ਦੇਸ਼ ਕੀ
ਅਸਿਖੀ ਪਰੀ ਪੇਸ਼ਗੀ ਛਿਨਾਰ ਬਨ ਠਨ ਕੈ।"

ਜਿਥੇ ਸਤਿਗੁਰੂ ਰਾਮ ਸਿੰਘ ਜੀ ਨੇ ਸਿਖੀ ਦੀ ਇਸ ਦੀਨ ਦਸ਼ਾ ਨੂੰ ਨਿਵਾਰਨ ਵਾਸਤੇ ਥ ਪ੍ਰਕਾਸ਼ ਦੀ ਲਿਖਤ ਅਨੁਸਾਰ ਸਮਾਜ ਿ ਵਰਤ ਸਤਿਜੁਗੀ ਪ੍ਰੀਵਰਤਨ ਲੈ ਆਂਦਾ ਜਿਹਾ ਕਿ

ਪਾਇ ਇਹ ਹੁਕਮ ਪ੍ਰਮੇਸ਼ ਕਾ ਵਿਸ਼ੇਸ਼ ਫਿਰ
ਰਾਮ ਮ੍ਰਿਗ੍ਰੇਸ਼ ਉਪਦੇਸ਼ ਦੈਨ ਲਾਗਿਓ।
ਹੁਕੇ ਛਡਵਾਏ ਰਖਵਾਏ ਕੇਸ ਮੋਨਿਓਂ ਕੇ,
ਸੁਧਾ ਛਕ ਥਾਏ ਸਿੰਘ ਭਾਗ ਜਿਨੈ ਜਾਗਿਓ।
ਫੈਲਯੋ ਜਸ ਭਾਰੀ ਸਿਖ ਥੀਏ ਤਾਂਹਿਕੇ ਅਪਾਰੀ
ਸਿਖ ਪੰਥ ਬਿਰਧਾਨੋ ਨਾਮ ਰਸ ਪਾਗਿਓ।

ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਯਾਰੀ,
ਠਗੀ ਤਜ ਥੀਏ ਸੰਤ ਸਤਿਜੁਗ ਆ ਗਇਓ।

ਓਥੇ ਨਾਲ ਹੀ ਸਾਮਰਾਜ ਅੰਗ੍ਰੇਜ ਦੀ ਗੁਲਾਮੀ ਦੇ ਸੰਗਲ ਕਟਨ ਵਾਸਤੇ ਬ੍ਰਿਟਿਸ਼ ਸ੍ਰਕਾਰ ਨਾਲ ਨਾਮਿਲਵਰਤਨ ਤੇ ਸਤਿਆਗ੍ਰਹਿ ਕਰਨ ਦਾ ਅਜਿਹਾ

ਅਲੌਕਿਕ ਪ੍ਰੋਗ੍ਰਾਮ ਉਲੀਕਿਆ,ਅਤੇ ਨਾਮਧਾਰੀਆ ਨੂੰ ਉਸ ਤੇ ਅਮਲ ਕਰਵਾਇਆ,ਜਿਸ ਦੇ ਅਨੁਸਾਰ ਸਮਾ ਪਾਕੇ ਮਹਾਤਮਾਂ ਗਾਂਧੀ ਪੰਡਿਤ ਜਵਾਹਰ ਲਾਲ ਆਦਿਕ ਦੇਸ਼ ਭਗਤ ਲੀਡਰਾਂ ਨੇ ਅੰਗ੍ਰੇਜ਼ ਦੀ ਜਕੜ ਵਿਚੋਂ ਭਾਰਤ ਨੂੰ ਕਢਕੇ ਅਜ਼ਾਦ ਕਰਵਾਇਆ ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵਕਤ ੧੯੧੪ ਤੋਂ ੧੯੨੮ ਤਕ ਨਾਮਧਾਰੀ ਪੰਥ ਦੇ ਪ੍ਰਚਾਰ ਕਾਰਨ ਧਾਰਮਿਕ ਤੇ ਰਾਜਨੀਤਕ ਪਧਰ ਤੋਂ ਪੰਜਾਬ ਵਿਚ ਜੋ ਪ੍ਰੀਵਰਤਨ ਆਇਆ ਇਸ ਨਾਲ ਅੰਗ੍ਰੇਜ਼ ਪ੍ਰਸਤ ਰਾਜੇ ਰਈਸ ਤੇ ਸਿਖ ਸ੍ਰਦਾਰ ਤੇ ਪੁਜਾਰੀ ਅਥਵਾ ਅੰਗ੍ਰੇਜ਼ ਹੁਕਮ-ਰਾਨ ਬਹੁਤ ਘਬਰਾ ਗਏ ਅਤੇ ਨਾਮਧਾਰੀ ਪ੍ਰਚਾਰ ਤੇ ਕਈ ਪਾਬੰਦੀਆਂ ਲਾ ਦਿਤੀਆਂ ।

ਪਰ ਇਨ੍ਹਾਂ ਪਾਬੰਦੀਆਂ ਦੇ ਬਾਵਜੂਦ ਇਹ ਸਤਿਜੁਗੀ ਪ੍ਰਚਾਰ ਕੌੜੀ ਵੇਲ ਵਾਂਗ ਵਧਦਾ ਹੀ ਗਿਆ। ਅਤੇ ਐਸੇ ਹੀ ਸਮੇਂ ਗਊ ਗ੍ਰੀਬ ਦੀ ਰਖਿਆ ਅਤੇ ਅੰਗ੍ਰੇਜ਼ੀ ਹਕੂਮਤ ਨੂੰ ਚੈਲੇਂਜ ਕਰਦਿਆਂ ਕੁਝ ਨਾਮਧਾਰੀ ਸਿੰਘਾਂ ਅੰਮ੍ਰਿਤਸਰ ਰਾਇਕੋਟ ਮਲੇਰ ਕੋਟਲੇ ਆਦਿਕ ਥਾਵਾਂ ਤੇ ਬੁਚੜ-ਬਧ ਕਰਕੇ ਫਾਸੀਆਂ ਤੋਪਾਂ ਦੁਆਰਾ ਸ਼ਹੀਦੀਆਂ ਪ੍ਰਾਪਤ ਕੀਤੀਆਂ ਤੇ ਕਾਲੇ ਪਾਣੀ ਦੀਆਂ ਸਜਾਵਾਂ ਸਹਿਨ ਕੀਤੀਆਂ ਤੇ ਸਗੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਭੀ ਜਲਾ-ਵਤਨ ਕਰ ਦਿਤੇ ਗਏ।

ਇਸਤਰਾਂ ਵੈਦਿਕ ਧਰਮ ਦੀ ਰਖਸ਼ਾ ਅਤੇ ਪ੍ਰਾ-ਧੀਨਤਾ ਦੇ ਨਿਵਾਰਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਬਿਦੇਸ਼ ਜਾਣ ਉਪ੍ਰੰਤ ਉਸ ਵਕਤ ਦੀ ਸਾਮ-ਰਾਜੀ ਅੰਗ੍ਰੇਜ਼ ਹਕੂਮਤ ਨੇ ਨਾਮਧਾਰੀ ਪੰਥ ਦੇ ਇੰਨਕਲਾਬੀ ਪ੍ਰਚਾਰ ਨੂੰ ਰੋਕਣ ਵਾਸਤੇ ਜੋ ਜੋ ਵਿਧਾਨਕ ਤੇ ਗੈਰ ਵਿਧਾਨਿਕ ਜਤਨ ਕੀਤੇ ਉਨਾਂ ਦੇ ਫਲ ਸਰੂਪ ਸੰਨ ੧੮੭੨ ਤੋਂ ਸੰਨ ੧੯੨੩ ਤਕ ਸ੍ਰੀ ਭੈਣੀ ਸਾਹਿਬ ਗੁਰਦਵਾਰੇ ਦੇ ਦਰਵਾਜੇ ਅਗੇ ਪੁਲਿਸ ਦੀ ਤਾਗੀਰੀ ਚੌਕੀ ਬੈਠੀ ਰਹੀ ਤੇ ਸਾਰੇ ਦੇਸ਼ ਦੇ ਨਾਮਧਾਰੀਆਂ ਉਤੇ ਜੁਰਾਇਮ ਪੇਸ਼ੇ ਵਾਂਗ ਨਿਗਰਾਨੀ ਰਖੀ ਜਾਂਦੀ ਰਹੀ।

ਜਦ ਕਿ ਇਨਾਂ ਅਧੀ ਸਦੀ ਦੀਆਂ ਲਗੀਆਂ ਸਰਕਾਰੀ ਪਾਬੰਦੀਆਂ ਦੇ ਬਾਵਜੂਦ ਪਹਿਲਾਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਚੀਨੀਵਾਲੇ ਸਤਿਗੁਰੂ ਜੀ ਦੇ ਜਾਰੀ ਕੀਤੇ ਪ੍ਰੋਗ੍ਰਾਮਾਂ ਤੇ ਹੁਕਮਾਂ ਦੀ ਪਾਲਣਾਂ ਬੜੇ ਧੀਰਜ ਤੇ ਸ਼ਾਂਤੀ ਦੀ ਨੀਤੀ ਨਾਲ ਕਰਦੇ ਰਹੇ। ਤੇ ਸਗੋਂ ਇਤਨੀਆਂ ਸਖਤ ਪਾਬੰਦੀਆਂ ਵਿਚ ਅਨੇਕਾਂ ਨਾਮਧਾਰੀ ਸਮੇ ਸਮੇ ਦੇਸ਼ ਤੋਂ ਰੰਗੂਨ ਤੇ ਰੰਗੂਨ ਤੋਂ ਦੇਸ ਵਿਚ ਚੀਨੀਵਾਲੇ ਪਾਤਸ਼ਾਹ ਦੇ ਹੁਕਮਨਾਮੇ ਲਿਆਉਂਦੇ ਰਹੇ। ਭਾਵੇਂ ਕਈ ਵਾਰੀ ਕਈ ਸਿੰਘ ਰਸਤੇ ਵਿਚ ਫੜੇ ਵੀ ਜਾਂਦੇ, ਪਰ ਇਹ ਸਿਲਸਿਲਾ ਕਾਫੀ ਚਿਰ ਤਕ ਚਲਦਾ ਹੀ ਰਹਿਆ।

ਇਸਤਰਾਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਜਿਤਨਾਂ ਚਿਰ ਗੁਰਗਦੀ ਤੇ ਬਿਰਾਜਮਾਨ ਰਹੇ, ਆਪਣੀ ਅਲੌਕਿਕ ਨੀਤੀ ਨਾਲ ਵੈਦਿਕ ਧਰਮ ਦੀ ਰਖਸ਼ਾ ਅਤੇ ਪ੍ਰਾਧੀਨਤਾ ਦੀ ਨਵਿਰਤੀ ਵਾਸਤੇ ਉਨਾਂ ਸਾਰੇ ਪ੍ਰੋਗ੍ਰਾਮਾਂ ਨੂੰ ਅਮਲੀ ਰੂਪ ਦਿੰਦੇ ਰਹੇ ਜੋ ਸਤਿਗੁਰੂ ਰਾਮ ਸਿੰਘ ਜੀ ਨੇ ਜਾਰੀ ਕੀਤੇ ਸਨ।

ਫਿਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇ ਵਿਚ ਜਿਥੇ ਪਹਿਲਾਂ ਨਾਮਧਾਰੀਆਂ ਉਤੇ ਬਹੁਤ ਸਾਰੀਆਂ ਪਾਬੰਦੀਆਂ ਸਨ ਓਥੇ ਕੁਝ ਚਿਰ ਬਾਅਦ ਸਭ ਰੁਕਾਵਟਾਂ ਹਟ ਗਈਆਂ ਤੇ ਨਾਮਧਾਰੀ ਹੋਲੇ ਮਹਲੇ ਤੇ ਹੋਰ ਸਮਾਗਮ ਪਿੰਡ ਪਿੰਡ ਹੋਣ ਲਗੇ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜਾਰੀ ਕੀਤੇ ਅਤੇ ਸਤਿਗੁਰੂ ਹਰੀ ਸਿੰਘ ਜੀ ਦੇ ਕਾਇਮ ਰਖੇ ਅਸੂਲਾਂ ਤੇ ਪ੍ਰੋਗ੍ਰਾਮਾਂ ਦੀ ਪ੍ਰਗਤੀ ਵਾਸਤੇ ਇਕ ਵਾਰੀ ਨਾਮ ਸਿਮਰਨ ਤੇ ਗੁਰਬਾਣੀ ਦੇ ਸਾਧਾਰਨ ਤੇ ਅਖੰਡਪਾਠਾਂ ਦਾ ਅਟੁਟ ਪ੍ਰਵਾਹ ਹੀ ਚਲਾ ਦਿਤਾ। ਅਰ ਅਧੀ ਸਦੀ ਤੋਂ ਵਧ ਗੁਰ-ਗਦੀ ਤੇ ਬਿਰਾਜਮਾਨ ਰਹਿਕੇ ਵੈਦਿਕ ਧਰਮ ਤੇ ਅੰਗ੍ਰੇਜ਼ੀ ਰਾਜ ਤੋਂ ਸੁਤੰਤ੍ਰਤਾ ਪ੍ਰਾਪਤ ਕਰਨ ਲਈ ਜੋ ਅਨਗਿਣਤ ਜਤਨ ਕੀਤੇ, ਉਨਾਂ ਦਾ ਮੂਲੰਕਣ ਕਰਨਾ ਆਕਾਸ਼ ਦੇ ਤਾਰਿਆਂ ਦਾ ਮੂਲੰਕਣ ਕਰਨ ਦੇ ਵਾਂਗ ਅਸੰਭਵ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪਾਏ ਹੋਏ ਪੂਰਨਿਆਂ ਅਰ ਸਤਿਗੁਰੂ ਹਰੀ ਸਿੰਘ ਜੀ ਦੀ ਘਾਲਣਾਂ ਅਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ

ਅਟਲਪ੍ਰਤਾਪੀ ਦੁਆਰਾ ਜਿਥੇ ਨਾਮਧਾਰੀ ਪੰਥ ਗੁਰੂ ਮਤ ਗੁਰੂ-ਭਗਤੀ ਤੇ ਵਤਨ ਪ੍ਰਸਤੀ ਵਾਲੇ ਪ੍ਰੋਗ੍ਰਾਮਾਂ ਨੂੰ ਅਮਲੀ ਰੂਪ ਦੇਣ ਸਦਕਾ ਚੜ੍ਹਦੀਆਂ ਕਲਾ ਵਿਚ ਜਾਣ ਲਗਾ, ਓਥੇ ਇਨ੍ਹਾਂ ਦੇ ਪਦ ਚਿੰਨ੍ਹਾਂ ਤੇ ਚਲਕੇ ਭਾਰਤ ਦੇ ਵਤਨਪ੍ਰਸਤ ਲੀਡਰਾਂ ਨੇ ਕਈਤਰ੍ਹਾਂ ਦੀਆਂ ਕੁਰਬਾਨੀਆਂ ਕਰਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਕਤ ਹੀ ਭਾਰਤ ਨੂੰ ਅਜ਼ਾਦ ਕਰਵਾ-ਲਿਆ।

ਪਰ ਅਜ਼ਾਦੀ ਤੋਂ ਬਾਦ ਜਿਥੇ ਭਾਰਤ ਵਾਸੀਆਂ ਨੂੰ ਅੰਗ੍ਰੇਜ਼ ਦੀ ਪ੍ਰਾਧੀਨਤਾ ਤੋਂ ਨਜਾਤ ਹਾਸਲ ਹੋਈ, ਓਥੇ ਉਸਦੇ ਥਾਂ ਅਜ਼ਾਦੀ ਤੋਂ ਬਾਦ ਭਾਰਤ ਵਿਚ ਹੋਰ ਕਈ ਫਿਰਕੂ, ਸੂਬਾਈ, ਭਾਸ਼ਾਈ ਮਸਲੇ ਜੋ ਬਦਅਮਨੀ ਵਖਵਾਦ ਤੇ ਹਿੰਸਾ ਦਾ ਪ੍ਰਤੀਕ ਸਨ, ਜਾਰੀ ਹੋ ਗਏ।

ਸਤਗੁਰੂ ਪ੍ਰਤਾਪ ਸਿੰਘ ਜੀ ਜਿਥੇ ਪਹਿਲਾਂ ਅੰਗ੍ਰੇਜ਼ਾਂ ਦੀ ਗੁਲਾਮੀ ਦੀ ਨਵਿਰਤੀ ਵਾਸਤੇ ਜਤਨ ਸ਼ੀਲ ਰਹਿੰਦੇ, ਉਥੇ ਭਾਰਤ ਅਜ਼ਾਦ ਹੋਣ ਉਪ੍ਰੰਤ ਏਦੇ ਜਾਰੀ ਹੋਏ ਉਪ੍ਰੋਕਤ ਕਿਸਮ ਦੇ ਨਵੇਂ ਮਸ-ਲਿਆਂ ਦੀ ਨਵਿਰਤੀ ਦੇ ਜਤਨਾਂ ਵਿਚ ਲਗ ਗਏ ਤੇ ਦੇਸ਼ ਵਿਚ ਅਮਨ ਏਕਤਾ ਅਖੰਡਤਾ ਅਹਿੰਸਾ ਸ਼ਾਕਾ ਹਾਰੀ ਭੋਜਨ, ਨਿਸਸਤ੍ਰੀ ਕਰਨ ਅਥਵਾ ਧਰਮ ਨਿਰਪੇਖਤਾ ਵਾਸਤੇ ਅਟਲ ਪ੍ਰਤਾਪੀ ਸਤਿਗੁਰੂ ਜੀ ਅੰਤਲੇ ਸਵਾਸਾਂ ਤਕ ਜਤਨਸ਼ੀਲ ਰਹੇ, ਉਥੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਚੇ ਪਾਤਸ਼ਾਹ ਤਕ੍ਰੀਬਨ ੨੫-੨੬ ਸਾਲਾਂ ਤੋਂ ਉਸੇ ਮਰਜ਼ਾਦਾ ਦੀ ਪਾਲਣਾ ਕਰਦੇ ਚਲੇ ਆ ਰਹੇ ਹਨ। ਸਗੋਂ ਗਊ ਗਰੀਬ ਦੀ ਰਖਯਾ ਵੈਦਿਕ ਧਰਮ ਦੀ ਪਾਲਨਾ ਕਰਨ ਅਥਵਾ ਅਜ਼ਾਦ ਭਾਰਤ ਵਿਚ ਅਮਨ ਏਕਤਾ ਅਖੰਡਤਾ, ਨਿਸਸਤ੍ਰੀ ਕਰਨ, ਧਰਮ ਨਿਰਪੇਖਤਾ, ਸ਼ਾਸਤ੍ਰੀ ਸੰਗੀਤ ਆਦਿਕ ਪ੍ਰੋਗ੍ਰਾਮਾਂ ਵਿਚ ਪ੍ਰਗਤੀ ਕਰਨ ਵਾਸਤੇ ਭਾਰਤ ਤੋਂ ਇਲਾਵਾ ਯੂ. ਕੇ., ਥਾਈਲੈਂਡ ਕੈਨੇਡਾ ਅਫਰੀਕਾ, ਅਮਰੀਕਾ ਆਦਿਕ ਬਿਦੇਸ਼ਾਂ ਦੇ ਦੌਰੇ ਕਰ ਕਰਕੇ ਸਮੂਹਿਕ ਰੂਪ ਵਿਚ ਸਭ ਲੋਕਾਂ ਨੂੰ ਸ਼ੁਭ ਪ੍ਰੇਰਨਾਂ ਦੇ ਰਹੇ ਹਨ। ਭਾਵੇਂ ਆਮ ਲੋਕ ਇਸ ਸਚਾਈ ਤੋਂ ਅਗਿਆਤ ਹੀ ਹਨ ਪਰ ਨਾਮਧਾਰੀ ਸਾਧ ਸੰਗਤ ਨੂੰ ਇਸ ਸਚਾਈ ਤੋਂ ਕਦੇ ਭੀ ਅਗਿਆਤ ਨਹੀਂ ਹੋਣਾ ਚਾਹੀਦਾ, ਕਿ ਅੰਗ੍ਰੇਜ਼ ਦੀ ਗੁਲਾਮੀ ਦੀ ਨਵਿਰਤੀ ਤੇ ਇਸ ਭੌਤਿਕ ਵਾਦੀ ਜੁਗ ਵਿਚ ਵੈਦਿਕ ਧਰਮ ਦੀ ਜੋ ਜੋਤ ਜਗ ਰਹੀ ਅਥਵਾ ਦੇਸ਼ ਵਿਚ ਅਮਨ ਏਕਤਾ ਅਖੰਡਤਾ ਧਰਮ ਨਿਰਪਖਤਾ ਤੇ ਨਿਸਸਤ੍ਰੀ ਕਰਨ ਆਦਿਕ ਜਿਤਨੇ ਭੀ ਸਾਤਵਿਕ ਪ੍ਰੋਗ੍ਰਾਮ ਵੇਖਨ ਵਿਚ ਆ ਰਹੇ ਹਨ ਇਨਾਂ ਸਾਰਿਆਂ ਵਿਚ ਕੇਵਲ ਸਤਿਗੁਰੂ ਰਾਮ ਸਿੰਘ ਜੀ ਸਚੇ ਪਾਤਸ਼ਾਹ ਦੀ ਹੀ ਸ਼ਕਤੀ ਮੂਰਤੀਮਾਨ ਹੈ। ਜੋ ਇਸ ਵਕਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਚੇ ਪਾਤਸ਼ਾਹ ਦੁਆਰਾ ਪ੍ਰਸਾਰਤ ਹੋ ਰਹੀ ਹੈ।

ਆਤਮਾ ਸਿੰਘ ਸਨਖਤ੍ਰਵੀ

# ਮੁੜ ਦੇਸ਼ ਵਲ ਫੇਰਾ ਪਾ ਸਤਿਗੁਰੂ ਰਾਮ ਸਿੰਘ ਜੀ

ਗਏ ਹੋ ਜਦੋਂ ਦੇ ਕੋਈ ਸੁਨੇਹਾ ਵੀ ਨ ਘਲਿਆ, ਸੁਨੇਹਾ ਵੀ ਨ ਘਲਿਆ  
ਦੇਸ਼ ਨੂੰ ਤਿਆਗਕੇ ਵਿਦੇਸ਼ ਤਾਈਂ ਮਲਿਆ— ਵਿਦੇਸ਼ ਤਾਈਂ ਮਲਿਆ  
ਕਿਉਂ ਸੰਗਤ ਨੂੰ ਦਿਤਾ ਜੇ ਭੁਲਾ— ਸਤਿਗੁਰੂ ਰਾਮ ਸਿੰਘ ਜੀ।  
ਤੇਰੇ ਹੀ ਵਿਯੋਗ ਵਿਚ ਸੰਗਤਾਂ ਨੇ ਰੋਂਦੀਆਂ— ਨੀਰ ਵਹਾਉਂਦੀਆਂ,  
ਬਿਰਹੋਂ ਦੀ ਅਗ ਵਿਚ ਸੜ ਕੋਲਾ ਹੋ ਗਈਆਂ— ਨ ਮਰੀਆਂ ਨ ਜੀਉਂਦੀਆਂ  
ਦੇ ਦਰਸ ਮੀਂਹ ਮੇਹਰ ਵਾਲਾ ਪਾ— ਸਤਿਗੁਰੂ ਰਾਮ ਸਿੰਘ ਜੀ........  
ਹਰੀ ਪ੍ਰਤਾਪ ਲਖਾਂ ਪਾਠ ਕਰਵਾਏ ਜੀ —ਯਾਦ ਤੇਰੀ ਆਏ ਜੀ,  
ਦਰਸ ਤੇਰੇ ਲਈ ਵੇਸ ਜੋਗਨਾਂ ਬਨਾਏ ਜੀ—ਬਿਰਹੋਂ ਸਤਾਇ ਜੀ,  
ਦਿਨ ਰਾਤ ਤੇਰਾ ਵੇਖਨੇ ਹਾਂ ਰਾਹ— ਸਤਿਗੁਰੂ ਰਾਮ ਸਿੰਘ ਜੀ........

ਖੋਜ ਭਰਭੂਰ ਲੇਖ—

# ਗੁਰਬਾਣੀ ਦਾ ਅਦਬ ਕਰਨਾ ਕਿਨ੍ਹਾਂ ਸਿਖਾਇਆ ?

ਸ੍ਰੀ ਮਹਾਰਾਜ ਬੀਰ ਸਿੰਘ ਜੀ ਸ੍ਰੀ ਜੀਵਨ ਨਗਰ

ਸਤਿਕਾਰ ਯੋਗ ਸ੍ਰੀ ਮਹਾਰਾਜ ਬੀਰ ਸਿੰਘ ਜੀ ਨਾਮਧਾਰੀ ਪੰਥ ਵਿਚ ਇਕ ਉਹ ਮਹਾਨ ਹਸਤੀ ਹਨ,ਜਿਨਾਂ ਦੀ ਗੁਰੂਭਗਤੀ,ਸਾਦਗੀ,ਨਿੰਮ੍ਰਤਾ,ਨੀਤਗਜ ਵਿਚਾਰ ਧਾਰਾ,ਰਹਿਤ, ਬਹਿਤ,ਰੋਜ਼ਾਨਾਂ ਨਿਤਨੇਮ ਦੀ ਪ੍ਰੰਪ੍ਰਰਾ ਜਿਥੇ ਨਿਰੰਤਰ ਅਤੇ ਇਕਰਸ ਚਲਦੀ ਵੇਖੀ ਜਾਂਦੀ ਹੈ। ਅਤੇ ਜਿਨਾਂ ਨੂੰ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਨੇ ਬਹੁਤ ਸਾਰੀਆਂ ਪੰਥਕ ਤੇ ਸ੍ਰੀ ਜੀਵਨ ਨਗਰ ਦੀਆਂ ਜੁਮੇਵਾਰੀਆਂ ਵੀ ਸੰਭਾਲੀਆਂ ਹੋਈਆਂ ਹਨ। ਓਥੇ ਸ੍ਰੀ ਮਹਾਰਾਜ ਜੀ ਦੀ ਇਤਨੇ ਰੋਜ ਦੇ ਰੁਝੇਵਿਆਂ ਦੇ ਬਾਵਜੂਦ ਭੀ ਸਾਹਿਤਕ ਲਗਨ ਤੇ ਇਤਹਾਸਿਕ ਖੋਜ ਇਤਨੀ ਜ਼ਿਆਦਾ ਹੈ,ਜਿਸਦੀ ਮਿਸਾਲ ਮਿਲਣੀ ਜੇ ਅਸੰਭਵ ਨ ਭੀ ਹੋਵੇ, ਤਾਂ ਮੁਸ਼ਕਿਲ ਜ਼ਰੂਰ ਹੈ। ਏਥੇ ਹੀ ਬਸ ਨਹੀਂ,ਕਈ ਵਿਦਵਾਨਾਂ ਦੀ ਖੋਜ ਪੜ੍ਹਨ ਦੀ ਪਥਰ ਤਕ ਹੀ ਸੀਮਤ ਹੁੰਦੀ ਹੈ,ਪਰ ਸ੍ਰੀ ਮਹਾਰਾਜ ਜੀ ਜਿਥੇ ਇਤਹਾਸ ਨੂੰ ਪੜਨ ਦੀ ਬੜੀ ਮੁਹਾਰਤ ਰਖਦੇ ਹਨ, ਉਥੇ ਇਤਹਾਸਿਕ ਤੱਥਾਂ ਨੂੰ ਲਿਖਤੀ ਰੂਪ ਵਿਚ ਪੇਸ਼ ਕਰਨ ਵਿਚ ਵੀ ਆਪ ਕਮਾਲ ਹੀ ਕਰ ਦਿੰਦੇ ਹਨ।

ਇਤਨੇ ਖੋਜ ਭਰਪੂਰ ਅਤੇ ਨਿਰੋਲ ਸਚਾਈ ਤੇ ਅਧਾਰਤ ਲੇਖ ਲਿਖਣ ਵਾਲਾ ਹੋਰ ਕੋਈ ਲਿਖਾਰੀ ਮੈਨੂੰ ਇਸ ਲਈ ਨਜ਼ਰ ਨਹੀਂ ਆ ਰਿਹਾ ਕਿ ਅਜ ਹਰ ਸਿਖ ਲਿਖਾਰੀ ਫਿਰਕੂ ਭਾਵਨਾ ਵਿਚ ਘਿਰਿਆ ਪਿਆ ਹੈ, ਜਿਸ ਕਰਕੇ ਉਹ ਸਭ ਕੁਝ ਸਮਝਦਾ ਹੋਇਆ ਵੀ ਅਸਲੀਅਤ ਦਾ ਪੱਖ ਪੇਸ਼ ਕਰਨ ਤੋਂ ਸੰਕੋਚ ਹੀ ਰਖਦਾ ਹੈ।

ਇਸ ਅੰਕ ਵਿਚ ਪ੍ਰਕਾਸ਼ਤ ਲੇਖ ਨੂੰ ਜੇਕਰ ਗੁਰੂਮੰਤ ਤੇ ਗੁਰਮਰਜਾਦਾ ਦਾ ਇਕ ਚਾਨਣ ਮੁਨਾਰਾ ਹੀ ਆਖ ਲਿਆ ਜਾਵੇ ਤਾਂ ਅਨਥਾ ਨਹੀਂ ਹੋਵੇਗਾ। ਆਸ ਹੈ ! ਪਾਠਕ ਇਸ ਲੇਖ ਨੂੰ ਬੜੇ ਪ੍ਰੇਮ ਨਾਲ ਪੜ੍ਹਕੇ ਆਪਣੀ ਜਾਣਕਾਰੀ ਵਿਚ ਅਥਾਹ ਵਾਧਾ ਕਰ ਸਕਣਗੇ। ਸੰਪਾਦਿਕ—ਸਤਿਜੁਗ

"ਸੇਵਕ ਸਿਖ ਪੂਜਣ ਸਭ ਆਵਹਿ,
ਸਭ ਗਾਵਹਿ ਹਰਿ ਹਰਿ ਅੰਮ੍ਰਿਤ ਬਾਣੀ।
ਗਾਵਿਆ ਸੁਣਿਆ ਤਿਨਕਾ ਹਰਿ ਥਾਇ ਪਾਵੈ,
ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ। (ਧਨਾਸਰੀ ਮ: ੪ ਪੰਨਾ ੬੬੯)

ਸ੍ਰਿਸ਼ਟੀ ਦਾ ਕਲਿਆਣ ਕਰਨ ਵਾਸਤੇ ਸਤਿਗੁਰੂ ਨਾਨਕ ਦੇਵ ਜੀ ਨੇ ਭਾਈ ਬਾਲਾ ਅਤੇ ਰਬਾਬੀ ਮਰਦਾਨਾ ਨੂੰ ਨਾਲ ਲੈਕੇ ਦੂਰ ਦੂਰ ਤਕ,ਇਸ ਧਰਤੀ ਅਤੇ ਕਈ ਉਹ ਧਰਤੀਆਂ ਜੋ ਸਾਡੀ ਕਲਪਨਾ ਵਿਚ ਨਹੀਂ,ਓਥੋਂ ਤਕ ਆਪਣੇ ਪ੍ਰਚਾਰ ਦੌਰੇ ਕੀਤੇ ਅਤੇ ਜਦੋਂ ਆਪਣੀ ਰਜਾ ਬਣਦੀ ਰਹੀ,ਅਪਣੀ ਪਵਿਤ੍ਰ ਬਾਣੀ ਦੀ ਰਚਨਾ ਕਰਦੇ ਰਹੇ ਅਤੇ ਮਰਦਾਨੇ ਪਾਸੋਂ ਨਿਯਮ ਬਧ ਸੰਗੀਤ ਵਿਚ ਉਸ ਦਾ ਗਾਇਨ ਕਰਵਾਉਂਦੇ ਰਹੇ।

ਬਾਅਦ ਵਿਚ ਸ੍ਰੀ ਗੁਰੂ ਅੰਗਦ ਜੀ,ਗੁਰੂ ਅਮਰਦਾਸ ਜੀ ਅਤੇ ਸ੍ਰੀ ਗੁਰੂ ਰਾਮਦਾਸ ਜੀ ਭੀ ਬਾਣੀ ਉਚਾਰਦੇ ਅਤੇ ਸੰਗੀਤ ਅਨੁਸਾਰ ਗਾਇਨ ਭੀ ਕਰਦ ਰਹੇ।

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਗੁਰੂ ਜੀ ਪਾਸ ਇਹ ਖਬਰ ਪਹੁੰਚੀ ਕਿ ਕਈ ਆਦਮੀ ਅਪਣੀ ਬਾਣੀ ਦੀ ਰਚਨਾ ਕਰਕੇ ਪਿਛੇ "ਨਾਨਕ" ਲਿਖ ਦਿੰਦੇ ਹਨ ਤਾਂ ਕਿ ਪੜ੍ਹਨ ਵਾਲਿਆਂ ਨੂੰ ਇਹ ਜਾਪੇ ਕਿ ਇਹ ਰਚਨਾਂ ਗੁਰੂ ਨਾਨਕ ਜੀ ਦੀ ਹੈ।

ਇਸ ਤੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ,ਆਪਣੇ ਤੋਂ ਪਹਿਲਾਂ ਸਤਿਗੁਰੂਆਂ ਦੀ ਬਾਣੀ ਇਕਤ੍ਰਿਤ ਕਰਨ ਦਾ ਜਤਨ ਕੀਤਾ। ਗੁਰੂ ਜੀ ਨੂੰ ਪਤਾ ਲਗਾ ਕਿ ਸ੍ਰੀ ਗੁਰੂ ਅਮਰਦਾਸ ਜੀ ਦੇ ਵਡੇ ਸਪੁਤਰ ਮੋਹਨ ਜੀ ਪਾਸ ਪੂਰਬ ਸਤਿਗੁਰੂਆਂ ਦੀ ਬਾਣੀ ਦੀਆਂ ਪੋਥੀਆਂ

ਹਨ। ਗੁਰੂ ਜੀ ਨੇ ਭਾਈ ਗੁਰਦਾਸ ਜੀ ਅਤੇ ਬਾਬਾ ਬੁਢਾ ਜੀ ਨੂੰ ਭੇਜਿਆ ਪਰ ਉਹ ਪੋਥੀਆਂ ਲਿਆਉਣ ਵਿਚ ਸਫਲ ਨਾ ਹੋ ਸਕੇ।

ਉਪ੍ਰੰਤ ਸ੍ਰੀ ਗੁਰੂ ਅਰਜਨ ਦੇਵ ਜੀ ਆਪ ਗਏ ਗਾਇਨ ਕਰਕੇ ਐਸੀ ਉਸਤਤਿ ਕੀਤੀ,ਕਿ ਚੌਬਾਰੇ ਵਿਚੋਂ ਮੋਹਨ ਜੀ ਆਪ ਉਤਰ ਕੇ ਆਏ ਅਤੇ ਨਿਮਰਤਾ ਸਹਿਤ ਪੁਸਤਕਾਂ ਗੁਰੂ ਜੀ ਨੂੰ ਲਿਆ ਕੇ ਦਿਤੀਆਂ।

ਇਹ ਸਾਰਾ ਸੰਗ੍ਰਹਿ ਲੈਕੇ ਆਪ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਿੰਨ ਭਿੰਨ ਰਾਗਾਂ ਵਿਚ ਬਾਣੀ ਦਾ ਉਚਾਰਨ ਕੀਤਾ। ਇਸੇ ਸਮੇਂ ਭਗਤਾਂ ਨੇ ਆਕੇ ਬੇਨਤੀ ਕੀਤੀ ਸਾਡੀ ਬਾਣੀ ਭੀ ਆਪ ਲਿਖੋ। ਸ੍ਰੀ ਗੁਰੂ ਜੀ ਨੇ ਪਹਿਲਾਂ ਭਗਤਾਂ ਪਾਸੋਂ ਬਾਣੀ ਸੁਣੀ,ਫਿਰ ਆਗਿਆ ਕੀਤੀ ਕਿ ਸਾਡੀ ਅਨੁਸਾਰੀ ਬਾਣੀ ਉਚਾਰੋ ਭਗਤਾਂ ਨੇ ਆਗਿਆ ਦਾ ਪਾਲਨ ਕੀਤਾ। ਭਗਤਾਂ ਦੀ,ਭਟਾਂ ਦੀ ਅਤੇ ਆਪਣੇ ਤੋਂ ਪੂਰਬ ਸਤਿਗੁਰਾਂ ਦੀ ਬਾਣੀ ਰਾਗ ਕਰਮ ਅਨੁਸਾਰ ਲਿਖਕੇ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਕੀਤੀ।

ਗੁਰੂ ਅਰਜਨ ਦੇਵ ਜੀ ਨੇ ਬੀੜ ਦਾ ਅਦਬ ਕੀਤਾ। ਪੀੜ੍ਹੇ ਉਪਰ ਰਖਕੇ ਉਪਰ ਚੌਰ ਕੀਤਾ ਅਤੇ ਜੋ ਈਸ਼ਵਰੀ ਉਪਦੇਸ਼ ਇਸ ਵਿਚ ਲਿਖੇ ਹੋਏ ਹਨ ਉਨਾਂ ਨੂੰ ਆਪਣੇ ਜੀਵਨ ਦਾ ਨਕਸ਼ਾ ਬਣਾਕੇ ਮੰਨਣ ਦੀ ਆਗਿਆ ਕੀਤੀ।

ਆਪਣੇ ਪਿਤਾ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਦੀ ਲਿਖਤ"ਜੁਗਹ ਜੁਗੋ ਹਰਿ ਜੁਗਹ ਜੁਗੋ ਸਦ ਪੀੜ੍ਹੀ ਗੁਰੂ ਚਲੰਦੀ" ਦਾ ਪਾਲਣ ਕਰਦੇ ਹੋਏ,ਆਪ ਜੀ ਨੇ ਆਪਣੇ ਯੋਗ ਸਪੁਤ੍ਰ ਸ੍ਰੀ ਗੁਰੂ ਹਰਿਗੋਬਿੰਦ ਜੀ ਨੂੰ ਗੁਰੂ ਸਥਾਪਨ ਕੀਤਾ।

ਸ੍ਰੀ ਗੁਰੂ ਹਰਿਗੋਬਿੰਦ ਜੀ ਜਦ ਤਖਤ ਤੇ ਬਿਰਾਜਮਾਨ ਹੋਏ ਤਦ ਮੁਗਲ ਰਾਜ ਜ਼ੋਰਾਂ ਤੇ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਭੀ ਮੁਗਲ ਰਾਜ ਦੇ ਇਕ ਮੁਖ ਕਰਮਚਾਰੀ ਦੇ ਹਥੀਂ ਹੋਈ ਸੀ। ਕਈ ਐਸੇ ਕਾਰਨਾਂ ਕਰਕੇ,ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਮੁਗਲ ਰਾਜ ਦਾ ਵਿਰੋਧ ਕੀਤਾ ਅਤੇ ਆਪ ਜੀ ਨੇ ਚਾਰ ਜੰਗ ਮੁਗਲ ਸ੍ਰਕਾਰ ਨਾਲ ਲੜੇ। ਚਾਰੇ ਲੜਾਈਆਂ ਵਿਚ ਮੁਗਲ ਸ੍ਰਕਾਰ ਨੇ ਹਾਰ ਖਾਧੀ।

ਐਸੇ ਜੰਗਜੁਧਾਂ ਵਿਚ ਵਯਸਤ ਰਹਿਣ ਕਰਕੇ ਗ੍ਰੰਥ ਸਾਹਿਬ ਦੀ ਬੀੜ ਵਲ ਆਪ ਪੂਰਾ ਧਿਆਨ ਨਹੀਂ ਦੇ ਸਕੇ। ਪਰ ਇਸ ਦਾ ਅਦਬ ਅਤੇ ਸਿਖੀ ਮਰਯਾਦਾ ਨੂੰ ਆਪ ਨੇ ਪੂਰਨ ਰੂਪ ਵਿਚ ਕਾਇਮ ਰਖਿਆ। ਆਪਣੀ ਅਵਸਥਾ ਦੇ ਪਿਛਲੇ ਸਾਲਾਂ ਵਿਚ ਆਪ ਕੀਰਤਪੁਰ ਆ ਗਏ ਏਥੇ ਹੀ ਜੋਤੀ ਜੋਤ ਸਮਾਏ। ਆਪ ਜੀ ਦੇ ਪੋਤਰੇ ਧੀਰ ਮਲ ਨੇ,ਆਪ ਜੀ ਦੇ ਸ੍ਰੀ ਅੰਮ੍ਰਿਤਸਰ ਹੁੰਦੇ ਹੋਏ ਹੀ ਆਦਿ ਬੀੜ ਓਥੋਂ ਲੈ ਆਂਦੀ ਅਤੇ ਕਰਤਾਰਪੁਰ ਆ ਗਿਆ।

ਬੀੜ ਸ੍ਰੀ ਗੁਰੂ ਹਰਿਗੋਬਿੰਦ ਜੀ ਦੀ ਆਗਿਆ ਲੈਕੇ ਜਾਂ ਬਿਨਾਂ ਆਗਿਆ ਤੋਂ ਹੀ ਕਰਤਾਰਪੁਰ ਲਿਆਂਦੀ ਗਈ,ਇਸ ਦਾ ਭਰੋਸੇਯੋਗ ਪ੍ਰਮਾਣ ਇਤਿਹਾਸ ਵਿਚੋਂ ਨਹੀਂ ਮਿਲ ਰਿਹਾ। ਪਰ ਧੀਰ ਮਲ ਦਾ ਗੁਰੂ ਹਰਿਗੋਬਿੰਦ ਜੀ ਪ੍ਰਤੀ ਵਰਤਾਉ ਪੜ੍ਹਕੇ ਮਲੂਮ ਹੁੰਦਾ ਹੈ ਕਿ ਬੀੜ ਗੁਰੂ ਜੀ ਦੀ ਆਗਿਆ ਤੋਂ ਬਿਨਾਂ ਹੀ ਉਹ ਲੈ ਆਇਆ ਹੋਇਗਾ। ਕੁਛ ਭੀ ਹੋਵੇ,ਸ੍ਰੀ ਗੁਰੂ ਹਰਿ ਗੋਬਿੰਦ ਜੀ ਅਤੇ ਧੀਰਮਲ ਦਾ ਆਪਸ ਵਿਚ ਵਿਰੋਧ ਬਣ ਚੁਕਾ ਸੀ ਜਿਸਦੇ ਦੋ ਪ੍ਰਮਾਣ ਅੰਕਤ ਹਨ।

ਇਕ ਤਾਂ ਏਹ ਕਿ ਧੀਰਮਲ ਵਡਾ ਸੀ ਅਤੇ ਸ੍ਰੀ ਹਰਿ ਰਾਇ ਜੀ ਛੋਟੇ ਪੋਤਰੇ ਸਨ। ਗੁਰਿਆਈ ਛੋਟੇ ਪੋਤਰੇ ਸ੍ਰੀ ਗੁਰੂ ਹਰਿ ਰਾਇ ਜੀ ਨੂੰ ਦਿਤੀ। ਦੂਜਾ ਪ੍ਰਮਾਣ ਬਾਣੀ ਬਿਓਰੇ ਵਿਚੋਂ ਮਿਲਦਾ ਹੈ।

ਬਾਣੀ ਬਿਓਰੇ ਦਾ ਕਰਤਾ ਲਿਖਦਾ ਹੈ ਕਿ ਸ੍ਰੀ ਗੁਰੂ ਹਰਿ ਗੋਬਿੰਦ ਜੀ ਦੇ ਸਚਖੰਡ ਪਿਆਨਾ ਕਰਨ ਉਪ੍ਰੰਤ ਪਾਠ ਕਰਨ ਵਾਸਤੇ ਧੀਰਮਲ ਪਾਸੋਂ ਬੀੜ ਮੰਗਵਾਈ ਅਤੇ ਉਸਨੇ ਇਨਕਾਰ ਕਰ ਦਿਤਾ, ਭਾਈ ਬਿਧੀ ਚੰਦ ਨੇ ਪਹਿਲਾਂ ਕੋਈ ਉਤਾਰਾ ਕੀਤਾ ਸੀ ਜੋ ਬਿਲਾਵਲ ਦੀ ਭਗਤ ਬਾਣੀ ਤਕ ਹੀ ਸੀ,ਉਸੇ ਤੋਂ ਪਾਠ ਕੀਤਾ ਗਿਆ।

ਧੀਰਮਲ ਨਾਲ,ਬੀੜ ਆਪਣੀ ਮਰਜ਼ੀ ਨਾਲ ਓਥੋਂ ਲਿਔਣ ਕਰਕੇ ਵਿਰੋਧ ਹੋਇਆ ਜਾਂ ਹੋਰ ਕਿਸੇ ਕਾਰਨ ਹੋਇਆ,ਇਹ ਪਤਾ ਨਹੀਂ,ਪਰ ਵਿਰੋਧ ਸਪਸ਼ਟ ਹੈ।



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦੇ ਨਾਮਧਾਰੀ ਪੰਥ ਦੇ ਮੁਖੀ ਅਤੇ ਸੂਬੇ ਜਿਨਾਂ ਨੇ ਦੇਸ਼ ਆਜ਼ਾਦੀ, ਪੰਥ ਪ੍ਰਚਾਰ ਅਤੇ "ਸਤਿਜੁਗ" ਦੀ ਅਣਥਕ ਸੇਵਾ ਕੀਤੀ ਖਬੇ ਤੋਂ ਸਜੇ : ੧. ਸੰਤ ਇੰਦ੍ਰਸਿੰਘ ਜੀ ਚਕਰਵਰਤੀ ੨. ਸੂਬਾ ਹਰੀ ਸਿੰਘ ਜੀ ੩. ਸੂ ਦਇਆ ਸਿੰਘ ਜੀ ੪. ਸੂ: ਭਗਤ ਸਿੰਘ ਜੀ ੫. ਸੰਤ ਭਗਤ ਸਿੰਘ ਜੀ ਸੂਬਾ, ਦਾਤੇਵਾਲ ।

ਇਕ ਵਰਤਮਾਨ ਇਤਿਹਾਸਕਾਰ ਨੇ ਲਿਖਿਆ ਹੈ ਕਿ ਧੀਰਮਲ ਨੇ ਬੀੜ ਚੋਰੀ ਕਰਕੇ ਲੈ ਆਂਦੀ ਸੀ। ਪਰ ਇਸ ਦਾ ਪ੍ਰਮਾਣ ਉਸਨੇ ਨਹੀਂ ਦਿਤਾ। ਇਤਿਹਾਸ ਤੋਂ ਇਹ ਜਾਣਕਾਰੀ ਸਪਸ਼ਟ ਰੂਪ ਵਿਚ ਮਿਲਦੀ ਹੈ ਕਿ ਧੀਰਮਲ ਨੇ ਬੀੜ ਅਪਣੇ ਪਾਸ ਏਹ ਸਮਝਕੇ ਰਖੀ ਕਿ ਏਹ ਬੀੜ ਮੇਰੇ ਪਾਸ ਹੈ ਅਤੇ ਮੇਰੇ ਪਾਸ ਹੋਣ ਕਰਕੇ ਮੈਂ ਹੀ ਗੁਰਗੱਦੀ ਦਾ ਵਾਰਸ ਹਾਂ, ਪਰ ਬੀੜ ਉਸਦੇ ਪਾਸ ਪਈ ਹੀ ਰਹੀ ਅਤੇ ਗੁਰ-ਗਦੀ ਉਸ ਤੋਂ ਬਾਹਰ ਬਾਹਰ ਹੀ ਚਲਦੀ ਰਹੀ। ਦੂਜੇ ਸ਼ਬਦਾਂ ਵਿਚ ਇਹ ਕਹਿਣਾ ਅਯੋਗ ਨਹੀਂ ਹੋਏਗਾ ਕਿ ਇਹ ਬੀੜ ਝਗੜੇ ਦਾ ਕਾਰਣ ਹੀ ਬਣੀ ਰਹੀ। ਪਰ ਏਹ ਝਗੜਾ ਧੀਰਮਲ ਵਾਸਤੇ ਹੀ ਸੀ। ਗੁਰੂ ਨਾਨਕ ਦੀ ਗੱਦੀ ਦੇ ਅਸਲ ਵਾਰਸਾਂ ਵਾਸਤੇ ਇਹ ਕੋਈ ਝਗੜਾ ਨਹੀਂ ਸੀ। ਸ੍ਰੀ ਗੁਰੂ ਤੇਗ ਬਹਾਦਰ ਜੀ ਨਾਲ ਧੀਰਮਲ ਨੇ ਬਹੁਤ ਈਰਖਾ ਕੀਤੀ। ਉਨ੍ਹਾਂ ਤੇ ਗੋਲੀ ਚਲਾਉਣ ਤੋਂ ਭੀ ਸੰਕੋਚ ਨਹੀਂ ਕੀਤਾ। ਪਰ ਓਨ੍ਹਾਂ ਅਗੋਂ ਕੋਈ ਉਤਰ ਨਹੀਂ ਦਿਤਾ,ਉਹ ਆਪਣੇ ਦਯਾਲੂ ਸੁਭਾਉ ਵਿਚ ਹੀ ਰਹੇ।

ਗੁਰੂ ਤੇਗ ਬਹਾਦਰ ਜੀ ਦੇ ਸ਼ਰਧਾਵਾਨ ਸਿਖ ਮਖਣ ਸ਼ਾਹ ਲੁਬਾਣੇ ਨੇ ਗੁਰੂ ਜੀ ਦਾ ਅਪਮਾਨ ਨਾ ਸਹਾਰਦੇ ਹੋਏ ਧੀਰਮਲ ਦਾ ਡੇਰਾ ਲੁਟ ਲਿਆ ਅਤੇ ਬੀੜ ਭੀ ਲੈ ਆਂਦੀ। ਕਿਉਂਕਿ ਬੀੜ ਨੂੰ ਅਦਬ ਨਾਲ ਹੀ ਰਖਿਆ ਜਾਂਦਾ ਸੀ। ਅੰਮ੍ਰਿਤਸਰ ਤੋਂ ਵਾਪਸ ਆਉਂਦਿਆਂ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਵੇਖ ਕੇ ਪੁਛਿਆ ਕਿ ਏਹ ਕੀ ਹੈ,ਤਾਂ ਸਿਖਾਂ ਦਸਿਆ ਕਿ ਏਹ ਆਦਿ ਗ੍ਰੰਥ ਦੀ ਬੀੜ ਹੈ ਜੋ ਧੀਰਮਲ ਪਾਸ ਸੀ। ਡੇਰਾ ਲੁਟਣ ਵੇਲੇ ਏਹ ਭੀ ਲੈ ਆਂਦੀ ਗਈ ਸੀ ਤਾਂ ਸ੍ਰੀ ਗੁਰੂ ਜੀ ਨੇ ਉਸੇ ਵੇਲੇ ਆਗਿਆ ਕੀਤੀ ਕਿ ਇਸ ਨੂੰ ਵਾਪਸ ਕਰੋ।

ਬਿਆਸ ਦਰਿਆ ਲੰਘਣ ਵੇਲੇ ਸ੍ਰੀ ਗੁਰੂ ਬਹਾ-ਦਰ ਜੀ ਨੇ ਇਹ ਬੀੜ ਦਰਿਆ ਵਿਚ ਰਖ ਦਿਤੀ ਅਤੇ ਧੀਰਮਲ ਨੂੰ ਸੁਨੇਹਾ ਭੇਜ ਦਿਤਾ ਕਿ ਆਕੇ ਲੈ ਜਾਓ! ਭਾਵੇਂ ਈਰਖਾ ਕਰਦਾ ਸੀ,ਪਰ ਆਪਣੀ ਲੋੜ ਵਾਸਤੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈਕੇ ਸ੍ਰੀ ਗੁਰੂ ਤੇਗ ਬਹਾਦਰ ਜੀ ਤਕ ਨਾਮ ਲੈਕੇ ਅਰਦਾਸ ਕੀਤੀ ਅਤੇ ਬੀੜ ਜਲ ਵਿਚੋਂ ਲਭ ਆਈ।

ਬੀੜ ਦਾ ਜਲ ਵਿਚ ਕਈ ਦਿਨ ਪਈ ਰਹਿਣਾ ਅਤੇ ਸੁਰੱਖਿਅਤ ਰਹਿਣਾ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਬਚਨ ਦੀ ਸ਼ਕਤੀ ਦੇ ਕਾਰਣ ਹੀ ਸੀ।

ਦਸਮ ਪਾਤਸ਼ਾਹ ਜੀ ਦੇ ਅਨੰਦਪੁਰ ਸਾਹਿਬ ਹੁੰਦੇ ਹੋਏ,ਕਈ ਹੋਰ ਬੀੜਾਂ ਲਿਖੀਆਂ ਗਈਆਂ ਦੇ ਪ੍ਰਮਾਣ ਇਤਿਹਾਸ ਵਿਚੋਂ ਮਿਲਦੇ ਹਨ ਅਤੇ ਉਸ ਵਕਤ ਦੀ ਮਰਜਾਦਾ ਅਨੁਸਾਰ ਏਹ ਜ਼ਰੂਰੀ ਸੀ,ਕਿ ਪ੍ਰਵਾਣਿਤ ਉਹ ਬੀੜ ਹੀ ਸਮਝੀ ਜਾਂਦੀ ਸੀ ਜਿਸ ਉਪਰ ਸਮੇਂ ਦੇ ਸਤਿਗੁਰੂ ਜੀ ਦੇ ਹਸਤਾਖਰ ਹੋਣ। ਦਸਮੇਸ਼ ਜੀ ਦੇ ਸਮੇਂ ਦੀਆਂ ਬੀੜਾਂ, ਜੋ ਉਨ੍ਹਾਂ ਦੇ ਗੁਰਗੱਦੀ ਤੇ ਬਿਰਾਜਮਾਨ ਹੁੰਦੇ ਹੀ ਲਿਖੀਆਂ ਗਈਆਂ, ਉਨ੍ਹਾਂ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਅੰਕਿਤ ਹੈ।

ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਹੀ ਬੀੜ ਧੀਰਮਲ ਪਾਸ ਆ ਚੁਕੀ ਸੀ,ਉਨ੍ਹਾਂ ਤੋਂ ਪਿਛੋਂ ਸਤਵੇਂ ਅਠਵੇਂ ਅਤੇ ਨੌਵੇਂ ਸਤਿਗੁਰਾਂ ਦੇ ਪਾਸ ਕੋਈ ਬੀੜ ਨਹੀਂ ਸੀ। ਏਹ ਉਪ੍ਰੋਕਤ ਸਤਰਾਂ ਤੋਂ ਹੀ ਜਾਣਿਆਂ ਜਾ ਸਕਦਾ ਹੈ। ਸ੍ਰੀ ਦਸਮੇਸ਼ ਜੀ ਦੇ ਸਮੇਂ ਜੋ ਕੋਈ ਬੀੜ ਲਿਖਕੇ ਲਿਆਉਂਦਾ, ਗੁਰੂ ਜੀ ਦੇ ਹਸਤਾਖਰ ਕਰਾਕੇ ਲੈ ਜਾਂਦਾ। ਉਨ੍ਹਾਂ ਦੇ ਸਮੇਂ ਕਿਸੇ ਦੀਵਾਨ ਵਿਚ ਬੀੜ ਦਾ ਪ੍ਰਕਾਸ਼ ਕੀਤਾ ਗਿਆ ਹੋਵੇ ਐਸਾ ਵੇਰਵਾ ਇਤਿਹਾਸ ਵਿਚੋਂ ਨਹੀਂ ਮਿਲਦਾ।

ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਬੀੜ ਧੀਰ-ਮਲ ਲੈ ਆਇਆ ਸੀ। ਉਹ ਕਿਸ ਤਰ੍ਹਾਂ ਦਾ ਅਦਬ ਕਰਦਾ ਰਿਹਾ ? ਏਹ ਵੇਰਵਾ ਭੀ ਇਤਿਹਾਸ ਵਿਚੋਂ ਨਹੀਂ ਮਿਲਦਾ। ਦਸਮ ਪਾਤਸ਼ਾਹ ਦੇ ਵੇਲੇ ਅਦਬ ਕਰਨ ਦੀ ਕੀ ਮਰਜਾਦਾ ਸੀ,ਏਹ ਭੀ ਵੇਰਵੇ ਨਾਲ ਲਿਖਿਆ ਹੋਇਆ ਕਿਤੇ ਨਹੀਂ ਮਿਲਦਾ।

ਕੇਸਰ ਸਿੰਘ ਛਿਬਰ ਦੀ ਲਿਖਤ"ਬੰਸਾਵਲ ਨਾਮਾ" ਅਨੁਸਾਰ ਦਸਮੇਸ਼ ਜੀ ਨੇ ਅਨੰਦਪੁਰ ਹੁੰਦੇ ਹੋਇਆਂ ਧੀਰਮਲ ਤੋਂ ਬੀੜ ਮੰਗਵਾਈ। ਉਸ ਨੇ ਉਤਰ ਦੇ ਭੇਜਿਆ ਕਿ ਜੇ ਗੁਰੂ ਹੈ ਤਾਂ ਆਪ ਰਚੀ ਲਵੇ। ਕੇਸਰ ਸਿੰਘ ਲਿਖਦਾ ਹੈ ਕਿ ਅਨੰਦਪੁਰ ਗੁਰੂ ਜੀ ਨੇ ਬੀੜ ਆਪ ਉਚਾਰੀ। ਪਟਨੇ ਦੀ ਸੰਗਤ ਉਥੇ

ਦਰਸ਼ਨ ਕਰਨ ਗਈ ਤਾਂ ਉਹ ਬੀੜ ਗੁਰੂ ਜੀ ਨੇ ਉਨ੍ਹਾਂ ਨੂੰ ਬਖਸ਼ਸ਼ ਕਰ ਦਿਤੀ।

ਅਨੰਦਪੁਰ ਖਾਲੀ ਕਰਨ ਵੇਲੇ ਕੋਈ ਬੀੜ ਗੁਰੂ ਜੀ ਪਾਸ ਨਹੀਂ ਸੀ, ਨਾ ਹੀ ਕੋਈ ਨਾਲ ਲੈ ਜਾਈ ਜਾ ਸਕਦੀ ਸੀ। ਹੋਰ ਕਿਸੇ ਥਾਂ ਆਪ ਟਿਕ ਨਹੀਂ ਸਕੇ। ਦਮਦਮੇ(ਸਾਬੋ ਕੀ ਤਲਵੰਡੀ) ਕੁਝ ਮਹੀਨੇ ਨਿਵਾਸ ਕੀਤਾ ਹੈ ।

ਕੁਛ ਲੇਖਕਾਂ ਨੇ ਦਮਦਮੇ ਸਾਹਿਬ(ਸਾਬੋ ਕੀ ਤਲਵੰਡੀ) ਦਸਮੇਸ਼ ਜੀ ਵਲੋਂ ਧੀਰਮਲ ਪਾਸੋਂ ਬੀੜ ਮੰਗਵਾਉਣ ਅਤੇ ਉਸ ਵਲੋਂ ਇਨਕਾਰ ਕਰਨ ਤੇ ਨਵੀਂ ਬੀੜ ਦਾ ਆਪਣੇ ਸ੍ਰੀ ਮੁਖ ਤੋਂ ਉਚਾਰਨ ਅਤੇ ਭਾਈ ਮਨੀ ਸਿੰਘ ਹਥੀਂ ਲਿਖਣਾ ਦਸਿਆ ਹੈ।

ਜੈਸਾ ਕਿ ਉਪਰ ਦਸਿਆ ਗਿਆ ਹੈ,ਇਹ ਘਟਨਾ ਅਨੰਦਪੁਰ ਸਾਹਿਬ ਦੀ ਹੀ ਹੈ। ਓਥੇ ਭੀ "ਦਮਦਮਾ" ਨਾਮ ਦਾ ਇਕ ਗੁਰਦੁਆਰਾ ਹੈ। ਇਸ ਦੀ ਪੁਸ਼ਟੀ ਇਕ ਵਰਤਮਾਨ ਸਿਖ ਲੇਖਕ,ਪ੍ਰੋ. ਪਿਆਰਾ ਸਿੰਘ ਪਦਮ ਨੇ ਭੀ ਕਰ ਦਿਤੀ ਹੈ।

ਦਮਦਮਾ(ਸਾਬੋ ਕੀ ਤਲਵੰਡੀ) ਦਸਮੇਸ਼ ਜੀ ਵਲੋਂ ਬੀੜ ਉਚਾਰੀ ਜਾਣ ਅਤੇ ਭਾਈ ਮਨੀ ਸਿੰਘ ਜੀ ਹਥੀਂ ਲਿਖੀ ਜਾਣ ਦਾ ਕੋਈ ਹਵਾਲਾ ਪੁਰਾਣੇ ਇਤਿਹਾਸ,"ਗੁਰੂ ਪ੍ਰਤਾਪ ਸੂਰਜ" ਪੰਥ ਪ੍ਰਕਾਸ਼ (ਰਤਨ ਸਿੰਘ ਭੰਗੂ) ਗੁਰਬਿਲਾਸ ਪਾ: ੧੦(ਸੁਖਾ ਸਿੰਘ) ਵਿਚੋਂ ਨਹੀਂ ਮਿਲਦਾ,ਬਲਕਿ ਪੰਥ ਪ੍ਰਕਾਸ਼ ਗਿ. ਗਿਆਨ ਸਿੰਘ ਜੀ ਦੀ ਪਹਿਲੀ ਐਡੀਸ਼ਨ ਵਿਚੋਂ ਭੀ ਨਹੀਂ ਮਿਲਦਾ। ਬਾਦ ਦੀਆਂ ਐਡੀਸ਼ਨਾਂ ਵਿਚ ਜਿਥੇ ਹੋਰ ਕਈ ਆਖੇਪਕਾਰੀਆਂ ਕੀਤੀਆਂ ਗਈਆਂ ਹਨ ਓਨਾਂ ਦੀ ਪੂਰਤੀ ਕਰਨ ਲਈ ਦਮਦਮੇ ਬੀੜ ਰਚੀ ਜਾਣ ਦੀ ਭੀ ਆਖੇਪਕਾਰੀ ਕੀਤੀ ਗਈ ਹੈ।

ਸੰਨ ੧੯੬੨ ਈ. ਵਿਚ ਇਕ"ਗੁਰਬਿਲਾਸ ਪਾ: ੧੦ ਨਾਮ ਦੀ ਪੁਸਤਕ ਕੁਇਰ ਸਿੰਘ ਲੇਖਕ ਤੋਂ ਲਿਖੀ ਹੋਈ ਪ੍ਰਕਾਸ਼ਤ ਕੀਤੀ ਗਈ ਹੈ। ਇਹ ਕੁਇਰ ਸਿੰਘ ਕਹਿੰਦਾ ਹੈ ਕਿ ਦਸਮੇਸ਼ ਜੀ ਦਾ ਇਹ ਇਤਿਹਾਸ ਮੈਨੂੰ ਭਾਈ ਮਨੀ ਸਿੰਘ ਜੀ ਨੇ ਲਿਖਾ-ਇਆ ਜੋ ਭਾਈ ਮਨੀ ਸਿੰਘ ਉਪ੍ਰੋਕਤ ਬੀੜ ਦੇ ਲਿਖਣ ਵਾਲਾ ਦਸਿਆ ਜਾਂਦਾ ਹੈ ਉਸ ਨੇ ਸਾਰੀ ਕਥਾ ਕੁਇਰ ਸਿੰਘ ਨੂੰ ਲਿਖਾਈ। ਪਰ ਉਸ ਨੇ ਇਸ ਕਥਾ ਵਿਚ ਦਸਮੇਸ਼ ਜੀ ਵਲੋਂ ਬੀੜ ਉਚਾਰੀ ਜਾਣੀ ਅਤੇ ਉਸ ਦੇ ਹਥੀਂ ਲਿਖੀ ਜਾਣ ਦਾ ਕੋਈ ਸੰਕੇਤ ਨਹੀਂ ਲਿਖਾਇਆ।

ਏਹ ਐਸਾ ਪ੍ਰਮਾਣ ਹੈ ਜਿਸ ਨੂੰ ਚੁਨੌਤੀ ਦਿਤੀ ਨਹੀਂ ਜਾ ਸਕਦੀ। ਕਿਉਂਕਿ ਜੋ ਬੀੜ ਦਸਮੇਸ਼ ਜੀ ਨੇ ਸ੍ਰੀ ਮੁਖ ਤੋਂ ਉਚਾਰੀ ਹੋਵੇ ਅਤੇ ਉਸਦੇ ਲਿਖਣ ਦਾ ਮਾਣ ਭਾਈ ਮਨੀ ਸਿੰਘ ਨੂੰ ਬਖਸ਼ਿਆ ਹੋਵੇ, ਏਹ ਕਿਵੇਂ ਮੰਨਿਆਂ ਜਾ ਸਕਦਾ ਹੈ ਕਿ ਸਾਰੀ ਕਥਾ ਵਿਚੋਂ ਭਾਈ ਮਨੀ ਸਿੰਘ ਨੇ ਇਹ ਘਟਨਾ ਲਿਖਣ ਤੋਂ ਛਡ ਦਿਤੀ ਹੋਵੇ। ਕਈ ਹੋਰ ਆਖੇਪਕ ਘਟਨਾ ਹਨ ਜਿਨ੍ਹਾਂ ਦੀ ਅਣਹੋਂਦ ਨੂੰ"ਹੋਂਦ," ਵਿਚ ਬਦਲਣ ਵਾਸਤੇ ਸਾਬੋ ਕੀ ਤਲਵੰਡੀ ਦਮਦਮੇ ਏਹ ਬੀੜ ਉਚਾਰੀ ਜਾਣ ਅਤੇ ਭਾਈ ਮਨੀ ਸਿੰਘ ਹਥੀਂ ਲਿਖੀ ਜਾਣ ਦੀ ਆਖੇਪਕਾਰੀ ਕੁਛ ਸਵਾਰਥੀ ਲੇਖਕਾਂ ਨੇ ਤਿਆਰ ਕੀਤੀ ਹੈ।

ਭਾਵੇਂ ਉਪ੍ਰੋਕਤ ਚਰਚਾ ਦੀ ਲੇਖ ਦੇ ਵਿਸ਼ਾ ਨਾਲ ਅਸੰਗਤਿ ਪ੍ਰਤੀਤ ਹੁੰਦੀ ਹੈ ਪਰ ਛੇਵੇਂ ਸਤਿਗੁਰਾਂ ਤੋਂ ਦਸਵੇਂ ਸਤਿਗੁਰਾਂ ਦੇ ਸਮੇਂ ਤਕ ਬੀੜ ਕਿਥੇ, ਕਿਸ ਦੇ ਪਾਸ ਰਹੀ,ਅਤੇ ਬੀੜ ਸਬੰਧੀ ਕੀ ਕੀ ਘਟਨਾ ਹੋਈਆਂ,ਕਿਵੇਂ ਅਦਬ ਅਦਾਬ ਹੁੰਦਾ ਰਿਹਾ ਆਦਿ, ਲਿਖਣਾ ਪਾਠਕਾਂ ਦੀ ਜਾਣਕਾਰੀ ਵਾਸਤੇ ਜ਼ਰੂਰੀ ਸੀ।

ਸ੍ਰੀ ਦਸਮੇਸ਼ ਜੀ ਤੋਂ ਲੈਕੇ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਤਕ ਸਿਖ ਪੰਥ ਬਹੁਤ ਹੀ ਅਸਾਧਾਰਣ ਅਵਸਥਾ ਵਿਚ ਦੀ ਲੰਘਿਆ ਹੈ। ਬੀੜ ਦਾ ਪਾਸ ਰਖਣਾ ਐਸੀ ਅਵਸਥਾ ਵਿਚ,ਸੌਖੀ ਵਿਚ ਹੀ ਨਹੀਂ ਆ ਸਕਦਾ।

ਪੰਜਾਬ ਵਿਚ ਮੁਗਲ ਰਾਜ ਦੇ ਅੰਤਲੇ ਦਿਨਾਂ ਵਿਚ ਜਦੋਂ ਸਿਖਾਂ ਦੇ ਪੈਰ ਜੰਮਣੇ ਸ਼ੁਰੂ ਹੋਏ ਅਤੇ ਕੁਛ ਟਿਕਾਓ ਹੋਇਆ। ਉਨ੍ਹਾਂ ਦਿਨਾਂ ਦਾ ਸੰਕੇਤ ਇਤਿਹਾਸ ਵਿਚੋਂ ਮਿਲਦਾ ਹੈ ਕਿ ਜਦੋਂ ਕਿਸੇ ਕੰਮ ਵਾਸਤੇ ਸਿਖ ਇਕਤ੍ਰਿਤ ਹੁੰਦੇ ਸਨ ਤਾਂ ਉਸ ਵੇਲੇ ਗੁਰਮਤਾ ਸੋਧਦੇ ਸਨ। ਗੁਰਮਤਾ ਸੋਧਣ ਵੇਲੇ

ਆਦਿ ਅਤੇ ਦਸਮ ਗ੍ਰੰਥ ਸਾਹਿਬ ਪ੍ਰਕਾਸ਼ ਕਰਕੇ, ਕੜਾਹ ਪ੍ਰਸਾਦ ਲਿਆਕੇ ਗੁਰਮਤਾ ਸੋਧਿਆ ਜਾਂਦਾ ਸੀ। ਇਸ ਦਾ ਪ੍ਰਮਾਣ ਇਕ ਅੰਗ੍ਰੇਜ਼ ਇਤਿਹਾਸਕਾਰ ਮਿ: ਜਾਨ ਮੈਲਕਾਲਮ ਦੇ ਲੇਖ ਤੋਂ ਮਿਲਦਾ ਹੈ ਜੋ ਇਸ ਪ੍ਰਕਾਰ ਹੈ:-

"ਜਦੋਂ ਕਦੇ ਖਾਸ ਮੌਕਿਆਂ ਤੇ ਪ੍ਰਮੁਖ ਮਿਲਦੇ ਸਨ ਤਾਂ ਉਦੋਂ ਉਹ ਸਾਰੀਆਂ ਨਿਜੀ ਗਲਾਂ ਤਿਆਗ ਦਿੰਦੇ ਸਨ ਅਤੇ ਪਵਿਤਰ ਸਥਾਨਾਂ ਤੇ ਤਾਂ ਆਪਣੀਆਂ ਨਿਜੀ ਅਹਿਸਾਸਾਂ ਤੱਕ ਦਾ ਬਲੀਦਾਨ ਦੇ ਦਿੰਦੇ ਸਨ, ਅਤੇ ਸਭ ਤੋਂ ਮੁਖ ਉਹ ਆਪਣੇ ਧਾਰਮਿਕ ਹਿਤਾਂ ਨੂੰ ਰਖਦੇ ਸਨ। ਜਦੋਂ ਵਡੇ ਲੀਡਰ ਅਤੇ ਪ੍ਰਮੁਖ ਇਕਤਰ ਹੁੰਦੇ ਸਨ ਤਾਂ ਉਹਨਾਂ ਦੇ ਸਨਮੁਖ ਆਦਿ ਗ੍ਰੰਥ ਅਤੇ ਦਸਵੇਂ ਪਾਤਸ਼ਾਹ ਦਾ ਗ੍ਰੰਥ ਹੁੰਦਾ ਸੀ। ਉਹ ਇਹਨਾਂ ਪਵਿਤਰ ਗ੍ਰੰਥਾਂ ਅਗੇ ਝੁਕਕੇ "ਵਾਹਿ-ਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ। ਗਜਾਉਂਦੇ ਸਨ।

ਫਿਰ ਕੜਾਹ ਵਰਤਾਕੇ ਇਕਤ੍ਰਤਾ ਸਮਾਪਤ ਹੁੰਦੀ ਸੀ।(ਜਾਨ ਮੈਲਕਾਲਮ ਦਵਾਰਾ ਲਿਖਤ 'ਸਕੈੱਚ ਆਫ ਦੀ ਸਿਖਜ਼' ਲਿਖਤਾਂ ਵਿਚੋਂ)

ਇਸ ਤੋਂ ਬਾਦ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਭੀ ਦੋਹਾਂ ਗ੍ਰੰਥ ਸਾਹਿਬਾਂ ਦਾ ਸਮਾਨ ਸਤਿਕਾਰ ਕਰਨਾ ਇਤਿਹਾਸ ਵਿਚੋਂ ਮਿਲਦਾ ਹੈ।

ਕੋਹਨੂਰ ਹੀਰਾ,੯ ਜੂਨ ਸੰਨ ੧੮੧੩ ਈ: ਨੂੰ ਕਾਬਲ ਦੇ ਅਮੀਰ ਸ਼ਾਹਸ਼ੁਜਾ ਪਾਸੋਂ ਉਸ ਨੂੰ ਲਾਹੌਰ ਲਿਆਕੇ ਮਹਾਰਾਜ ਰਣਜੀਤ ਸਿੰਘ ਨੇ ਪ੍ਰਾਪਤ ਕੀਤਾ। ਹੀਰਾ ਲੈਣ ਵੇਲੇ ਮਹਾਰਾਜੇ ਨੂੰ ਸੰਘਰਸ਼ ਕਰਨਾ ਪਿਆ। ਸ਼ਾਹਸ਼ੁਜਾ ਨੂੰ ਕੈਦ ਵਿਚ ਭੀ ਰਖਿਆ। ਡਰਦੇ ਮਾਰੇ ਹੀ ਉਸ ਨੇ ਹੀਰਾ ਦਿਤਾ ਅਤੇ ਉਸਨੂੰ ਅਗਾਂਹ ਵਾਸਤੇ ਭੀ ਡਰ ਔਂਦਾ ਸੀ। ਸ਼ਾਹਸ਼ੁਜਾ ਨੇ ਆਖਿਆ ਕਿ ਮਹਾਰਾਜ ਅਗੇ ਤੋਂ ਮੈਨੂੰ ਕੁਛ ਨਹੀਂ ਕਹਿਣਗੇ ਅਤੇ ਮੇਰੇ ਨਾਲ ਮਿਤਰਤਾ ਰਖਣਗੇ, ਇਸ ਦੀ ਪ੍ਰਤਿਗਿਆ ਕਰਨ। ਸ਼ਾਹਸ਼ੁਜਾ ਦੀ ਤਸੱਲੀ ਵਾਸਤੇ ਮਹਾਰਾਜੇ ਨੇ ਆਦਿ ਅਤੇ ਦਸਮ ਗ੍ਰੰਥ ਪ੍ਰਕਾਸ਼ ਕਰਕੇ ਉਪ੍ਰੋਕਤ ਪ੍ਰਤਿਗਿਆ ਕੀਤੀ। ਇਸ ਦਾ ਸੰਕੇਤ ਲੈਪਲ ਗ੍ਰਿਫਿਨ ਦੀ ਕਿਤਾਬ ਵਿਚੋਂ ਮਿਲਦਾ ਹੈ ਜੋ ਨਿਮਨ ਲਿਖਿਤ ਹੈ:-

"ਮਹਾਰਾਜ ਨੇ ਆਦਿ ਗ੍ਰੰਥ ਅਤੇ ਦਸਮ ਗ੍ਰੰਥ ਪ੍ਰਕਾਸ਼ ਕਰਕੇ ਸ਼ਾਹਸ਼ੁਜਾ ਨੂੰ ਆਪਣੀ ਦੋਸਤੀ ਦਾ ਭਰੋਸਾ ਦੁਆਇਆ,ਤੇ ਕਿਹਾ ਕਿ ਉਹਉਸਨੂੰ ਕਾਬੁਲ ਦਾ ਰਾਜ ਸਿੰਘਾਸਨ ਦੁਆਉਣ ਲਈ ਉਸਦੀ ਮਦਦ ਕਰਨਗੇ।

"ਰਣਜੀਤ ਸਿੰਘ" ਲੇਖਕ ਸਰ ਲੈਪਲ ਗ੍ਰੀਫਿਨ ਪੇਜ ੧੦੧

ਮਹਾਰਾਜਾ ਰਣਜੀਤ ਸਿੰਘ ਵਿਚ ਕਈ ਕਮਜ਼ੋ-ਰੀਆਂ ਸਨ। ਪਰ ਰਾਜ"ਸ਼ਬਦ ਦੀ ਵਰਤੋਂ ਜੋ ਕੀਤੀ ਜਾਂਦੀ ਹੈ,ਉਸ ਦਾ ਸਬੰਧ ਕੇਵਲ ਮਹਾਰਾਜੇ ਦੇ ਰਾਜ ਨਾਲ ਹੀ ਹੈ। ਜਿਸ ਨੇ ਥੋੜੇ ਸਮੇਂ ਵਿਚ ਇਕ ਵਿਸ਼ਾਲ ਰਾਜ ਸਥਾਪਿਤ ਕਰਕੇ ਜਿਥੇ ਸਰਹਦ ਬਣਾ ਦਿਤੀ,ਦਖਣ ਵਲੋਂ ਕਰੀਬ ਦੋ ਹਜ਼ਾਰ ਮੀਲ ਤੋਂ ਭਾਰਤ ਨੂੰ ਫਤਹਿ ਕਰਦੇ ਕਰਦੇ ਅੰਗ੍ਰੇਜ਼ ਇਤਨੀ ਦੂਰ ਆ ਗਏ,ਪਰ ਮਹਾਰਾਜੇ ਦੀ ਬਣਾਈ ਉਤਰ ਪਛਮੀ ਸਰਹੱਦ ਤੋਂ ਇੰਚ ਅਗੇ ਨਹੀਂ ਜਾ ਸਕੇ। ਮਹਾਰਾਜੇ ਵਿਚ ਅਉਗਣ ਜ਼ਰੂਰ ਸਨ। ਇਤਨੇ ਵਿਸ਼ਾਲ ਦੇਸ਼ ਦਾ ਮਾਲਕ ਸੀ। ਮਾਇਆ ਅਤੇ ਪ੍ਰਭੁਤਾ ਦੇ ਪ੍ਰਭਾਵ ਤੋਂ ਉਹ ਬਚ ਨਹੀਂ ਸਕਿਆ। ਤਾਂ ਵੀ ਉਸ ਦੀ ਨਿਰਮਾਣਤਾ ਅਤੇ ਸਿਖੀ ਸ਼ਰਧਾ ਆਪਣੀ ਮਿਸਾਲ ਆਪ ਹੀ ਹੈ। ਇਸ ਦੇ ਕੁਛ ਉਦਾਹਰਣ ਪਾਠਕਾਂ ਦੀ ਜਾਣਕਾਰੀ ਲਈ ਜ਼ਰੂਰੀ ਹਨ।

੧. ਆਪਣੇ ਰਾਜ ਵਿਚ ਜੋ ਨਾਨਕ ਸ਼ਾਹੀ ਸਿਕਾ (ਸਿਕਹ) ਚਲਾਇਆ ਉਸ ਤੇ ਅਪਣਾ ਨਾਮ ਨਹੀਂ ਲਿਖਿਆ। ਸਿੱਕੇ ਤੇ।

"ਅਕਾਲ ਪੁਰਖ ਜੀ ਸਹਾਇ
ਦੇਗੋ ਤੇਗੋ ਫਤਹ ਨੁਸਰਤ ਬੇਦਰੰਗ
ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ"
ਲਿਖਿਆ।

੨. ਦਿਲੀ ਦੇ ਗੁਰਦਵਾਰਿਆਂ ਦੇ ਪੁਜਾਰੀ ਜਦੋਂ ਮਹਾਰਾਜੇ ਨੂੰ ਮਿਲਣ ਗਏ ਤਦ ਭਰੇ ਦੀਵਾਨ ਵਿਚ ਆਪਣੀ ਦਾੜ੍ਹੀ ਨਾਲ ਉਨ੍ਹਾਂ ਦੇ ਚਰਨ ਝਾੜੇ।

੩. ਮੋਰਾਂ ਕੰਜਰੀ ਲਿਆਉਣ ਤੇ ਅਕਾਲੀ ਫੂਲਾ ਸਿੰਘ ਜੀ ਨੇ ਕੋਰੜੇ ਮਾਰਣ ਦਾ ਡੰਨ ਲਾਇਆ।

ਆਗਿਆ ਦਾ ਪਾਲਣ ਕਰਦੇ ਹੋਏ ਆਪਣੀ ਪਿਠ ਨੰਗੀ ਕਰ ਦਿਤੀ।

ਮਹਾਰਾਜਾ ਦਾ ਦੇਹਾਂਤ ਸੰਮਤ ੧੮੯੬ ਵਿਚ ਹੋ ਗਿਆ। ਉਸ ਤੋਂ ਬਾਦ ਸਿਖਾਂ ਵਿਚ ਸਿਖੀ ਪਹਿਰਾਵਾ ਅਤੇ ਮਰਜਾਦਾ ਦਾ ਭੀ ਪਤਨ ਹੋ ਗਿਆ ਨਾਲ ਹੀ ਸਿਖ ਰਾਜ ਦਾ ਅੰਤ ਹੋ ਗਿਆ।

ਇਹ ਇਕ ਐਸਾ ਨਾਜ਼ਕ ਵਕਤ ਸੀ ਕਿ ਜਿਸ ਨੂੰ ਏਹ ਕਹਿਣਾ ਅਯੋਗ ਨਹੀਂ ਹੋਇਗਾ ਕਿ ਸਿਖੀ ਦਾ ਸੂਰਜ ਹੀ ਅਸਤ ਹੋ ਚੁਕਾ ਸੀ। ਅੰਗ੍ਰੇਜ਼ ਗਵਰਨਰ ਜਨਰਲ ਦਾ ਪ੍ਰਤਿਨਿਧ ਕਈ ਸਾਲ ਪਹਿਲਾਂ ਤੋਂ ਹੀ ਲਾਹੌਰ ਡੇਰਾ ਲਾਈ ਬੈਠਾ ਸੀ।

ਇਸ ਨੇ ਆਦਿ ਬੀੜ ਕਰਤਾਰਪੁਰ ਤੋਂ ਲਾਹੌਰ ਮੰਗਵਾਈ ਜੋ ੨ ਫਰਵਰੀ ਸੰਨ ੧੮੪੭ ਈ. ਨੂੰ ਲਾਹੌਰ ਪਹੁੰਚਾਈ ਗਈ ਸੀ। ਇਸ ਵੇਲੇ ਨਾਬਾਲਗ ਮਹਾਰਾਜ ਦਲੀਪ ਸਿੰਘ ੧੦ ਸਾਲ ਦਾ ਸੀ। ਇਸ ਤੋਂ ਦੋ ਸਾਲ ਬਾਅਦ ਅੰਗ੍ਰੇਜ਼ੀ ਰਾਜ ਪੂਰਨ ਰੂਪ ਵਿਚ ਸਥਾਪਿਤ ਹੋ ਗਿਆ। ਇਹ ਆਦਿ ਬੀੜ ਕਿਥੇ ਰਹੀ ਅਤੇ ਕਰਤਾਰਪੁਰ ਦੇ ਸੋਢੀਆਂ ਨੇ ਅਰਜ਼ੀਆਂ ਦੇ ਦੇ ਕੇ ਕਿਵੇਂ ਵਾਪਸ ਲਈ,ਉਨ੍ਹਾਂ ਨੂੰ ਜੋ ਵਾਪਸ ਕੀਤੀ ਉਹ ਨਿਸ਼ਚਯ ਹਾ ਮੂਲ ਬੀੜ ਹੈ ਜਾਂ ਹੋਰ ? ਇਹ ਪ੍ਰਸ਼ਨ ਐਸੇ ਹਨ ਜਿਨ੍ਹਾਂ ਦਾ ਇਤਿਹਾਸ ਵਖਰਾ ਹੈ।

ਸਿੱਖ ਰਾਜ ਦੇ ਅੰਤ ਵੇਲੇ ਸਿਖੀ ਭੀ ਸਮਾਪਤ ਹੋ ਚੁਕੀ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸੰਮਤ ੧੮੯੪ ਵਿਚ ਸਿਖ ਫੌਜ ਵਿਚ ਭਰਤੀ ਹੋਏ ਸਨ। ਸਿਖਾਂ ਵਿਚ ਸਿਖੀ ਪਤਨ ਦੇਖਕੇ ਆਪਨੂੰ ਬਹੁਤ ਖੇਦ ਹੁੰਦਾ ਰਹਿੰਦਾ। ਸਿੱਖ ਫੌਜ ਜਦੋਂ ਇਕ ਸਰ-ਕਾਰੀ ਕੰਮ ਪੇਸ਼ਾਵਰ ਵਲ ਗਈ ਤਦ ਜਾਂਦੇ ਹੋਏ ਹਜ਼ਰੋਂ ਆਪ ਜੀ ਨੇ ਸ੍ਰੀ ਗੁਰੂ ਬਾਲਕ ਸਿੰਘ ਜੀ ਦੀ ਸੋਭਾ ਸੁਣੀ। ਦਰਸ਼ਨ ਕਰਨ ਗਏ ਤਾਂ ਗੁਰੂ ਬਾਲਕ ਸਿੰਘ ਜੀ ਅਗੋਂ ਉਠਕੇ ਮਿਲੇ ਅਤੇ ਆਖਿਆ ਠਾਕੁਰ ਜੀ ਆਓ ਅਸੀਂ ਤੁਹਾਨੂੰ ਉਡੀਕਦੇ ਸਾਂ। ਦਸਮੇਸ਼ ਜੀ ਵਲੋਂ ਦਿਤੀ ਹੋਈ ਗੁਰਤਾ ਦੀ ਅਮਾਨਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਸੌਂਪ ਦਿਤੀ ਅਤੇ ਨਾਲ ਦਿਆਂ ਨੂੰ ਆਦੇਸ਼ ਦਿਤਾ ਕਿ ਇਹਨਾਂ ਦੀ ਆਗਿਆ ਵਿਚ ਚਲਿਆ ਕਰੋ।

ਸਿਖਾਂ ਤੇ ਅੰਗ੍ਰੇਜ਼ਾਂ ਦੀ ਸਭਰਾਉਂ ਵਾਲੀ ਲੜਾਈ ਵੇਲੇ ਆਪ ਵਾਪਸ ਸ੍ਰੀ ਭੈਣੀ ਸਾਹਿਬ ਆ ਗਏ। ਸੰਮਤ ੧੯੧੪ ਦੀ ਵੈਸਾਖੀ ਨੂੰ ਆਪ ਜੀ ਨੇ ਦਸਮੇਸ਼ ਜੀ ਦੇ ਸੰਮਤ ੧੭੫੬ ਦੀ ਵੈਸਾਖੀ ਦੀ ਤਰ੍ਹਾਂ ਪੰਜਾਂ ਸਿੰਘਾਂ ਨੂੰ ਅੰਮ੍ਰਿਤ ਛਕਾਕੇ ਸਿਖੀ ਮਰਯਾਦਾ ਵਿਚ ਪੂਰੀ ਤਰਾਂ ਚਲਣ ਦੀ ਆਗਿਆ ਦਿਤੀ।

ਇਸ ਸਮੇਂ ਸਿਖੀ ਮਰਯਾਦਾ, ਭਸਨ ਕਰਨਾ, ਗੁਰਬਾਣੀ ਦਾ ਅਤੇ ਕੀਰਤਨ ਕਰਨਾ ਸਭ ਕੁਝ ਅਲੋਪ ਹੋ ਚੁਕਾ ਸੀ। ਗ੍ਰੰਥ ਸਾਹਿਬ ਦੀਆਂ ਬੀੜਾ ਜਿਥੇ ਕਿਤੇ ਸਨ ਉਨਾਂ ਦੀ ਸੰਭਾਲ ਨ ਹੋਣ ਕਰਕੇ ਜਿਲਦਾਂ ਦੂਰੋ ਖਾ ਗਏ ਸਨ। ਇਹਨਾਂ ਦਿਨਾਂ ਦੀ ਸਿਖੀ ਦੀ ਦਸ਼ਾ ਦਾ ਸੰਖੇਪ ਵਰਣਨ ਗਿ: ਗਿਆਨ ਸਿੰਘ ਜੀ ਦੇ ਨਿਮਿਨ ਲਿਖਤ ਕਬਿਤ ਵਿਚੋਂ ਮਿਲਦਾ ਹੈ—

ਜਾਗ ਜਿਨਕੇ ਬਡੇਰੇ ਬਾਣੀ ਪੜਤੇ ਸਵੇਰੇ<br>
ਗੁਰੂ ਗ੍ਰੰਥ ਬਿਨ ਹੇਰੇ ਅੰਨ ਜਲ ਪਾਨ ਨ ਕਰੈਂ।<br>
ਤਿਨਹੀ ਕੇ ਨਾਤੀ ਧੂਪ ਕੀ ਕਹਾਂ ਬਖਜਾਤੀ,<br>
ਪਾਇ ਹੈਂ ਨਾ ਝਾਤੀ ਖਾਤ ਮੂਸ ਗ੍ਰੰਥ ਜੋ ਪਰੇਂ।<br>
ਜਪੁਜੀ ਨਾ ਰਹੁਰਾਸ ਪੜ੍ਹੈ ਸੁਨੈ ਕਬੀ ਖਾਸ,<br>
ਔਰ ਜੋ ਪੜ੍ਹਤ ਪਾਸ ਹਾਸ ਤਿਨ ਯੋ ਰਰੇਂ।<br>
ਕਹਾਂ ਰਬ ਬਹਿਰਾ ਹੈ ਗਹਿਰਾ ਪੁਕਾਰੇ ਜੋ ਤੂੰ,<br>
ਸ਼ਹਿਰਾਂ ਮੇ ਜਾਇ ਲੁਕਮੇਂ ਦਿਖਾਇ ਲੈ ਤਰੇ।

ਇਸ ਸਮੇਂ ਪਿੰਡ ਪਿੰਡ ਜਾਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪ ਲਭ ਲਭ ਕੇ ਗ੍ਰੰਥ ਸਾਹਿਬ ਦੀਆਂ ਬੀੜਾਂ ਸਾਫ ਕਰਵਾ ਕਰਵਾਕੇ ਮੰਜੀ ਸਾਹਿਬ ਤੇ ਵਸਤ੍ਰ ਰਖਕੇ ਚੰਦੋਆ ਲਾਕੇ ਪ੍ਰਕਾਸ਼ ਕਰਕੇ ਪਾਠ ਕਰਨ ਦੀ ਵਿਧੀ ਦਸੀ।

ਆਪ ਜੀ ਵਲੋਂ ਏਹ ਹੁਕਮ ਸੀ ਕਿ ਬਿਨਾਂ ਇਸ਼ਨਾਨ ਕੀਤੇ ਤਾਬਿਆ ਨਹੀਂ ਬੈਠਣਾ। ਅਗੇ ਪਿਛੇ ਕਦੇ ਭੀ ਗੁਰਬਾਣੀ ਦਾ ਪਾਠ ਕਰਨ ਵੇਲੇ ਜ਼ਰੂਰੀ ਹੈ ਕਿ ਜੇ ਜੰਗਲ(ਟੱਟੀ) ਜਾ ਆਏ ਹੋ ਤਦ ਇਸ਼ਨਾਨ ਕਰਕੇ ਦੂਜੇ ਵਸਤ੍ਰ ਪਹਿਨ ਕੇ ਪਾਠ ਕਰਨਾ। ਬੀੜ ਪ੍ਰਕਾਸ਼ ਕਰਨ ਵੇਲੇ ਰਮਾਲਾ ਕਿਥੇ ਕਿਥੇ ਕਿਸ ਤਰ੍ਹਾਂ ਦੇਣਾ ਹੈ। ਇਹ ਸਭ ਵਿਧੀ ਸ੍ਰੀ

ਸਤਿਗੁਰੂ ਰਾਮ ਸਿੰਘ ਜੀ ਦੀ ਦੇਣ ਹੈ। ਆਪ ਸ੍ਰੀ ਭੈਣੀ ਸਾਹਿਬ ਵਿਖੇ ੨੫ ਦਰਬਾਰ ਸਾਹਿਬ ਪ੍ਰਕਾਸ਼ ਕਰਕੇ ਸੂਬੇ ਅਤੇ ਹੋਰ ਮੁਖੀਆਂ ਸਮੇਤ ਨਾਲ ਬੈਠਕੇ ਸ਼ੁਧ ਕਰਦੇ ਅਤੇ ਹੋਰਨਾਂ ਤੋਂ ਕਰਵਾਉਂਦੇ।

ਦੀਵਾਨ ਬੂਟਾ ਸਿੰਘ ਜਿਸ ਨੇ ਮਹਾਰਾਣੀ ਚੰਦ ਕੌਰ (ਮਹਾਰਾਜ ਖੜਕ ਸਿੰਘ ਦੀ ਘਰੋਂ ਕੰਵਰ ਨੌ ਨਿਹਾਲ ਸਿੰਘ ਦੀ ਮਾਤਾ) ਦੀ ਆਗਿਆ ਨਾਲ ਅੰਗ੍ਰੇਜ਼ੀ ਰਾਜ ਵਿਰੁਧ ਸਾਜ਼ਸ ਕੀਤੀ ਸੀ,ਇਹ ਲਾਹੌਰ ਵਿਚ ਤਕੜਾ ਧਨੀ ਸੀ ਅਤੇ ਸ੍ਰੀ ਸਤਿਗੁਰੂ ਰਾਮਸਿੰਘ ਜੀ ਦੀ ਸ਼ਰਨ ਵਿਚ ਆ ਚੁਕਾ ਸੀ। ਇਸ ਦਾ ਉਸ ਵੇਲੇ ਪਥਰ ਦੇ ਛਾਪੇ ਦਾ(ਲਿਥੋਗ੍ਰਾਫ) ਪ੍ਰੈਸ ਸੀ ਜਿਸ ਵਿਚ ਸ੍ਰੀ ਸਤਿਗਰੂ ਰਾਮ ਸਿੰਘ ਜੀ ਨੇ ਸਭ ਤੋਂ ਪਹਿਲਾਂ ਆਦਿ ਸ੍ਰੀ ਗ੍ਰੰਥ ਸਾਹਿਬ ਛਪਵਾਇਆ। ਇਸ ਪ੍ਰੈਸ ਦਾ ਨਾਮ ਆਫਤਾਬੇ ਪੰਜਾਬ(ਪੰਜਾਬ ਦਾ ਸੂਰਜ) ਸੀ ਇਸ ਦਾ ਨਾਮਧਾਰੀ ਪੰਥ ਨਾਲ ਅਥਾਹ ਪ੍ਰੇਮ ਸੀ ਅਤੇ ਅੰਗ੍ਰਜ਼ੀ ਰਾਜ ਉਖਾੜਨ ਦਾ ਇਹ ਸਰਗਰਮ ਇਛੁਕ ਸੀ। ਪੰਜਾਬ ਦੇ ਪੋਲੀਸ ਮੁਖੀ ਐਚੀਸਨ ਦੀ ੩੦ ਜਨਵਰੀ ੧੮੭੧ ਈ. ਦੀ ਰੀਪੋਰਟ ਇਸ ਸਬੰਧੀ ਪੜ੍ਹਨ ਯੋਗ ਹੈ:—

"ਲੈਫਟੀਨੈਂਟ ਕਰਨਾਲ ਬੇਲੀ,ਡਿਪਟੀ ਇਨਸਪੈਕਟਰ ਜਨਰਲ ਲਾਹੌਰ ਸਰਕਲ ਨੇ ਆਪਣੀ ਰਪੋਰਟ ਵਿਚ ਕਿਹਾ ਹੈ ਕਿ ਲਾਹੌਰ ਸ਼ਹਿਰ ਵਿਚ"ਆਫ਼ਤਾਬੇ ਪੰਜਾਬ ਪ੍ਰੈਸ" ਦਾ ਮਾਲਕ ਦੀਵਾਨ ਬੂਟਾ ਸਿੰਘ ਕੂਕਾ ਪੰਥਦਾ ਪੱਕਾ ਪੈਰੋਕਾਰ ਹੈ। ਕੂਕਿਆਂ ਦੇ ਮਹੰਤ ਅਤੇ ਸੂਬਿਆਂ ਦਾ ਉਸ ਨਾਲ ਨਿਰੰਤਰ ਸੰਪਰਕ ਹੈ ਅਤੇ ਉਹ ਇਹਨਾਂ ਨਾਲ ਸਾਰੇ ਮਹੱਤਵ ਪੂਰਨ ਮਾਮਲਿਆਂ ਬਾਰੇ ਸਲਾਹ ਕਰਦਾ ਹੈ। ਉਸਦੀਆਂ ਇਹ ਧਾਰਮਿਕ ਸਰਗਰਮੀਆਂ ਸੰਦੇਹ ਪੈਦਾ ਕਰਦੀਆਂ ਹਨ। ਪੰਜਾਬ ਵਿਚ ਅੰਗ੍ਰੇਜ਼ੀ ਰਾਜ ਦੇ ਆਰੰਭ ਵਿਚ ਦੀਵਾਨ ਬੂਟਾ ਸਿੰਘ ਨੇ ਮਹਾਰਾਜ ਖੜਕ ਸਿੰਘ ਦੀ ਮਹਾਰਾਣੀ ਚੰਦ ਕੌਰ ਨਾਲ ਅੰਗ੍ਰੇਜ਼ ਦੇ ਹਿਤਾਂ ਵਿਰੁਧ ਸਾਜ਼ਸ਼ ਕੀਤੀ ਸੀ ਜਿਸਦੇ ਲਈ ਉਸਨੂੰ ਸਜ਼ਾ ਦੇ ਤੌਰਤੇ ਸੱਤ ਸਾਲ ਇਲਾਹਾਬਾਦ ਦੇ ਕਿਲੇ ਵਿਚ ਬੰਦ ਰਹਿਣਾ ਪਿਆ ਸੀ। ਉਹ ਅੰਗ੍ਰੇਜ਼ੀ ਰਾਜ ਦਾ ਸ਼ੁਭ ਚਿੰਤਕ ਬਿਲਕੁਲ ਨਹੀਂ ਸੀ।"

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਪਹਿਲੇ ਸਤਿਗੁਰੂਆਂ ਦੇ ਸਮੇਂ ਤੋਂ ਚਲੀ ਆ ਰਹੀ ਸਿਖੀ ਮਰਯਾਦਾ ਵੀਚਾਰ ਅਤੇ ਸਰੂਪ ਜੋ ਸਿਖ ਰਾਜ ਦੇ ਅੰਤ ਸਮੇਂ ਅਲੋਪ ਹੋ ਗਈ ਸੀ,ਨੂੰ ਫੇਰ ਸੁਰਜੀਤ ਕੀਤਾ। ਗੁਰਬਾਣੀ ਦਾ ਅਦਬ ਰੁਮਾਲੇ ਪਾਕੇ ਸਜਾਵਟਾਂ ਲਾਕੇ ਗੁਰਦਵਾਰੇ ਅੰਦਰ ਉਚੀ ਸਟੇਜ ਤੇ ਰਖ ਕੇ ਮਥਾ ਟੇਕਣਾ ਨਹੀਂ ਦਸਿਆ ਸਗੋਂ ਸਾਦਗੀ ਵਿਚ ਰਹਿੰਦੇ ਹੋਇਆਂ ਬਾਣੀ ਨਾਲ ਪ੍ਰੇਮ ਕਰਨਾ ਅਤੇ ਬਾਣੀ ਵਿਚ ਸਤਿਗੁਰਾਂ ਦੇ ਦਸੇ ਹੋਏ ਪਵਿਤ੍ਰ ਉਪਦੇਸ਼ਾਂ ਅਨੁਸਾਰ ਅਪਣਾ ਜੀਵਨ ਬਤੀਤ ਕਰਨ ਦੀ ਆਗਿਆ ਕੀਤੀ।

ਨਾਮਧਾਰੀ ਸਿੰਘਾਂ ਦਾ ਦੇਹਧਾਰੀ ਗੁਰੂ ਮੰਨਣਾ ਅਤੇ ਦੂਜੇ ਸਿਖਾਂ ਦਾ ਆਦਿ ਸ੍ਰੀ ਗ੍ਰੰਥ ਸਾਹਿਬ ਨੂੰ ਗੁਰੂ ਮੰਨਣਾ। ਇਹ ਮਤ ਭੇਦ ਸਦੀ ਤੋਂ ਵਧ ਸਮੇਂ ਤੋਂ ਚਲਿਆ ਆ ਰਿਹਾ। ਹੈ ਮਤਭੇਦ ਰਖਦੇ ਹੋਏ ਭੀ ਅਕਾਲੀ ਮਤ ਵਾਲੇ ਸਿਖ ਇਹ ਮੰਨਦੇ ਹਨ ਕਿ ਨਾਮਧਾਰੀ ਆਪਣਾ ਜੀਵਨ ਸਤਿਗੁਰਾਂ ਵਲੋਂ ਗੁਰਬਾਣੀ ਵਿਚ ਦਿਤੇ ਹੋਏ ਆਦੇਸ਼ ਅਨੁਸਾਰ ਬਤੀਤ ਕਰਦੇ ਹਨ। ਇਸ ਸਬੰਧ ਵਿਚ ਇਕ ਵਰਤਮਾਨ ਸਿਖ ਲੇਖਕ ਸ੍ਰ. ਅਵਤਾਰ ਸਿੰਘ ਦੀ ਰਾਇ ਪੜ੍ਹਨ ਯੋਗ ਹੈ।

"ਨਾਮਧਾਰੀ ਪ੍ਰੰਪਰਾ ਬਾਬਾ ਰਾਮ ਸਿੰਘ (੧੮੨੫-੧੮੮੫) ਇਕ ਤੇਜ਼ਵਾਨ ਅਤੇ ਸ਼੍ਰਮਰਪਿਤ ਸਿਖ ਨੇ ਆਪਣੀਆਂ ਸਿਖਿਆਵਾਂ ਦੇ ਦੌਰਾਨ ਇਕ ਪੰਥ ਦੀਨੀਂਹ ਰਖੀ ਸੀ ਜਿਸਨੂੰ ਹੁਣ ਨਾਮਧਾਰੀ ਪ੍ਰੰਪਰਾ ਜਾਂ ਕੂਕੇ ਸਿਖ ਕਿਹਾ ਜਾਂਦਾ ਹੈ। ਬੁਨਿਆਦੀ ਤੌਰ ਤੇ ਇਹ ਆਦਿ ਗ੍ਰੰਥ ਦੀ ਲੀਹਾਂ ਦੇ ਧਾਰਨੀ ਹਨ ਪਰ ਵਿਵਹਾਰਿਕ ਤੌਰ ਤੇ ਇਹਨਾਂ ਵਿਚ ਕੁਝ ਭਿੰਨਤਾਵਾਂ ਹਨ। ਆਦਿ ਗ੍ਰੰਥ ਦੀ ਰੌਸ਼ਨੀ ਵਿਚ ਉਹ ਆਪਣੇ ਦੇਹਧਾਰੀ ਗੁਰੂ ਤੋਂ ਪਥ ਪ੍ਰਦਰਸ਼ਨ ਲੈਂਦੇ ਹਨ।

ਐਥਿਕਸ ਆਫ ਸਿਖਜ਼। ਲੇਖਕ ਅਵਤਾਰ ਸਿੰਘ ਪ੍ਰਕਾਸ਼ਕ-ਪੰਜਾਬੀ ਯੂਨੀਵਰਸਿਟੀ ਪਟਿਆਲਾ ਪੰਨਾ ੨।

ਇਸ ਤੋਂ ਇਲਾਵਾ ਇਕ ਹੋਰ ਵਿਦਵਾਨ, ਡਾ. ਬੀ:

ਐਸ. ਨਿੱਝਰ ਡਾਇਰੈਕਟਰ ਆਰਕਾਈਵਜ਼,ਪੰਜਾਬ ਆਪਣੀ ਅੰਗ੍ਰੇਜ਼ੀ ਪੁਸਤਕ "ਪੰਜਾਬ ਅੰਡਰ ਬ੍ਰਿਟਿਸ਼ ਰੂਲ' ਵਿਚ ਨਾਮਧਾਰੀ ਸਿੰਘ ਦੇ ਜੀਵਨ ਬਾਰੇ ਕੁਝ ਇਸਤਰ੍ਹਾਂ ਦੇ ਵਿਚਾਰ ਲਿਖਦੇ ਹਨ। ਉਨ੍ਹਾਂ ਦਾ ਹਵਾਲਾ ਭੀ ਪਾਠਕਾਂ ਦੀ ਜਾਣਕਾਰੀ ਲਈ ਏਥੇ ਦਿਤਾ ਜਾਂਦਾ ਹੈ:-

"ਕੂਕੇ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਦੇ ਮਤ ਵਿਚ ਸਾਰੇ ਸਿਖਾਂ ਨਾਲੋਂ ਜ਼ਿਆਦਾ ਪਾਬੰਦ ਹਨ। ਉਹਨਾਂ ਦੇ ਗੁਰਦੁਵਾਰੇ ਵੀ ਸਾਰਿਆਂ ਨਾਲੋਂ ਵੱਖ ਹਨ। ਉਹਨਾਂ ਵਿਚ ਆਮ ਸਿਖਾਂ ਵਰਗੀ ਕਟੜਤਾ ਨਹੀਂ ਹੈ। ਕੂਕੇ ਅਪਣੇ ਆਪ ਵਿਚ ਸਾਦਗੀ ਦਾ ਜੀਵਨ ਬਿਤਾਉਂਦੇ ਹਨ। ਸਾਦੇ ਕਪੜੇ ਪਹਿਨਦੇ ਹਨ ਅਤੇ ਆਚਰਨ ਦੇ ਅਸੂਲਾਂ ਤੇ ਅਮਲ ਕਰਦੇ ਹਨ। ਉਹ ਬਾਕਾਇਦਗੀ ਨਾਲ ਆਪਣੇ ਗੁਰਦੁਆਰਿਆਂ ਵਿਚ ਪੂਜਾ ਪਾਠ ਕਰਦੇ ਅਤੇ ਸਾਦਾ ਖਾਨ ਪਾਨ ਰਖਦੇ ਹਨ।

(ਪੰਜਾਬ ਅੰਡਰ ਦੀ ਬਰਿਟਸ਼ ਰੂਲ ੧੮੪੯-੧੯੪੭) ਬੀ. ਐਸ. ਨਿੱਝਰ ਪੰਨਾ ੧੨੧

ਏਹ ਦੇਣ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਹੀ ਹੈ ਕਿ ਗੁਰਬਾਣੀ ਦਾ ਪਾਠ ਸਕੇਸ਼ ਇਸ਼ਨਾਨ ਕਰਕੇ ਪਵਿਤਰ ਹੋਕੇ ਕਰਨਾ। ਪਾਠ ਨਿਤਨੇਮ ਨਾਲ ਕਰਨਾ ਪਰ ਇਸ ਨਿਸ਼ਚੇ ਨਾਲ ਨਹੀਂ ਕਰਨਾ ਕਿ ਪਾਠ ਕਰਨਾ ਹੀ ਜੀਵਨ ਦਾ ਇਕ ਲਖਸ਼ ਹੈ। ਬਲਕਿ ਬਾਣੀ ਵਿਚ ਜੋ ਲਿਖਿਆ ਹੈ ਉਸਦਾ ਮੰਨਣ ਕਰਨਾ ਅਤੇ ਆਪਣਾ ਨਿਸ਼ਚਾ ਬਾਣੀ ਵਿਚ ਸਤਿਗੁਰਾਂ ਦੇ ਦਸੇ ਹੋਏ ਉਪਦੇਸ਼ ਅਨੁਸਾਰ ਬਣਾਉਣਾ। ਅੰਗ੍ਰੇਜ਼ਾਂ ਦੀਆਂ ਲਿਖਤਾਂ ਵਿਚੋਂ ਭੀ ਏਹ ਮਿਲਦਾ ਹੈ ਕਿ ਨਾਮਧਾਰੀ ਗ੍ਰੰਥ ਸਾਹਿਬ ਦਾ ਅਦਬ ਆਪਣੀ ਪਵਿਤਰ ਧਰਮ ਪੁਸਤਕ ਜਾਣਕੇ ਕਰਦੇ ਸਨ ਅਤੇ ਇਸ ਨੂੰ ਹੀ ਆਪਣਾ ਧਰਮ ਪੁਸਤਕ ਮੰਨਦੇ ਸਨ। ਨਾਮਧਾਰੀਆਂ ਦਾ ਪਹਿਰਾਵਾ,ਸਿਧੀ ਦਸਤਾਰ,ਗਲ ਵਿਚ ਮਾਲਾ ਅਤੇ ਉਚੀ ਸਤਿ ਸ੍ਰੀ ਅਕਾਲ ਦਾ ਸੰਕੇਤ ਲਿਖਿਆ ਹੋਇਆ ਮਿਲਿਆ ਹੈ। ਏਹ ਭੀ ਪਾਠਕਾਂ ਦੀ ਜਾਣਕਾਰੀ ਵਾਸਤੇ ਲਿਖਿਆ ਜਾਂਦਾ ਹੈ:-

"ਗ੍ਰੰਥ ਸਾਹਿਬ ਉਹਨਾਂ ਦੀ ਇਕ ਮਾਤਰ ਧਾਰਮਿਕ ਪੁਸਤਕ ਹੈ। ਉਹਨਾਂ ਦੇ ਭਾਈ ਚਾਰੇ ਦੀ ਪਹਿਚਾਨ ਸਫੈਦ ਪਹਿਰਾਵੇ, ਸਿਧੀ ਦਸਤਾਰ,ਗਲ਼ ਵਿਚ ਉਨ ਦੀ ਸਫੇਦ ਮਾਲ਼ਾ ਅਤੇ ਉਚੀ ਸਤਿ ਸ੍ਰੀ ਅਕਾਲ ਤੋਂ ਹੁੰਦੀ ਹੈ।

(ਹੋਮ ੧੮੭੨ ਜੁਡੀਸ਼ਲ ਅਗਸਤ ੨੭੩-੭੪ ਪੰਨਾ ੨੪੪੪-੪੯)

ਗੁਰਬਾਣੀ ਵਿਚ ਸਿਖੀ ਜੀਵਨ ਦਾ ਆਰੰਭ ਜਿਵੇਂ ਲਿਖਿਆ ਹੈ ਉਹ ਸਤਿਗੁਰੂ ਰਾਮ ਸਿੰਘ ਜੀ ਨੇ ਅਖਰ ਅਖਰ ਆਪਣੇ ਸਿਖਾਂ ਰਾਹੀਂ ਪੂਰਾ ਕਰਕੇ ਵਿਖਾਇਆ।

ਗੁਰਬਾਣੀ ਅਨੁਸਾਰ ਨਾਮ ਤੋਂ ਬਿਨਾਂ ਪੁਰਸ਼ ਦੀ ਕਲਿਆਣ ਨਹੀਂ ਹੋ ਸਕਦੀ ਅਤੇ ਨਾਮ ਸਤਿਗੁਰਾਂ ਪਾਸੋਂ ਮਿਲਦਾ ਹੈ। ਇਸ ਆਸ਼ੇ ਦੇ ਅਨੇਕਾਂ ਪ੍ਰਮਾਣ ਹਨ। ਕੁਛ ਥੋੜੇ ਜੇਹੇ ਪਾਠਕਾਂ ਦੀ ਜਾਣਕਾਰੀ ਵਾਸਤੇ ਲਿਖੇ ਜਾਂਦੇ ਹਨ:-

ਸਬਦੈ ਕਾ ਨਿਬੇੜਾ ਸੁਣਿ ਤੂੰ,
ਅਉਧੂ ਬਿਨੁ ਨਾਵੈ ਜੋਗੁ ਨ ਹੋਈ।
ਨਾਮੇ ਰਾਤੇ ਅਨਦਿਨੁ ਮਾਤੇ
ਨਾਮੈ ਤੇ ਸੁਖੁ ਹੋਈ।
ਨਾਮੈ ਹੀ ਤੇ ਸਭੁ ਪਰਗਟੁ,
ਹੋਵੈ ਨਾਮੇ ਸੋਝੀ ਪਾਈ।
ਬਿਨੁ ਨਾਵੈ ਭੇਖ ਕਰਹਿ,
ਬਹੁਤੇਰੇ ਸਚੈ ਆਪਿ ਖੁਆਈ।
ਸਤਿਗੁਰ ਤੇ ਨਾਮੁ ਪਾਈਐ,
ਅਉਧੂ ਜੋਗ ਜੁਗਤਿ ਤਾਂ ਹੋਈ।
ਕਰਿ ਬੀਚਾਰੁ ਮਨਿ ਦੇਖਹੁ
ਨਾਨਕ ਬਿਨੁ ਨਾਵੈ ਮੁਕਤਿ ਨ ਹੋਈ।

(ਰਾਮ ਕਲੀ ਮਹਲਾ ੧ ਸਿਧ ਗੋਸ਼ਟਿ ਪੰਨਾ ੯੪੬)

ਨੰਨਾਕਾਰੁ ਨ ਹੋਤਾ ਤਾਕਹੁ।
ਨਾਮ ਮੰਤ੍ਰੁ ਗੁਰਿ ਦੀਨੋ ਜਾਕਹੁ।

(ਗਉੜੀ ਮ: ੫ ਬਾਵਨ ਅਖਰੀ ਪੰਨਾ ੨੫੭)

ਘਟਿ ਘਟਿ ਪੂਰਿ ਰਹੇ ਸੁਖ
ਸਾਗਰ ਭੈ ਭੰਜਨ ਮੇਰੇ ਪ੍ਰਾਨ।
ਮਨਹਿ ਪ੍ਰਗਾਸੁ ਭਇਓ ਭ੍ਰਮੁ,
ਨਾਸਿਓ ਮੰਤ੍ਰੁ ਦੀਓ ਗੁਰ ਕਾਨ।

(ਕਾਨੜਾ ਮਹਲਾ ੫ ਪੰਨਾ ੧੩੦੨)

ਸਤਿਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਚਲੀ ਆ ਰਹੀ ਕੰਨ ਵਿਚ ਮੰਤਰ ਦਸਣ ਦੀ ਰੀਤੀ ਅਲੋਪ ਹੋ ਚੁਕੀ ਸੀ। ਇਸ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਪੁਨਰ ਜੀਵਨ ਦੇ ਕੇ ਗੁਰਬਾਣੀ ਦਾ ਅਦਬ ਕਰਾਇਆ।

"ਮੰਤ੍ਰ" ਸ਼ਬਦ ਦਾ ਮੂਲ ਸੰਸਕ੍ਰਿਤਿ ਦੀ"ਮਨਹ" ਧਾਤੂ ਹੈ ਜਿਸ ਦਾ ਅਰਥ ਹੈ,ਗੁਪਤ ਬੋਲਣਾ। ਸੋ ਇਸ ਦੀ ਪੂਰਤੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕੰਨ ਵਿਚ ਗੁਪਤ ਮੰਤਰ(ਨਾਮ) ਦਸਕੇ ਕੀਤੀ ਅਤੇ ਨਾਮ ਭੀ ਗੁਪਤ ਹੀ ਜਪਣ ਦਾ ਆਦੇਸ਼ ਦਿਤਾ। ਸਤਿਗੁਰੂ ਜੀ ਦੀ ਇਸ ਮਰਜਾਦਾ ਦਾ ਪੂਰਾ ਪੂਰਾ ਸਮਰਥਨ ਗੁਰਬਾਣੀ ਵਿਚੋਂ ਇੰਵ ਮਿਲਦਾ ਹੈ:—

ਕਲੀ ਕਾਲ ਮਹਿ ਰਵਿਆ ਰਾਮੁ।
ਘਟਿ ਘਟਿ ਪੂਰਿ ਰਹਿਆ ਪ੍ਰਭੁ ਏਕੋ।
ਗੁਰਮੁਖਿ ਪ੍ਰਗਟੁ ਹਰਿਹਰਿ ਨਾਮ ।੧। ਰਹਾਉ।
ਗੁਪਤਾ ਨਾਮੁ ਵਰਤੈ ਵਿਚ ਕਲਜੁਗਿ
ਘਟਿ ਘਟਿ ਹਰਿ ਭਰਪੂਰਿ ਰਹਿਆ।
ਨਾਮੁ ਰਤਨੁ ਤਿਨਾ ਹਿਰਦੈ ਪ੍ਰਗਟਿਆ
ਜੋ ਗੁਰ ਸਰਣਾਈ ਭਜਿ ਪਇਆ।

(ਪ੍ਰਭਾਤੀ ਮਹਲਾ ੩ ਪੰਨਾ ੧੩੩੪)

ਸਿਖੀ ਮਰਜਾਦਾ ਤੋਂ ਭੁਲੇ ਹੋਏ, ਅੰਗ੍ਰੇਜ਼ ਭਗਤਾਂ ਦੇ ਅਸਰ ਹੇਠ ਆਏ ਹੋਏ ਕਈ ਸਿਖਾਂ ਨੇ ਇਸ ਮਰਜਾਦਾ ਦਾ ਮਖੌਲ ਉਡਾਇਆ ਅਤੇ ਆਖਿਆ ਕਿ ਕੂਕੇ'ਕੰਨਾਂ ਮੰਨਾਂ ਕੁਰਰ,ਤੂੰ ਮੇਰਾ ਚੇਲਾ ਮੈਂ ਗੁਰਰ' ਕਹਿੰਦੇ ਹਨ ਅਤੇ ਆਪਣਾ ਸਿਖ ਬਣਾਉਂਦੇ ਹਨ।

ਕਈਆਂ ਨੇ ਏਹ ਭੀ ਆਖਿਆ ਕਿ ਇਨਾਂ ਨੇ ਸੱਜਦਾਨੀ ਪਾਸੋਂ ਕਲਾਮ ਲਈ ਹੈ ਅਤੇ ਉਹ ਹੀ ਏਹ ਕੰਨ ਵਿਚ ਦਸਦੇ ਹਨ ਜਿਸ ਤੋਂ ਹਾਲ ਪੈ ਜਾਂਦਾ ਹੈ। ਸਤਿਗੁਰੂ ਰਾਮ ਸਿੰਘ ਜੀ ਵਲੋਂ ਭਜਨ (ਨਾਮ) ਦੇਣ ਲਈ ਜੋ ਸੂਬੇ ਨਿਯੁਕਤ ਕੀਤੇ ਗਏ ਸਨ,ਉਨ੍ਹਾਂਦੀ ਰਸਨਾਂ ਵਿਚ ਭੀ ਐਸੀ ਤਾਸੀਰ ਸੀ ਕਿ ਨਾਮ ਲੈਂਦਿਆਂ ਹੀ ਕਈਆਂ ਨੂੰ ਮਸਤੀ ਹੋ ਜਾਂਦੀ ਸੀ। ਬੇ ਸੁਧ ਹੋ ਜਾਂਦੇ ਸਨ। ਓਨ੍ਹਾਂ ਨੂੰ ਆਪਣੇ ਸਰੀਰ ਦੀ ਸੁਧ ਨਹੀਂ ਸੀ ਰਹਿ ਜਾਂਦੀ। ਜੋ ਲੋਕ ਗੁਰਬਾਣੀ ਦੇ ਪਾਠ ਅਤੇ ਇਸ ਨੂੰ ਸਮਝਣ ਤੋਂ ਕੋਰੇ ਸਨ ਉਹ ਇਸ ਮਸਤੀ ਨੂੰ"ਹਾਲ ਪੈਣਾ" ਆਖਕੇ ਭੰਡਣ ਦਾ ਜਤਨ ਕਰਦੇ ਸਨ।

ਭਾਵੇਂ ਭਾਰਤ ਵਰਸ਼ ਵਿਚ ਅਨਜਾਣੇ ਸਮੇਂ ਤੋਂ ਈਸ਼ਵਰ ਭਗਤੀ ਕਰਦੇ ਕਰਦੇ ਕਈ ਰਿਖੀ ਮੁਨੀਆਂ ਦੇ ਸੁਧ ਤੋਂ ਬੇਸੁਧ ਹੋ ਜਾਣ ਦੇ ਕੋਈ ਕੋਈ ਸੰਕੇਤ ਮਿਲਦੇ ਹਨ,ਪਰ ਗੁਰੂ ਨਾਨਕ ਜੀ ਦੇ ਸਮੇਂ ਤੋਂ ਗੁਰੂ ਘਰ ਵਿਚ ਮਸਤੀ ਬਿਖਿਆਤ ਰੂਪ ਵਿਚ ਚਲੀ ਆ ਰਹੀ ਹੈ। ਜੋ ਇਹ"ਹਾਲ ਪੈਣਾ" ਜਾਂ ਹੋਰ ਅਨਾਦਰ ਜੋਗਸ਼ਬਦ ਆਖਕੇ ਹਾਸੀਕਰਦੇ ਹਨ ਉਹ ਗੁਰਬਾਣੀ ਅਤੇ ਗੁਰ ਮਰਜਾਦਾ ਦੇ ਆਸ਼ੇ ਤੋਂ ਅਨਾੜੀ ਹਨ। ਇਨ੍ਹਾਂ ਵਾਸਤੇ ਗੁਰੂ ਅਮਰਦਾਸ ਜੀ ਲਿਖਦੇ ਹਨ:—

ਅਸੰਤੁ ਅਨਾੜੀ ਕਦੇ ਨ ਬੂਝੈ।
ਕਥਨੀ ਕਰੇ ਤੈ ਮਾਇਆ ਨਾਲਿ ਲੂਝੈ।
ਅੰਧੁ ਅਗਿਆਨੀ ਕਦੇ ਨਾ ਸੀਝੈ।

(ਗਉੜੀ ਮਹਲਾ ੩ ਪੰਨਾ ੧੬੦)

ਗੁਰੂ ਨਾਨਕ ਦੇਵ ਆਪ ਕਦੇ ਕਦੇ ਮਸਤ ਹੋ ਜਾਂਦੇ ਸਨ। ਤਾਂ ਹੀ ਉਨ੍ਹਾਂ ਆਪਣੇ ਬਾਰੇ ਇਹ ਲਿਖਿਆ ਹੈ:—

ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ।
ਕੋਈ ਆਖੈ ਆਦਮੀ ਨਾਨਕੁ ਵੇਚਾਰਾ।੧।
ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ

(ਮਾਰੂ ਮਹਲਾ ੧ ਪੰਨਾ ੯੯੧)

ਉਨ੍ਹਾਂ ਨੂੰ ਮਸਤੀ ਦੀ ਹਾਲਤ ਵਿਚ ਵੇਖਕੇ ਕਿਸੇ ਨੇ "ਭੂਤਨਾ" "ਬੇਤਾਲਾ" ਆਦਿਕ ਸ਼ਬਦ ਆਖੇ ਹਨ, ਉਸਨੂੰ ਸੁਣਕੇ ਉਨ੍ਹਾਂ ਉਪ੍ਰੋਕਤ ਪੰਕਤੀਆਂ ਵਾਲੀ ਬਾਣੀ ਉਚਾਰੀ ਹੈ। ਇਸ ਅਵਸਥਾ ਨੂੰ ਉਹ ਹੀ ਜਾਣ ਸਕਦਾ ਹੈ ਜਿਸ ਨਾਲ ਵਾਪਰੀ ਹੋਵੇ। ਦੁਨੀਆਂ ਦੇ ਲੋਕਾਂ ਵਾਸਤੇ ਇਹ ਸਮਝ ਤੋਂ ਦੂਰ ਦੀ ਗਲ ਹੈ।

ਸਤਿਗੁਰੂ ਰਾਮ ਸਿੰਘ ਜੀ ਨੇ ਜਿਨ੍ਹਾਂ ਨੂੰ ਨਾਮ ਬਖਸ਼ਿਆ ਉਨ੍ਹਾਂ ਦੇ ਮਨ ਦੀ ਅਵਸਥਾ ਪਲਟ ਗਈ। ਉਨ੍ਹਾਂ ਵਿਚੋਂ ਕਈ ਮਸਤ ਹੋਏ। ਗੁਰੂ ਘਰ ਵਿਚ ਚਲਦੀ ਆ ਰਹੀ ਮਸਤੀ ਦੀ ਪ੍ਰੰਪਰਾ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਸਿਖਾਂ ਨੇ ਸਾਕਾਰ ਕਰ ਦਿਖਾਇਆ।

ਸਤਿਗੁਰੂ ਜੀ ਦੇ ਸਮਕਾਲੀ ਪ੍ਰਸਿਧ ਇਤਿਹਾਸ-ਕਾਰ ਗਿਆਨੀ ਗਿਆਨ ਸਿੰਘ ਜੀ ਨੂੰ ਭੀ ਸ਼ਕ ਪਿਆ ਕਿ ਸ਼ਾਇਦ ਇਨ੍ਹਾਂ ਨੇ ਸਯਦਾਨੀ ਪਾਸੋਂ ਕਲਾਮ ਲਈ ਹੋਵੇ। ਸ਼ੱਕ ਦੂਰ ਕਰਨ ਵਾਸਤੇ ਉਹ ਸ੍ਰੀ ਭੈਣੀ ਸਾਹਿਬ ਗਏ,ਨਾਮ ਪੁਛਿਆ ਅਤੇ ਮਨ ਦੇ ਸਭ ਸ਼ੰਕੇ ਦੂਰ ਹੋ ਗਏ। ਇਸ ਸਬੰਧੀ ਉਹ ਆਪ ਲਿਖਦੇ ਹਨ:—

ਕੋਊ ਜੋ ਕਹਿਤ ਥੇ ਕਲਾਮ ਦੀਨੀ ਸਯਦਾਨੀ
ਸੋਊ ਸਭ ਕੂਰ ਹਮ ਪੇਖਿਓ ਅਜਮਾਇ ਕੈ।

ਨਾਮਧਾਰੀ ਸਿੰਘਾਂ ਨੂੰ ਸ੍ਰੀ ਸਤਿਗੁਰੂ ਜੀ ਨੇ ਵਿਸ਼ੇਸ਼ ਹੁਕਮ ਦਿਤਾ ਹੈ ਕਿ ਚੰਡੀ ਦੀ ਵਾਰ ਦਾ ਪਾਠ ਸੂਰਜ ਚੜ੍ਹਨ ਵੇਲੇ ਜ਼ਰੂਰ ਕੀਤਾ ਜਾਵੇ। ਨਾਮਧਾਰੀਆਂ ਤੋਂ ਬਿਨ੍ਹਾਂ ਦੂਜੇ ਸਿੱਖਾਂ ਵਿਚੋਂ ਕੋਈ ਹੀ ਦਸਮੇਸ਼ ਬਾਣੀ ਦਾ ਪਾਠ ਕਰਦਾ ਹੈ ਜਾਂ ਨਿਹੰਗ ਸਿੰਘ ਕਰਦੇ ਹਨ। ਦਸਮ ਪਾਤਸ਼ਾਹ ਦੀ ਬਾਣੀ ਵਿਚ ਕਾਵਿ ਦੇ ਨੌ ਰਸ ਵਿਦਮਾਨ ਹਨ। ਅਕਾਲ ਉਸਤਤ ਪੜ੍ਹਕੇ ਪਤਾ ਲਗਦਾ ਹੈ ਕਿ ਅਕਾਲ ਪੁਰਖ ਦੀ ਉਸਤਤਿ ਲਿਖਦੇ ਲਿਖਦੇ ਆਪ ਭੀ ਮਸਤ ਹੋ ਗਏ ਸਨ। ਤੱਕੜੀ ਫੜਕੇ ਤੋਲਦਿਆਂ ਜਿਵੇਂ ਗੁਰੂ ਨਾਨਕ ਜੀ ੧੩ ਤੇ ਜਾਕੇ ਰੁਕ ਗਏ ਸਨ ਅਤੇ ਤੇਰਾ ਤੇਰਾ ਹੀ ਕਰਨ ਲਗ ਪਏ ਸਨ ਤਿਵੇਂ ਹੀ ਦਸਮੇਸ਼ ਜੀ "ਜਤਸ ਤੁਹੀ ਬ੍ਰਤਸ ਤੁੰਹੀ। ਗਤਸ ਤੁਹੀ ਮਸਤ ਤੁਹੀ" ਲਿਖਦੇ ੨ ਮਸਤ ਹੋਕੇ ਜਿਉਂ "ਤੁਹੀ ਤੁਹੀ" ਲਿਖਣ ਲਗੇ ਹਨ,ਇਸੇ ਸ਼ਬਦ ਨੂੰ ੧੬ ਵਾਰੀ ਲਿਖਿਆ ਹੈ।

ਆਪਣੇ ਰੰਗ ਵਿਚ ਮਸਤ ਹੋਇਆ ਹੀ ਸ੍ਰੀ ਗੁਰੂ ਨਾਨਕ ਜੀ ਕੂੰਜ ਨੂੰ ਪੁਛਦੇ ਹਨ:—

ਬਾਗੇ ਕਾਪੜ ਬੋਲੈ ਬੈਣ।
ਲੰਮਾ ਨਕੁ ਕਾਲੇ ਤੇਰੇ ਨੈਣ।
ਕਬਹੂੰ ਸਾਹਿਬੁ ਦੇਖਿਆ ਭੈਣ।
(ਮਲਾਰ ਮਹਲਾ ੧ ਪੰਨਾ ੧੨੫੭)

ਸ੍ਰੀ ਗੁਰੂ ਰਾਮ ਦਾਸ ਜੀ ਬਿਲਾਵਲ ਰਾਗ ਵਿਚ ਉਪ੍ਰੋਕਤ ਦਸ਼ਾ ਵਿਚ ਹੋਏ ਹੋਏ ਹੀ ਫੁਰਮਾਉਂਦੇ ਹਨ:—

ਰਾਮ ਗੁਰਿ ਮੋਹਨਿ ਮੋਹਿ ਮਨੁ ਲਈਆ।
ਹਉ ਆਕਲ ਬਿਕਲ ਭਈ ਗੁਰ ਦੇਖੇ।
ਹਉ ਲੋਟ ਪੋਟ ਹੋਇ ਪਈਆ।
(ਬਿਲਾਵਲੁ ਮਹਲਾ ੪ ਪੰਨਾ ੮੩੬)

ਇਸੇ ਅਵਸਥਾ ਵਿਚ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਿਹਾ ਹੈ:—

ਖੰਭ ਵਿਕਾਂਦੜੇ ਜੇ ਲਹਾਂ ਘਿਨਾਂ ਸਾਵੀਂ ਤੋਲਿ।
ਤੰਨਿ ਜੜਾਈ ਆਪਣੈ ਲਹਾਂ ਸੁ ਸਜਣੁ ਟੋਲਿ।
(ਸਲੋਕ ਵਾਰਾਂ ਤੇ ਵਧੀਕ ਪੰਨਾ ੧੪੨੬)

ਬਾਣੀ ਦਾ ਤਤ ਅਨੁਭਵ ਕਰਾਉਣ ਦੀ ਕ੍ਰਿਪਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਸੇਵਕਾਂ ਤੇ ਕੀਤੀ ਅਤੇ ਉਨ੍ਹਾਂ ਨੂੰ ਇਸ ਅਵਸਥਾ ਵਾਲੇ ਬਣਾਇਆ। ਇਹ ਭਾਵਨਾ ਅਤੇ ਅਵਸਥਾ ਸਿਖਾਂ ਵਿਚ ਪਹਿਲੇ ਸਤਿਗੁਰੂ ਜੀ ਦੇ ਸਮੇਂ ਤੋਂ ਹੀ ਚਲੀ ਆ ਰਹੀ ਹੈ। ਤਾਂ ਹੀ ਭਾਈ ਗੁਰਦਾਸ ਜੀ ਨੇ ਆਪਣੇ ਕਬਿਤਾਂ ਵਿਚ ਲਿਖਿਆ ਹੈ:—

ਦਰਸ਼ਨ ਦੇਖਤ ਹੀ ਸੁਧ ਕੀ ਨ ਸੁਧ ਰਹੀ।
ਬੁਧ ਕੀ ਨ ਬੁਧ ਰਹੀ ਮਤ ਮੈਂ ਨ ਮਤ ਹੈ।

ਜਿਨ੍ਹਾਂ ਤੇ ਕ੍ਰਿਪਾ ਹੋਵੇ ਉਹੋ ਹੀ ਇਸ ਅਵਸਥਾ ਨੂੰ ਪਹੁੰਚਦੇ ਹਨ। ਪਦਾਰਥਕਵਾਦੀ ਇਨ੍ਹਾਂ ਨੂੰ ਭੂਤਨਾਂ ਬੇਤਾਲਾ,ਪਾਗਲ ਆਦਿ ਆਖਕੇ ਆਪਣਾ ਮਨ ਠੰਢਾ ਕਰਦੇ ਹਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜੋ ਬਾਣੀ ਦਾ ਅਦਬ ਕਰਾਇਆ, ਮਸਤੀ ਭੀ ਉਸਦਾ ਇਕ ਪ੍ਰਮੁਖ ਅੰਗ ਹੈ।

ਬਾਣੀ ਵਿਚ ਜੀਵ ਹਿੰਸਾ ਦੀ,ਮਾਸ ਅਹਾਰ ਸ਼ਰਾਬ ਪੀਣ ਦੀ ਨਿਖਧੀ ਲਿਖੀ ਹੈ। ਇਸ ਸਾਰੇ ਵਿਸ਼ਾ ਸੰਖੇਪ ਵਿਚ ਕ੍ਰਮਵਾਰ ਇਥੇ ਦਿਤੇ ਜਾਂਦੇ ਹਨ:—

ਜੀਅ ਬਧਹੁ ਸੁ ਧਰਮੁ ਕਰਿ ਥਾਪਹੁ।
ਅਧਰਮੁ ਕਹਹੁ ਕਤ ਭਾਈ।
ਆਪਸ ਕਉ ਮੁਨਿਵਰ ਕਰ ਥਾਪਹੁ।
ਕਾਕਉ ਕਹਹੁ ਕਸਾਈ।
(ਮਾਰੂ ਕਬੀਰ ਜੀ ਪੰਨਾ ੧੧੦੩)

ਜੀਵ ਮਾਰਨਾ ਜੇ ਧਰਮ ਹੈ ਤਾਂ ਅਧਰਮ ਕੀ ਹੈ? ਜੇ ਜੀਵ ਬਧ ਕਰਕੇ ਆਪਣੇ ਆਪ ਨੂੰ ਮੁਨੀ ਦਸਦੇ ਹੋ ਤਦ ਕਸਾਈ ਕਿਸਨੂੰ ਕਹਿੰਦੇ ਹੋ?

ਸ੍ਰੀ ਗੁਰੂ ਅਰਜਨ ਦੇਵ ਜੀ ਮਾਝ ਦੇ ਬਾਰਹ

ਮਾਹ ਵਿਚ ਲਿਖਦੇ ਹਨ:-

ਅਠਸਠਿ ਤੀਰਥ ਸਗਲ ਪੁੰਨ,
ਜੀਅ ਦਇਆ ਪਰਵਾਨੁ ।

ਅਠਸਠ ਤੀਰਥਾਂ ਦਾ ਪੁੰਨ ਹੈ ਉਸਨੂੰ ਜੋ ਜੀਅ ਬਧ ਨਹੀਂ ਕਰਦਾ, ਅਰਥਾਤ ਜੀਵਾਂ ਤੇ ਦਇਆ ਕਰਦਾ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕਿਸੇ ਪ੍ਰਕਾਰ ਦਾ ਜੀਵ ਮਾਰਨ ਤੋਂ ਆਪਣੇ ਸੇਵਕਾਂ ਨੂੰ ਸਖਤ ਮਨਾ ਕੀਤਾ ਹੈ। ਆਪ ਜੀ ਦਾ ਆਦੇਸ਼ ਹੈ ਕਿ ਸਪ ਨਹੀਂ ਮਾਰਨਾ। ਜੂੰ ਨਹੀਂ ਮਾਰਨੀ।

ਮਾਸ ਦੀ ਪ੍ਰਾਪਤੀ ਜੀਵ ਮਾਰਨ ਤੋਂ ਬਿਨਾਂ ਹੋ ਹੀ ਨਹੀਂ ਸਕਦੀ । ਜਦੋਂ ਜੀਵਨ ਮਾਰਨਾ ਹੀ ਹਤਿਆ(ਪਾਪ) ਕਰਨਾ ਹੈ ਤਦ ਮਾਸ ਖਾਣਾ ਤਾਂ ਆਪੇ ਹੀ ਪਾਪ ਹੈ। ਇਹ ਇਕ ਜੀਭ ਦਾ ਸੁਆਦ ਹੈ ਅਤੇ ਖਾਣ ਵਾਲੇ ਆਪਣੇ ਸੁਆਦ ਦੇ ਮਾਰੇ ਕੋਈ ਹਲਾਲ ਦਾ ਬਹਾਨਾ ਕੋਈ ਝਟਕਾ ਆਖਕੇ ਜੀਵ ਮਾਰਦੇ ਹਨ ਅਤੇ ਉਨ੍ਹਾਂ ਦਾ ਮਾਸ ਖਾਂਦੇ ਹਨ। ਝਟਕੇ ਵਾਲੇ ਤਾਂ ਉਦੋਂ ਪੈਦਾ ਹੀ ਨਹੀਂ ਸਨ ਹੋਏ ਪਰ ਹਲਾਲ ਵਾਲਿਆਂ ਨੂੰ ਕਬੀਰ ਜੀ ਨੇ ਸਪਸ਼ਟ ਕਰ ਦਿਤਾ ਹੈ:-

ਰੋਜ਼ਾ ਧਰੈ ਮਨਾਵੈ ਅਲਹੁ
ਸੁਆਦਤਿ ਜੀਅ ਸੰਘਾਰੈ ।
(ਆਸਾ ਸ੍ਰੀ ਕਬੀਰ ਜੀ ਪੰਨਾ ੪੮੩)

ਕਬੀਰ ਜੀਅ ਜੁ ਮਾਰਹਿ ਜੋਰੁ ਕਰਿ
ਕਹਤੇ ਹਹਿ ਜੁ ਹਲਾਲੁ ।
ਦਫਤਰੁ ਦਈ ਜਬ ਕਾਢਿ ਹੈ
ਹੋਇਗਾ ਕਉਨੁ ਹਵਾਲੁ ।
(ਸਲੋਕ ਕਬੀਰ ਪੰਨਾ ੧੩੭੫)

ਇਤਨੇ ਸਰਲ ਅਤੇ ਸਪਸ਼ਟ ਪ੍ਰਮਾਣਾਂ ਦੇ ਹੁੰਦਿਆਂ ਭੀ ਜੋ ਜੀਵ ਮਾਰਦੇ ਹਨ ਅਤੇ ਮਾਸ ਖਾਂਦੇ ਹਨ ਅਤੇ ਗ੍ਰੰਥ ਸਾਹਿਬ ਨੂੰ"ਪ੍ਰਗਟ ਗੁਰਾਂ ਕੀ ਦੇਹ" ਭੀ ਕਹਿੰਦੇ ਹਨ। ਉਨ੍ਹਾਂਨੂੰ"ਹੋਇਗਾ ਕਉਨੁ ਹਵਾਲ" ਤੋਂ ਬਿਨਾਂ ਕੀ ਆਖਿਆ ਜਾ ਸਕਦਾ ਹੈ। ਝਟਕਾ ਕਰਨ ਵਾਲਿਆਂ ਵਾਸਤੇ ਭੀ ਇਹ ਪ੍ਰਮਾਣ ਲਾਗੂ ਹੈ। ਕਿਉਂਕਿ ਜੀਵ ਜੋ ਮਾਰਨਾ ਹੈ,ਚਾਹੇ ਕਿਸੇਤਰ੍ਹਾਂ ਭੀ ਮਾਰਿਆ ਜਾਵੇ ਉਸ ਉਤੇ'ਜੋਰ" ਕਰਕੇ ਹੀ ਉਸਨੂੰ ਮਾਰਿਆ ਜਾਂਦਾ ਹੈ। ਪਰ ਮਛੀ ਤਾਂ ਤੜਫ ਤੜਫਕੇ ਮਰਦੀ ਹੈ ਉਸਨੂੰ ਤਲਵਾਰ ਜਾਂ ਟੋਕੇ ਨਾਲ ਨਹੀਂ ਵਢਿਆ ਜਾਂਦਾ। ਝਟਕੇ ਵਾਲੇ ਉਸ ਨੂੰ ਬਿਨਾਂ ਸੰਕੋਚ ਖਾਂਦੇ ਹਨ। ਉਨ੍ਹਾਂ ਦਾ ਆਪਣਾ ਕਾਇਮ ਕੀਤਾ ਨਿਯਮ ਜੋ ਗੁਰਮਤ ਵਿਰੁਧ ਹੈ ਉਹ ਭੀ ਨਹੀਂ ਰਹਿੰਦਾ,ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਗੁਰਬਾਣੀ ਵਿਚ ਲਿਖਿਆ ਹੋਇਆ ਇਹ ਨਿਯਮ,ਆਪਣੇ ਸੇਵਕਾਂ ਦੀ ਭਾਵਨਾਂ ਵਿਚ ਪਰਵਿਰਤ ਕੀਤਾ। ਇਹ ਗੁਰਬਾਣੀ ਦਾ ਅਦਬ ਹੈ।

ਸਿਮ੍ਰਿਤੀਆਂ ਵੇਦਾਂ ਪੁਰਾਣਾਂ ਦਾ ਤੱਤ ਜੋ ਇਸ ਬਾਣੀ ਵਿਚ ਦਰਸਾਇਆ ਗਿਆ ਹੈ,ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਸੇਵਕਾਂ ਵਿਚ ਉਸਦੀ ਪੂਰਤੀ ਸਪਸ਼ਟ ਕਰ ਦਿਖਾਈ। ਸ੍ਰੀ ਗੁਰੂ ਅਰਜਨ ਦੇਵ ਲਿਖਦੇ ਹਨ:-

ਨਾਨਕ ਸੋਧੇ ਸਿਮ੍ਰਿਤਿ ਬੇਦ ।
ਪਾਰਬ੍ਰਹਮ ਗੁਰ ਨਾਹੀ ਭੇਦ।
(ਗੋਂਡ ਮਹਲਾ ੫ ਪੰਨਾ ੧੧੪੨)

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਸੇਵਕਾਂ ਨੂੰ ਐਸੀ ਭਾਵਨਾ ਦਿਤੀ ਜੋ ਉਨ੍ਹਾਂ ਸਤਿਗੁਰੂ ਜੀ ਨੂੰ ਪ੍ਰਮੇਸ਼ਰ ਦਾ ਸਾਖਯਾਤ ਰੂਪ ਜਾਣਿਆਂ।

ਸ੍ਰੀ ਗੁਰੂ ਰਾਮਦਾਸ ਜੀ ਦੀ ਇਸ ਲਿਖਤ ਦੀ ਪੂਰਤੀ ਭੀ ਨਾਮਧਾਰੀ ਸਿੰਘਾਂ ਦੇ ਇਤਿਹਾਸ ਤੋਂ ਮਿਲਦੀ ਹੈ:-

ਸਮੁੰਦੁ ਸਾਗਰੁ ਹੋਵੈ ਬਹੁਖਾਰਾ,ਗੁਰ ਸਿਖੁਲੰਘਿ ਗੁਰ ਪਹਿ ਜਾਈ। (ਸੂਹੀ ਮਹਲਾ ੪ ਪੰਨਾ ੭੫੭)

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਮਨ ਤੋਂ ਬਾਅਦ ਨਾਮਧਾਰੀ ਸਿੰਘਾਂ ਤੇ ਜਿਤਨੀਆਂ ਕਠਿਨਾਈਆਂ ਆਈਆਂ। ਜੇ ਲਿਖੀਆ ਜਾਣ ਤਾਂ ਇਕ ਪੂਰੀ ਪੁਸਤਕ ਬਣਦੀ ਹੈ। ਇਨ੍ਹਾਂ ਅਸਹਿ ਕਠਿਨਾਈਆਂ ਦੀ ਪਰਵਾਹ ਨਾ ਕਰਦੇ ਹੋਏ,ਰੰਗੂਨ ਅਤੇ ਮਰਗੋਈ ਜਾਕੇ,ਰਸਤੇ ਵਿਚ ਭੁਖੇ ਤਿਹਾਏ ਰਹਿ ਕੇ ਭੀ ਸਿੰਘ ਸਮੁੰਦਰ ਲੰਘਕੇ ਜਾਕੇ ਗੁਰੂ ਜੀ ਦੇ ਦਰਸ਼ਨ ਕਰਦੇ ਰਹੇ।

ਗੁਰਬਾਣੀ ਵਿਚ ਸ਼ਰਾਬ ਨੂੰ ਅਪਵਿਤ੍ਰ ਲਿਖਿਆ ਹੈ ਅਤੇ ਇਸ ਦੀ ਵਰਤੋਂ ਦੀ ਸਖਤ ਨਿਖੇਧੀ ਹੈ।

ਸੁਰਸਰੀ ਸਲਿਲ ਕ੍ਰਿਤ ਬਾਰੁਨੀਰੇ,
ਸੰਤ ਜਨ ਕਰਤ ਨਹੀਂ ਪਾਨੰ।
ਸੁਰਾ ਅਪਵਿਤ੍ਰ ਨ ਤ ਅਵਰ ਜਲਰੇ,
ਸੁਰਸਰੀ ਮਿਲਤ ਨਹਿ ਹੋਇ ਆਨੰ।
(ਮਲਾਰ ਸ੍ਰੀ ਰਵਿਦਾਸ ਜੀ)

ਗੰਗਾ ਜਲ ਦੀ ਭੀ ਜੇ ਸ਼ਰਾਬ ਕਢੀ ਜਾਵੇ,ਸੰਤ ਜਨ ਉਸ ਨੂੰ ਨਹੀਂ ਪੀਂਦੇ। ਸ਼ਰਾਬ ਅਪਵਿਤ੍ਰ ਹੀ ਹੈ ਚਾਹੇ ਗੰਗਾ-ਜਲ ਭੀ ਇਸ ਵਿਚ ਮਿਲਾਇਆ ਜਾਵੇ ਤਾਂ ਭੀ ਪਵਿਤ੍ਰ ਨਹੀਂ ਹੋ ਸਕਦੀ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਇਸ ਆਸ਼ੇ ਦੀ ਪੂਰਤੀ ਨਾਮਧਾਰੀ ਸਿੰਘਾਂ ਵਿਚ ਪੂਰੀ ਤਰ੍ਹਾਂ ਕਰਾਈ। ਜਦ ਕੋਈ ਸਿਖ ਬਣਨ ਵਾਸਤੇ ਆਉਂਦਾ ਸੀ ਤਾਂ ਉਸ ਨੂੰ ਸਭ ਤੋਂ ਪਹਿਲਾਂ ਆਖਿਆ ਜਾਂਦਾ ਸੀ ਕਿ ਅਜ ਤੋਂ ਮਾਸ ਤੇ ਸ਼ਰਾਬ ਨਹੀਂ ਖਾਣਾ ਪੀਣਾ। ਆਪ ਜੀ ਨੇ ਆਪਣੇ ਰਹਿਤ ਨਾਮੇ ਵਿਚ ਲਿਖਕੇ ਭੀ ਆਦੇਸ਼ ਦਿਤਾ ਹੈ"ਦਾਰੂ(ਸ਼ਰਾਬ) ਮਾਸ ਨਹੀਂ ਖਾਣਾ ਪੀਣਾ"। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਿਖੀ ਦੀ ਜਿਸ ਤਰ੍ਹਾਂ ਦੀ ਸਾਜਨਾ ਕੀਤੀ ਸੀ, ਗਿਆਨੀ ਗਿਆਨ ਸਿੰਘ ਜੀ ਨੇ ਆਪਣੀ ਅਖੀਂ ਵੇਖਕੇ ਇਹ ਪੰਕਤੀ ਲਿਖੀ ਹੈ:-

ਫੀਮ, ਭੰਗ, ਪੋਸਤ, ਸ਼ਰਾਬ, ਮਾਸ, ਚੋਰੀ, ਜਾਰੀ,
ਠਗੀ, ਤਜ ਥੀਏ ਸੰਤ, ਸਤਿਜੁਗ ਆ ਆਗਿਓ।
(ਪੰਥ ਪ੍ਰਕਾਸ਼)

ਜਦੋਂ ਕੋਈ ਗੁਰਬਾਣੀ ਦੇ ਅਉਖੇ ਸ਼ਬਦ ਦਾ ਅਰਥ ਜਾਣਨ ਵਾਸਤੇ ਸ੍ਰੀ ਸਤਿਗੁਰੂ ਜੀ ਪਾਸ ਅਰਜ ਕਰਦਾ ਸੀ ਤਦ ਆਪ ਫਰਮਾਉਂਦੇ ਸਨ ਕਿ ਇਸ ਤੁਕ ਦਾ ੧੦੦ ਵੇਰਾਂ ਪਾਠ ਕਰੋ ਅਤੇ ਅਰਦਾਸ ਕਰੋ ਕਿ ਹੇ ਸਤਿਗੁਰੂ ਜੀ ਕਿਰਪਾ ਕਰੋ ਇਸ ਦਾ ਭਾਵ ਮੇਰੇ ਹਿਰਦੇ ਤੇ ਵਸੇ।

ਬਾਣੀ ਵਿਚ ਜੋ ਇਹ ਲਿਖਿਆ ਹੈ:-

ਗੁਰਮੁਖਿ ਨਾਮੁ ਦਾਨੁ ਇਸਨਾਨੁ।
(ਰਾਮਕਲੀ ਮਹਲਾ ੧ ਸਿਧ ਗੋਸਟਿ ਪੰਨਾ ੯੪੨)

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਿੰਘਾਂ ਨੇ ਅਖਰ ਅਖਰ ਪੂਰਾ ਕਰ ਦਿਖਾਇਆ।

ਇਕ ਵਾਰ ਸ੍ਰੀ ਭੈਣੀ ਸਾਹਿਬ ਇਕ ਪੰਡਿਤ ਜੀ ਆਏ ਉਨ੍ਹਾਂ ਇਕ ਸਿੰਘ ਨੂੰ ਇਸਨਾਨ ਕਰਦਿਆਂ ਦੇਖਿਆ ਤਾਂ ਰੋਣ ਲਗ ਪਏ। ਪੁਛਣ ਤੇ ਪੰਡਿਤ ਜੀ ਨੇ ਆਖਿਆ ਕਿ ਤੁਸੀਂ ਸਾਡੀ ਮਰਜਾਦਾ ਖੋਹ ਲਈ ਹੈ। ਤਾਂ ਇਸ਼ਨਾਨ ਕਰਨ ਵਾਲੇ ਸਿੰਘ ਨੇ ਉਤ੍ਰ ਦਿਤਾ ਕਿ ਨਹੀਂ,ਡਿਗੀ ਪਈ ਚੁਕੀ ਹੈ।

ਅੰਮ੍ਰਿਤ ਵੇਲੇ ਇਸ਼ਨਾਨ ਕਰਨ ਦਾ ਬਹੁਤ ਮਹਾਤਮ ਲਿਖਿਆ ਹੈ। ਗੁਰੂ ਰਾਮਦਾਸ ਜੀ ਦੀ ਲਿਖੀ ਹੋਈ ਸਿਖ ਦੀ ਵਿਆਖਿਆ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸੇਵਕਾਂ ਨੇ ਅਖਰ ਅਖਰ ਪੂਰੀ ਕਰ ਵਿਖਾਈ ਹੈ। ਗਉੜੀ ਰਾਗ ਵਿਚ ਚਉਥੇ ਪਾਤਸ਼ਾਹ ਲਿਖਦੇ ਹਨ:-

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ,
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ।
ਉਦਮੁ ਕਰੇ ਭਲਕੇ ਪਰਭਾਤੀ,
ਇਸਨਾਨੁ ਕਰੇ ਅੰਮ੍ਰਿਤਸਰ ਨਾਵੈ।
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ,
ਸਭਿ ਕਿਲ ਵਿਖ ਪਾਪ ਦੋਖ ਲਹਿ ਜਾਵੈ।
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ।
ਬਹਦਿਆਂ ਉਠਦਿਆਂ ਹਰਿਨਾਮੁ ਧਿਆਵੈ,
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ
ਸੋ ਗੁਰ ਸਿਖ ਗੁਰੂ ਮਨਿ ਭਾਵੈ।
ਜਿਸਨੋ ਦਇਆਲੁ ਹੋਵੈ ਮੇਰਾ ਸੁਆਮੀ,
ਤਿਸੁ ਗੁਰ ਸਿਖੁ ਗੁਰੂ ਉਪਦੇਸੁ ਸੁਣਾਵੈ।
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰ ਸਿਖ ਕੀ
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ।
(ਗਉੜੀ ਕੀ ਵਾਰ ਮਹਲਾ ੪ ਪੰਨਾ ੩੦੫-੬)

ਪਹਿਲਾਂ ਇਸ਼ਨਾਨ ਕਰੇ ਫੇਰ ਜੋ ਉਪਦੇਸ਼ (ਗੁਰਮੰਤ੍ਰ) ਸਤਿਗੁਰੂ ਪਾਸੋਂ ਲਿਆ ਹੋਇਆ ਹੈ ਉਹ ਜਪੇ। ਅਠੇ ਪਹਿਰ ਬਹਿੰਦਾ ਉਠਦਾ ਪ੍ਰਸਾਦ ਪਾਣੀ ਛਕਦਾ ਭੀ ਨਾਮ ਜਪੇ। ਐਸੇ ਸਿਖ ਦੀ ਧੂੜ ਸ੍ਰੀ ਗੁਰੂ ਰਾਮਦਾਸ ਜੀ ਮੰਗਦੇ ਹਨ। ਜੋ ਆਪ ਜਪਦਾ ਹੈ ਅਤੇ ਹੋਰਨਾਂ ਪਾਸੋਂ ਨਾਮ ਜਪਾਉਂਦਾ ਹੈ।

ਏਹ ਸਭ ਕੁਛ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅਤੇ ਉਨ੍ਹਾਂ ਦੇ ਸੂਬਿਆਂ ਨੇ ਕਰਾਇਆ ਜਿਸ ਦੇ ਅਨੇਕ ਪ੍ਰਮਾਣ ਹਨ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਉਸ ਸਮੇਂ ਨਾਮ ਦੇਣ ਵਾਲਿਆਂ ਨੂੰ ਐਸੀ ਸ਼ਕਤੀ ਦੇ ਦਿਤੀ ਸੀ, ਜੋ ਉਨ੍ਹਾਂ ਤੋਂ ਭਜਨ ਲੈਂਦੇ ਸਨ,ਉਹਨਾਂ ਦਾ ਜੀਵਨ ਹੀ ਪਲਟ ਜਾਂਦਾ ਸੀ। ਉਸ ਸਮੇਂ ਐਸੇ ਸਿਖ ਬਣੇ ਜਿਨ੍ਹਾਂ ਨੇ ਬਾਣੀ ਵਿਚ ਲਿਖੀ ਹੋਈ ਸਿਖ ਦੀ ਸਿਫਤ ਅੱਖਰ ਅਖਰ ਸਾਕਾਰ ਕਰਕੇ ਵਿਖਾਲ ਦਿਤੀ।

ਮਿਰਜੇ ਵਾਲੀ ਦੇ ਸੰਤ ਜਵਾਹਰ ਸਿੰਘ ਜੀ ਨੇ ਭਜਨ ਪੁਛਕੇ ਰਾਤ ਦਾ ਸੌਣਾ ਛਡ ਦਿਤਾ। ਖੂਹ ਦੇ ਝਲਣ ਤੇ ਬੈਠਕੇ ਭਜਨ ਕਰਨਾ। ਜਦੋਂ ਨੀਂਦ ਆਵੇ ਵਿਚ ਡਿਗ ਪੈਣਾ,ਮਾਲ੍ਹ(ਟਿਡ) ਰਾਹੀਂ ਚੜ੍ਹਕੇ ਉਪਰ ਆ ਜਾਣਾ। ਫੇਰ ਉਸੇ ਥਾਂ ਬੈਠਕੇ ਭਜਨ ਕਰਨਾ। ਉਨ੍ਹਾਂ ਨੂੰ ਭਜਨ ਕਰਨ ਨਾਲ ਸੁਖ ਹੁੰਦਾ। ਕਦੇ ਕਦੇ ਬਚਨ ਕਰਦੇ ਸਨ ਕਿ ਭਜਨ ਕਰਦਿਆਂ ਐਸਾ ਸੁਖ ਹੁੰਦਾ ਹੈ,ਇਉਂ ਲਗਦਾ ਹੈ ਕਿ ਜਿਵੇਂ ਇਹ ਸੁਖ ਰਬ ਨੂੰ ਭੀ ਪ੍ਰਾਪਤ ਹੈ ਜਾਂ ਨਹੀਂ। ਕਦੇ ਆਖਣਾ ਭਜਨ ਕਰਦਿਆਂ ਇਉਂ ਪ੍ਰਤੀਤ ਹੁੰਦਾ ਹੈ ਇਹ ਦੇਹ ਮੇਰੀ ਨਹੀਂ ਏਹ ਸਤਿਗੁਰੂ ਰਾਮ ਸਿਘ ਦੀ ਦੇਹ ਹੈ। ਬਾਣੀ ਵਿਚ ਲਿਖੀ ਹੋਈ ਏਹ ਪੰਕਤੀ

"ਜਨ ਨਾਨਕੁ ਹਰਿ ਹਰਿ ਹੋਇਆ,
ਹਰਿ ਹਰਿ ਮਨਿ ਵੁਠਾ ।"

ਉਹਨਾਂ ਸਾਕਾਰ ਕਰ ਵਿਖਾਈ।

ਆਮ ਲੋਕਾਂ ਵਿਚ ਇਹ ਗਲ ਉਨ੍ਹਾਂ ਦਿਨਾਂ ਵਿਚ ਪ੍ਰਚਲਤ ਹੋ ਗਈ ਸੀ ਕਿ ਕੂਕਿਆਂ ਦਾ ਭਜਨ ਕੰਨ ਵਿਚ ਗਲੀ ਕਰ ਦਿੰਦਾ ਹੈ।

ਬਾਣੀ ਵਿਚ ਜੋ ਪੰਕਤੀ ਆਪਣੇ ਅਤੇ ਬਿਗਾਨੇ ਹਕ ਸਮਝਣ ਵਾਸਤੇ ਲਿਖੀ ਗਈ ਹੈ ਉਹ ਭੀ ਸੰਤਾਂ ਨੇ ਮੂਰਤੀਮਾਨ ਕਰ ਵਿਖਾਈ। ਉਹ ਪੰਕਤੀ ਹੈ—
"ਹੱਕੁ ਪਰਾਇਆ ਨਾਨਕਾ,ਉਸ ਸੂਅਰ ਉਸ ਗਾਇ"

ਸੰਤ ਜਵਾਹਰ ਸਿੰਘ ਜੀ ਦੀ ਲੜਕੀ ਸੰਤਾਂ ਨੂੰ ਪ੍ਰਸ਼ਾਦ ਛਕਾਉਣ ਲਗੀ ਤਾਂ ਸਾਗ(ਸਰ੍ਹੋਂ ਦਾ ਭਾਜਾ) ਲੈ ਆਂਦਾ। ਸੰਤਾਂ ਆਖਿਆ ਕਿ ਆਪਣੀ ਪੈਲੀ ਵਿਚ ਸਰ੍ਹੋਂ ਬੀਜੀ ਨਹੀਂ ਸੀ, ਤੂੰ ਏਹ ਕਿਥੋਂ ਲੈ ਆਈ ਹੈਂ ? ਬੀਬੀ ਨੇ ਆਖਿਆ ਕਿ ਗਵਾਂਢੀ ਦੀ ਪੈਲੀ ਵਿਚੋਂ ਲੈ ਆਂਦੀ ਹੈ। ਸੰਤਾਂ ਦੇ ਹੁਕਮ ਨਾਲ ਰਿਝਾ ਹੋਇਆ ਸਾਗ ਬੀਬੀ,ਗਵਾਂਢੀ ਦੇ ਘਰ ਦੇਕੇ ਆਈ।

ਗੁਰਬਾਣੀ ਵਿਚ ਲਿਖਿਆ ਹੋਇਆ ਹੁਕਮ ਅਖਰ ਅਖਰ ਮੰਨਕੇ ਸਤਿਗੁਰੂ ਰਾਮ ਸਿੰਘ ਜੀ ਦੇ ਬਾਣੀ ਦਾ ਉਹ ਅਦਬ ਕਰਕੇ ਵਿਖਾਇਆ ਜੋ ਹੋਰ ਕੋਈ ਕਰ ਨਹੀਂ ਸਕਿਆ।

ਪ੍ਰਮਾਣ ਤਾਂ ਹੋਰ ਭੀ ਬਹੁਤ ਹਨ ਪਰ ਲੇਖ ਲੰਬਾ ਹੋ ਜਾਣ ਦੇ ਡਰ ਤੋਂ ਏਥੇ ਨਹੀਂ ਲਿਖੇ ਜਾਂਦੇ।

ਬਾਣੀ ਵਿਚ ਬਹੁਤ ਜਗ੍ਹਾ ਨਾਮ ਦੀ ਸਿਫਤ ਲਿਖੀ ਹੋਈ ਹੈ। ਪਰ ਅਜ ਕਲ ਦੇ ਕਈ ਸਿਖ ਬਾਣੀ ਨੂੰ ਹੀ ਨਾਮ ਸਮਝੀ ਜਾਂਦੇ ਹਨ ਅਤੇ ਇਸ ਨੂੰ ਨਾਮ ਸਮਝਕੇ ਪੜ੍ਹੀ ਜਾਂਦੇ ਹਨ। ਨਾਮ ਉਨ੍ਹਾਂ ਨੇ ਪੁਛਿਆ ਨਹੀਂ ਅਤੇ ਜਪਦੇ ਭੀ ਨਹੀਂ। ਸਮਾਂ ਐਸਾ ਹੈ ਕਿ ਜੇ ਕਿਸੇ ਨੂੰ ਇਹ ਸਮਝਾਉਣ ਦਾ ਜਤਨ ਕੀਤਾ ਜਾਏ ਕਿ ਬਾਣੀ ਵਿਚ ਨਾਮ ਦੀ ਸਿਫਤ ਲਿਖੀ ਹੈ ਇਹ ਆਪ ਨਾਮ ਨਹੀਂ। ਨਾਮ ਹੋਰ ਹੈ। ਤਾਂ ਉਹ ਹੈਰਾਨ ਭੀ ਹੁੰਦਾ ਹੈ। ਪਰ ਆਪਣੀ ਮਾਨਤਾ ਉਸ ਦੇ ਮਨ ਵਿਚ ਐਸੀ ਪਕੀ ਹੋ ਚੁੱਕੀ ਹੋਈ ਹੁੰਦੀ ਹੈ ਕਿ ਵਡਾ ਜਤਨ ਕਰਨ ਤੇ ਵੀ ਨਹੀਂ ਸਮਝਦਾ।

ਗੂਜਰੀ ਰਾਗ ਦੀ ਵਾਰ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਹ ਸਲੋਕ ਹੈ:—

"ਅੰਤਰਿ ਗੁਰੁ ਅਰਾਧਣਾ ਜਿਹਵਾ ਜਪਿ ਗੁਰ ਨਾਉ।
ਨੇਤ੍ਰੀ ਸਤਿਗੁਰ ਪੇਖਣਾ ਸ੍ਰਵਣੀ ਸੁਨਣਾ ਗੁਰਿ ਨਾਉ।

ਇਨ੍ਹਾਂ ਪੰਕਤੀਆਂ ਨੂੰ ਪੜ੍ਹਕੇ ਜੇ ਕੋਈ ਇਹ ਸਮਝ ਲਵੇ ਕਿ ਮੈਂ ਗੁਰੂ ਨੂੰ ਆਰਾਧ ਲਿਆ ਹੈ,ਉਸਦਾ ਨਾਮ ਜਪ ਲਿਆ ਹੈ,ਉਸ ਨੂੰ ਆਪਣੀਆਂ ਅੱਖਾਂ ਨਾਲ ਵੇਖ ਲਿਆ ਹੈ ਅਤੇ ਕੰਨਾਂ ਨਾਲ ਉਸਦਾ ਨਾਮ ਸੁਣ ਲਿਆ ਹੈ ਤਾਂ ਉਸ ਨੂੰ ਭਾਈ ਗੁਰਦਾਸ ਜੀ ਦਾ ਇਹ ਕਬਿਤ ਪੜ੍ਹਕੇ ਇਸ ਦਾ ਅਰਥ ਚੰਗੀ ਤਰ੍ਹਾਂ ਸਮਝਣਾ ਚਾਹੀਦਾ ਹੈ:—

"ਜੈਸੇ ਖਾਂਡੁ ਖਾਂਡੁ ਕਹੈ ਮੁਹਿ ਨਹੀਂ ਮੀਠਾ ਹੋਇ
ਜਬ ਲਗੁ ਜੀਭ ਸ੍ਵਾਦਿ ਖਾਂਡੁ ਨਹੀਂ ਖਾਈਐ।
ਜੈਸੇ ਰਾਤ ਅੰਧੇਰੀ ਮੈਂ ਦੀਪਕ ਦੀਪਕ ਕਹੈ
ਤਿਮਰ ਨ ਜਾਇ ਜਬ ਲਗ ਦੀਪ ਨ ਜਗਾਈਐ ।
ਜੈਸੇ ਗਯਾਨ ਗਯਾਨ ਕਹੈ ਗਯਾਨ ਹੂੰ ਨ ਹੋਤ ਕਛੂ
ਜਬ ਲਗੁ ਗੁਰ ਗਯਾਨ ਅੰਤਰੁ ਨ ਪਾਈਐ।

ਤੈਸੇ ਗੁਰ ਧਿਆਨ ਕਹੈ ਧਿਆਨ ਹੂੰ ਨ ਪਾਵਤ ਹੈ,
ਜਬ ਲਗ ਗੁਰ ਦਰਸ ਜਾਇ ਨ ਸਮਾਈਐ।

ਜਿਵੇਂ ਖੰਡ ਖੰਡ ਆਖਣ ਨਾਲ ਮੂੰਹ ਮਿਠਾ ਨਹੀਂ ਹੁੰਦਾ ਜਦ ਤਕ ਮੂੰਹ ਵਿਚ ਖੰਡ ਪਾਕੇ ਜੀਭ ਨਾਲ ਸੁਆਦ ਚਖਿਆ ਨਾ ਜਾਵੇ। ਹਨੇਰੀ ਰਾਤ ਵਿਚ ਦੀਵਾ ਦੀਵਾ ਆਖਣ ਨਾਲ ਰੌਸ਼ਨੀ ਨਹੀਂ ਹੁੰਦੀ। ਰੌਸ਼ਨੀ ਦੀਵਾ ਜਗਾਉਣ ਨਾਲ ਹੀ ਹੁੰਦੀ ਹੈ। ਗਿਆਨ ਗਿਆਨ ਆਖਣ ਨਾਲ ਗਿਆਨ ਨਹੀਂ ਹੁੰਦਾ ਜਦ ਤੀਕ ਗੁਰੂ ਪਾਸੋਂ ਗਿਆਨ ਦੀ ਪ੍ਰਾਪਤੀ ਨਾ ਹੋਵੇ। ਇਸੇ ਤਰ੍ਹਾਂ ਗੁਰੂ ਦਾ ਧਿਆਨ ਭੀ ਕਹਿਣ ਨਾਲ ਨਹੀਂ ਪਾਇਆ ਜਾ ਸਕਦਾ। ਧਿਆਨ, ਸਤਿਗੁਰੂ ਕੇ ਦਰਸ਼ਨ ਕਰਨ ਤੋਂ ਹੀ ਪਾਇਆ ਜਾ ਸਕਦਾ ਹੈ।

ਇਸੇ ਤਰ੍ਹਾਂ, ਸਤਿਗੁਰੂ ਪਾਸੋਂ ਪੁਛ ਕੇ ਵਿਧੀ ਅਨੁਸਾਰ ਜੋ ਜਪਿਆ ਜਾਵੇ ਓਹ ਨਾਮ ਹੈ ਤੇ ਉਹੀ ਫਲਦਾਇਕ ਹੈ। ਬਾਣੀ ਵਿਚੋਂ ਨਾਮ ਦੀ ਸਿਫਤ ਪੜ੍ਹਕੇ ਨਾਮ ਨਾਮ ਦੀ ਪ੍ਰਾਪਤੀ ਨਹੀਂ ਹੁੰਦੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਨਾਮ ਮੰਤ੍ਰ ਦੇਣ ਅਤੇ ਲੈਣ ਦੀ ਭੁਲੀ ਹੋਈ ਮਰਜਾਦਾ ਨੂੰ ਗੁਰਬਾਣੀ ਅਨੁਸਾਰ ਪੁਨਰ ਜੀਵਤ ਕਰਕੇ ਸਾਕਾਰ ਕੀਤਾ। ਸੰਤ ਧਿਆਨ ਸਿੰਘ ਜੀ ਨੇ ਆਪਨੀ ਪੁਸਤਕ 'ਸਤਿਗੁਰੂ ਬਿਲਾਸ' ਵਿਚ ਇਹ ਦੇਖਕੇ ਹੀ ਲਿਖਿਆ ਹੈ:—

"ਗ੍ਰੰਥ ਬਿਧੀ ਜਿਨ ਕੇ ਪੰਥ ਲੁਟੀ"

ਭਾਰਤ ਰਿਖੀਆਂ, ਮੁਨੀਆਂ, ਤਪਸ੍ਵੀਆਂ ਅਤੇ ਧਰਮ ਰਖਯਕਾਂ ਦਾ ਦੇਸ਼ ਹੈ। ਏਥੇ ਕਿਤਨੇ ਹੀ ਰਾਜੇ ਪੈਦਾ ਹੋਏ ਅਤੇ ਮਰ ਗਏ ਪਰ ਇਸ ਦੇਸ਼ ਦੀ ਸੁਖ ਸਮ੍ਰਿਧੀ ਵਾਸਤੇ ਸਾਧੂਆਂ ਦੀ ਲੋੜ ਸਦਾ ਹੀ ਰਹਿੰਦੀ ਰਹੀ ਹੈ ਅਤੇ ਜਿਸ ਧਰਮ ਦੇ ਆਸਰੇ ਸ੍ਰਿਸ਼ਟੀ ਖੜੋਤੀ ਹੈ, ਉਸ ਧਰਮ ਤੋਂ ਸਰੀਰ ਬਲੀਦਾਨ ਕਰਨ ਵਾਲੇ ਭੀ ਇਸ ਦੇਸ਼ ਵਿਚ ਅਨੇਕਾਂ ਹੋ ਚੁਕੇ ਹਨ। ਹਵਨ ਯਗ ਆਦਿ ਸੁਕ੍ਰਿਤ ਕਰਮ ਕਰਨੇ ਇਸ ਦੇਸ਼ ਦੀ ਪ੍ਰੰਪਰਾ ਹੈ। ਪਹਿਲੇ ਸਮਿਆਂ ਵਿਚ ਭੀ ਹਵਨ ਜੱਗ ਹੁੰਦੇ ਰਹੇ ਹਨ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਲਿਖੀ ਹੋਈ ਮਾਝ ਰਾਗ ਬਾਣੀ ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਗੁਰੂ ਜੀ ਭੀ ਹਵਨ ਕਰਦੇ ਜਾਂ ਕਰਵਾਉਂਦੇ ਰਹੇ ਹੋਣਗੇ। ਆਪ ਨੇ ਲਿਖਿਆ ਹੈ:—

ਵੁਠੈ ਘਾਹੁ ਚਰਹਿ ਨਿਤਿ ਸੁਰਹੀ
ਸਾ ਧਨ ਦਹੀ ਵਿਲੋਵੈ।
ਤਿਤੁ ਘਿਇ ਹੋਮ ਜਗ ਸਦ ਪੂਜਾ
ਪਇਐ ਕਾਰਜੁ ਸੋਹੈ।

(ਵਾਰ ਮਾਝ ਮ: ੧ ਪੰਨਾ ੧੫੦)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭੀ ਹਵਨ ਕੀਤਾ ਅਤੇ ਬਾਦ ਵਿਚ ਮੁਗਲ ਰਾਜ ਦੇ ਅੰਤਲੇ ਦਿਨਾਂ ਵਿਚ ਸਿੱਖਾਂ ਵਿਚ ਹਵਨ ਕਰਨ ਦੀ ਪ੍ਰੰਪਰਾ ਨੂੰ ਸਥਿਰ ਰਖਣ ਦੇ ਪ੍ਰਮਾਣ ਇਤਿਹਾਸ ਵਿਚੋਂ ਮਿਲਦੇ ਹਨ। ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ—

ਹੋਮ ਜਗ ਕਰਵਾਤੇ ਪ੍ਰਸਾਦ ਬਟਵਾਤੇ
ਰੌਣਕ ਰਖਾਤੇ ਗਾਤੇ ਸਬਦ ਜ਼ਬਾਨੀ ਥੇ।

(ਪੰਥ ਪ੍ਰਕਾਸ਼ ਉਤ੍ਰਾਰਧ)

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਭੀ ਹਵਨ ਦੀ ਮਰਜਾਦਾ ਨੂੰ ਵਿਸ਼ੇਸ਼ਤਾ ਦਿਤੀ ਪਰ ਹਵਨ ਕਰਨ ਵਾਸਤੇ ਹਵਨ ਦੇ ਨਾਲ ਆਦਿ ਅਤੇ ਦਸਮ ਬਾਣੀ ਦੇ ਪਾਠ ਕਰਨ ਦਾ ਹੁਕਮ ਦਿਤਾ—

ਆਦਿ ਬਾਣੀ : ਜਪ ਸਾਹਿਬ
ਦਸਮ ਬਾਣੀ : ਚਉਪਈ ਜਾਪੁ ਸਾਹਿਬ
ਚੰਡੀ ਚਰਿਤ੍ਰ
ਅਕਾਲ ਉਸਤਤ

ਹਰ ਕਾਰਜ ਦੇ ਕਰਨ ਵਾਸਤੇ ਸ੍ਰੀ ਸਤਿਗੁਰੂ ਜੀ ਨੇ ਭਜਨ ਕਰਨ ਜਾਂ ਬਾਣੀ ਪੜ੍ਹਨ ਨੂੰ ਵਿਸ਼ੇਸ਼ਤਾ ਦਿਤੀ। ਇਸੇ ਤਰ੍ਹਾਂ ਅੰਮ੍ਰਿਤ ਤਿਆਰ ਕਰਨ ਵਾਸਤੇ ਭੀ ਆਪ ਜੀ ਨੇ ਆਦਿ ਤੇ ਦਸਮ ਬਾਣੀ ਪੜ੍ਹਕੇ ਤਿਆਰ ਕਰਨ ਦੀ ਵਿਧੀ ਦਸੀ। ਦਸਮੇਸ਼ ਜੀ ਨੇ ਜਿਵੇਂ ਅੰਮ੍ਰਿਤ ਤਿਆਰ ਕੀਤਾ ਉਹ ਵਿਧੀ ਅਲੋਪ ਹੋ ਚੁਕੀ ਸੀ। ਜਿਸ ਤਰ੍ਹਾਂ ਹੁਣ ਅੰਮ੍ਰਿਤ ਤਿਆਰ ਕੀਤਾ ਜਾਂਦਾ ਹੈ ਏਹ ਵਿਧੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਦੇਣ ਹੈ।

ਗੁਰਬਾਣੀ ਦੇ ਕੀਰਤਨ ਨੂੰ ਸ੍ਰੀ ਸਤਿਗੁਰੂ ਰਾਮ

ਸਿੰਘ ਜੀ ਨੇ ਪਹਿਲ ਦਿਤੀ ਅਤੇ ਕੀਰਤਨ ਵਿਚ ਐਸੀ ਸ਼ਕਤੀ ਪਾਈ ਕਿ ਸੁਣਨ ਵਾਲੇ ਪ੍ਰਭਾਵਿਤ ਹੋਏ ਬਿਨਾਂ ਨਹੀਂ ਰਹਿੰਦੇ ਸਨ। ਕਈ ਤਾਂ ਐਸੇ ਮਸਤ ਹੋ ਜਾਂਦੇ ਸਨ ਜਿਨ੍ਹਾਂ ਨੂੰ ਸਰੀਰ ਦੀ ਸੁਧ ਨਹੀਂ ਸੀ ਰਹਿ ਜਾਂਦੀ। ਕਈਆਂ ਨੂੰ ਐਸਾ ਵੈਰਾਗ ਹੋ ਜਾਂਦਾ ਜੋ ਸੰਸਾਰ ਅਤੇ ਕੁਟੰਬ ਨਾਲੋਂ ਅਲੋਪ ਹੋ ਜਾਂਦੇ। ਕਈ ਇਸ ਅਵਸਥਾ ਤੋਂ ਭੀ ਲੰਘ ਜਾਂਦਾ ਉਨ੍ਹਾਂ ਦੀ ਅਵਸਥਾ ਦੇਖ ਕੇ ਓਸ ਸਮੇਂ ਦੇ ਇਕ ਕਵੀ ਭਾਈ ਚੰਦਾ ਸਿੰਘ ਜੀ ਨੇ ਲਿਖਿਆ ਹੈ—

ਸੁਣ ਲਓ ਸੰਤ ਜਨਾਂ ਗਲ ਹੋਰ
ਮੈਨੂੰ ਭਜਨ ਲੈਣ ਦੀ ਲੋੜ
ਲਿਆ ਭਜਨ ਮੈਂ ਕਰ ਕੇ ਜੋੜ
ਸੱਸ ਕਢੇਂਦੀ ਮੰਦੇ ਬੋਲ
ਨੀ ਤੈਂ ਜਾਣਾ ਕੂਕਿਆਂ ਕੋਲ
ਏਹ ਮਿਹਣੇ ਮਾਰਦੀ...........
ਫਿਰ ਮੈਂ ਹੋਇ ਵੈਰਾਗਣ ਚੱਲੀ
ਚਰਖੇ ਤੰਦ ਨਾ ਪਾਈ ਛੱਲੀ
ਘਰ ਤੋਂ ਤੁਰ ਕੇ ਗਈ ਇਕੱਲੀ
ਕਿਸੇ ਦੀ ਗਲ ਨਾ ਲਗਦੀ ਭੱਲੀ
ਮੈਨੂੰ ਲੋਕ ਆਖਦੇ ਝੱਲੀ।
ਮੈਂ ਸਤਿਗੁਰ ਤਾਰੀਆਂ...........।

ਆਸਾ ਦੇ ਛੰਤਾਂ ਵਿਚ ਲਿਖਿਆ ਸ੍ਰੀ ਗੁਰੂ ਰਾਮਦਾਸ ਜੀ ਦੀਆਂ ਇਹ ਪੰਕਤੀਆਂ—

ਹਰਿ ਪ੍ਰੇਮ ਬਾਣੀ ਮਨੁ ਮਾਰਿਆ,
ਅਣੀਆਲੇ ਅਣੀਆ ਰਾਮ ਰਾਜੇ।
ਜਿਸ ਲਾਗੀ ਪੀਰ ਪਿਰੰਮ ਕੀ,
ਸੋ ਜਾਣੈ ਜਰੀਆ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਿਖਾਂ ਨੇ ਮਸਤ ਹੋ ਹੋ ਕੇ, ਦੁਨੀਆਂ ਤੋਂ ਟੁਟ ਕੇ ਆਏ ਸਤਿਗੁਰੂ ਦੇ ਪ੍ਰੇਮ ਵਿਚ ਮਗਨ ਹੋਕੇ ਮੂਰਤੀ ਮਾਨ ਕੀਤੀਆਂ ਜਿਸ ਦੀ ਚਰਚਾ ਸਭ ਇਤਿਹਾਸਕਾਰਾਂ ਨੇ ਕੀਤੀ ਹੈ।

ਐਥੇ (ਸ੍ਰੀ ਭੈਣੀ ਸਾਹਿਬ) ਹੁੰਦਿਆਂ ਸਭ ਤੋਂ ਪਹਿਲੇ ਜੋ ਰਹਿਤ ਨਾਮਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਲਿਖਿਆ ਉਸ ਵਿਚ ਏਹ ਫੁਰਮਾਨ ਹੈ—

ਹਰ ਬਖਤ ਦੁਵਾਨ ਲਾਉਣਾ,
ਹਰਿ ਦਿਨ ਸਬਦੁ ਕੀਰਤਨੁ ਕਰਨਾ।

ਸ੍ਰੀ ਗੁਰੂ ਰਾਮ ਦਾਸ ਜੀ ਭੀ ਹਰਿ ਕੀਰਤਨ ਆਪ ਕਰਦੇ ਸਨ ਅਤੇ ਉਹਨਾਂ ਦੀ ਚਲਾਈ ਹੋਈ ਮਰਜ਼ਾਦਾ ਅਨੁਸਾਰ ਸ੍ਰੀ ਅੰਮ੍ਰਿਤਸਰ ਦਰਬਾਰ ਸਾਹਿਬ ਵਿਚ ਕੀਰਤਨ ਹੁੰਦਾ ਰਿਹਾ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਉਪ੍ਰੋਕਤ ਫੁਰਮਾਨ

ਹਉ ਅਨਦਿਨੁ ਹਰਿਨਾਮੁ ਕੀਰਤਨੁ ਕਰਉ,

ਸਿਖਾਂ ਨੂੰ ਕੀਰਤਨ ਕਰਨ ਵਾਸਤੇ ਪ੍ਰੇਰਣਾ ਸਰੋਤ ਹੈ। ਨਾਮਧਾਰੀ ਸਿੰਘਾਂ ਵਿਚ ਢੋਲਕ ਛੈਣਿਆਂ ਨਾਲ ਕੀਰਤਨ ਕਰਨਾ ਪ੍ਰਚਲਿਤ ਹੈ। ਏਹ ਭੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਦੇਣ ਹੈ। ਆਪ ਜੀ ਨੇ ਹੁਕਮ ਦਿਤਾ ਸੀ ਕਿ ਕੀਰਤਨ ਅਤੇ ਢੋਲਕ ਛੈਣਿਆਂ ਦੀ ਅਵਾਜ਼ ਜਿਥੇ ਤਕ ਜਾਏਗੀ,ਸਭ ਜੂਨਾਂ ਦਾ ਉਧਾਰ ਹੋ ਜਾਇਗਾ। ਸ੍ਰੀ ਗੁਰੂ ਰਾਮਦਾਸ ਜੀ ਦੇ ਸਮੇਂ ਤੰਤ ਵਾਲੇ ਸਾਜ਼ਾਂ ਨਾਲ ਕੀਰਤਨ ਕੀਤਾ ਜਾਂਦਾ ਸੀ। ਓਹੀ ਪ੍ਰਥਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨ ਸਥਿਰ ਰਖੀ ਅਤੇ ਉਨ੍ਹਾਂ ਦੇ ਪ੍ਰਦੇਸ ਗਮਨ ਤੋਂ ਬਾਦ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਫਿਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਤੇ ਹੁਣ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਰੀਤੀ ਨੂੰ ਉਸੇਤਰ੍ਹਾਂ ਕਾਇਮ ਰਖਿਆਹੋਇਆ ਹੈ। ਪਰ ਨਾਮਧਾਰੀਆਂ ਤੋਂ ਬਿਨਾਂ ਦੂਜੇ ਸਿਖਾਂ ਵਿਚ ਇਹ ਰੀਤੀ ਖਤਮ ਹੋ ਚੁਕੀ ਹੈ।

ਸਿਖੀ ਦੀ ਵਿਆਖਿਆ ਲਿਖਦਿਆਂ ਭਾਈ ਗੁਰਦਾਸ ਜੀ ਨੇ ਲਿਖਿਆ ਹੈ-

ਗੁਰ ਸਿਖੀ ਬਾਰੀਕ ਹੈ ਖੰਡੇ ਧਾਰ ਗਲੀ ਅਤਿ ਭੀੜੀ।
ਉਪਰ ਟਿਕੈ ਨ ਭੁਣਹਣਾ ਠਹਿਰ ਨ ਸਕੈ ਉਪਰ ਕੀੜੀ।

ਸ੍ਰੀ ਗੁਰੂ ਅਮਰਦਾਸ ਜੀ ਨੇ ਭੀ ਇਸ ਦਾ ਸੰਕੇਤ ਅਨੰਦ ਸਾਹਿਬ ਵਿਚ ਕੀਤਾ ਹੈ-

ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ।

ਅਤੇ ਨਾਮਦੇਵ ਜੀ ਨੇ ਸੋਰਠ ਵਿਚ ਲਿਖਿਆਹੈ-

ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ।
ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ।

ਸ੍ਰੀ ਸਤਿਗੁਰੂ ਜੀ ਦੇ ਸਿਖਾਂ ਵਿਚ ਉਪ੍ਰੋਕਤ ਵਿਆਖਿਆ ਵਾਲੀਆਂ ਸਿਫਤਾਂ ਐਸੀਆਂ ਬਖਯਾਤ ਹੋਈਆਂ ਜਿਨ੍ਹਾਂ ਦਾ ਪ੍ਰਮਾਣ ਹੋਰ ਕਿਤੇ ਮਿਲਦਾ ਨਹੀਂ।

ਆਪ ਜੀ ਨੇ ਮਹੀਨਾ ਹਾੜ ਸੰਮਤ ੧੯੨੦ ਬਿ: ਨੂੰ ਪਿੰਡ ਖੋਟੇ ਜ਼ਿ: ਫਿਰੋਜ਼ਪੁਰ ਵਿਚ ਅਨੰਦ ਮਰਯਾਦਾ ਦੀ ਰੀਤੀ ਤੋਰੀ। ਇਸ ਤੋਂ ਪਹਿਲਾਂ ਸਭ ਵਿਵਾਹ ਵੇਦ ਰੀਤੀ ਨਾਲ ਹੁੰਦੇ ਸਨ, ਅਤੇ ਵਿਆਹ ਕਰਾਉਣ ਵਾਲੇ ਬ੍ਰਾਹਮਣਾਂ ਨੇ ਇਸ ਕਰਤਵ ਨੂੰ ਆਪਣੀ, ਆਮਦਨੀ ਦਾ ਸਾਧਨ ਬਣਾ ਰਖਿਆ ਹੋਇਆ ਸੀ। ਚਾਹੇ ਉਹਨਾਂ ਦਾ ਚਰਿਤ੍ਰ ਕੈਸਾ ਭੀ ਹੁੰਦਾ ਕੇਵਲ ਬ੍ਰਾਹਮਣਾਂ ਦੇ ਘਰ ਜਨਮ ਲੈਣ ਕਰਕੇ ਆਪਣੇ ਆਪ ਨੂੰ ਉਹ ਇਹ ਕਰਤਵਯ ਕਰਨ ਦਾ ਅਧਿਕਾਰੀ ਮੰਨਦੇ ਸਨ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਹਵਨ ਕਰਕੇ ਵੇਦੀ ਗਡਕੇ ਲੜਕੇ ਲੜਕੀ ਨੂੰ ਹਵਨ ਦੁਆਲੇ ਚਾਰ ਫੇਰੇ ਲੈਣ ਦੇ ਨਾਲ ਨਾਲ ਆਦਿ ਸ੍ਰੀ ਗ੍ਰੰਥ ਸਾਹਿਬ ਵਿਚ ਸ੍ਰੀ ਗੁਰੂ ਰਾਮਦਾਸ ਜੀ ਦੀ ਉਚਾਰੀ ਹੋਈ ਪਵਿਤ੍ਰ ਬਾਣੀ ਦੀਆਂ ਲਾਵਾਂ ਪੜ੍ਹਨ ਦੀ ਰੀਤੀ ਤੋਰੀ। ਬਾਣੀ ਦਾ ਏਹ ਅਦਬ ਕਰਾਉਣ ਵਾਲੇ ਭੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਭ ਤੋਂ ਪਹਿਲੇ ਸਨ।

ਇਹ ਰੀਤੀ ਪ੍ਰਚਲਿਤ ਕਰਨ ਤੇ ਆਪ ਜੀ ਨੂੰ ਬਹੁਤ ਕਠਿਨਾਈਆਂ ਦਾ ਸਾਹਮਣਾ ਕਰਨਾ ਪਿਆ ਪਰ ਏਹ ਆਪ ਨੇ ਐਸੀ ਪਕੀ ਕੀਤੀ ਅਤੇ ਗੁਰਬਾਣੀ ਦਾ ਐਸਾ ਅਦਬ ਕਰਾਇਆ ਜਿਸ ਦਾ ਉਦਾਹਰਣ ਹੋਰ ਕਿਤੇ ਨਹੀਂ ਮਿਲਦਾ।

ਆਪ ਜੀ ਨੇ ਆਗਿਆ ਕੀਤੀ ਕਿ ਜਿਨ੍ਹਾਂ ਦੇ ਫੇਰੇ ਵੇਦ ਰੀਤੀ ਨਾਲ ਹੋਏ ਹਨ, ਉਹ ਦੁਬਾਰਾ ਇਸ ਨਵੀਂ ਰੀਤੀ ਨਾਲ ਅਨੰਦ ਪੜ੍ਹਾਉਣ। ਸ੍ਰ: ਲਾਲ ਸਿੰਘ ਜੀ ਪਿੰਡ ਗੁਮਟੀ ਰਿ. ਨਾਭਾ, ਜੋ ਫੂਲ ਵੰਸ਼ ਵਿਚੋਂ ਸਨ, ਅਤੇ ਜਿਨ੍ਹਾਂ ਦੀ ਸੰਗਯਾ ਲੋਂਢ ਘਰੀਏ ਸੀ। ਉਨ੍ਹਾਂ ਦੇ ਪੁਤ੍ਰਾਂ ਨੇ ਲਾਵਾਂ ਪੜ੍ਹੀਆਂ ਅਤੇ ਪਿਤਾ ਅਤੇ ਮਾਤਾ ਨੇ ਹਵਨ ਦੁਆਲੇ ਫੇਰੇ ਲਏ।

ਅਜ ਕਈ ਸ੍ਵਾਰਥੀ ਇਤਿਹਾਸਕਾਰ ਉਪ੍ਰੋਕਤ ਰੀਤੀ ਦਾ ਸ਼੍ਰੇਯ ਕਿਸੇ ਹੋਰ 'ਸ਼ਰੇਣੀ' ਨੂੰ ਦੇਣ ਦਾ ਜਤਨ ਕਰਦੇ ਹਨ। ਸੱਚ ਸੋਨਾ ਹੈ, ਉਸਦੀ ਚਮਕ ਸਥਿਰ ਰਹਿੰਦੀ ਹੈ ਅਤੇ ਜ਼ੰਗਾਲ ਨਹੀਂ ਲਗਦਾ। ਬਨਾਵਟੀ ਪਾਣੀ ਚੜ੍ਹਿਆ ਹੋਇਆ ਚਮਕ ਬਹੁਤ ਦਿਖਾਉਂਦਾ ਹੈ ਪਰ ਉਹ ਥੋੜੀ ਦੇਰ ਬਾਦ ਫਿਕੀ ਪੈ ਜਾਂਦੀ ਹੈ।

ਇਸੇਤਰ੍ਹਾਂ ਕਈ ਉਨ੍ਹਾਂ ਲੇਖਕਾਂ ਨੇ ਜਿਨਾਂ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਸੋਭਾ ਨਹੀਂ ਭਾਉਂਦੀ ਉਨ੍ਹਾਂ ਨੇ ਹੋਰਨਾਂ ਦੀ ਬਨਾਵਟੀ ਸੋਭਾ ਚਮਕਾਉਂਦੇ ਹੋਇਆਂ ਅਨੰਦ ਰੀਤੀਤੋਰਨੀ ਉਨ੍ਹਾਂ ਦੇ ਨਾਮ ਲਾਈ ਹੈ। ਪਰ ਇਹੋ ਜਿਹੀਆਂ ਸਤਰਾਂ ਥੋੜਾ ਥੋੜਾ ਚਿਰ ਹੀ ਸਥਿਰ ਰਹੀਆਂ ਹਨ ਕਿਉਂਕਿ ਉਨ੍ਹਾਂ ਵਿਚ ਸੱਚ ਨਹੀਂ ਸੀ। ਅਜ ਜਦੋਂ ਕੋਈ ਅਨੰਦ ਰੀਤੀ ਦੀ ਗੱਲ ਕਰਦਾ ਹੈ ਤਾਂ ਨਾਮਧਾਰੀਆਂ ਦੀ ਹੀ ਕਰਦਾ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਵਿਧਵਾ ਵਿਆਹ ਦੀ ਰੀਤਿ ਭੀ ਤੋਰੀ। ਕਈ ਉਹ ਮਾਈਆਂ ਜੋ ਵਿਧਵਾ ਸਨ ਅਤੇ ਬਿਰਧ ਹੋ ਚੁਕੀਆਂ ਸਨ, ਨੇ ਆਗਿਆ ਦਾ ਪਾਲਣ ਕਰਦਿਆਂ ਲੋਕ ਲਾਜ ਦੀ ਪ੍ਰਵਾਹ ਨਹੀਂ ਕੀਤੀ ਅਤੇ ਆਪਣਾ ਹਾਣ ਪ੍ਰਮਾਣ ਦੇਖਕੇ ਅਰਦਾਸੇ ਕਰਾ ਲਏ।

ਮਾਝ ਰਾਗ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਲਿਖੀ ਹੋਈ ਪੰਕਤੀ ਨੂੰ ਮੰਨਣਾ ਭੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਵਿਸ਼ੇਸ਼ ਕਰਕੇ ਕਰਵਾਇਆ। ਇਸ਼ਨਾਨ ਸਣੇ ਕੇਸੀ ਕਰਨਾ ਆਪ ਜੀ ਦਾ ਖਾਸ ਹੁਕਮ ਸੀ। ਇਸ਼ਨਾਨ ਉਹ ਹੀ ਹੈ ਜੋ ਸਕੇਸ਼ ਹੋਵੇ। ਇਹ ਕਰਨ ਨਾਲ ਹੀ ਪਵਿਤਰਤਾ ਮੰਨੀ ਜਾਂਦੀ ਹੈ। ਸ੍ਰੀ ਗੁਰੂ ਦੇਵ ਜੀ ਨੇ ਫੁਰਮਾਇਆ ਹੈ:—

ਮੁਇਆਂ ਜੀਵਦਿਆਂ ਗਤਿ ਹੋਵੈ।
ਜਾ ਸਿਰਿ ਪਾਈਐ ਪਾਣੀ।

ਪ੍ਰਸਿਧ ਲੇਖਕ ਸਿੰਘ ਸਭਾ ਅਤੇ ਅਕਾਲੀ ਲਹਿਰ ਦੇ ਸਮਰਥਕ ਸ੍ਰ. ਸਮਸ਼ੇਰ ਸਿੰਘ ਜੀ ਅਸ਼ੋਕ ਨਾਮਧਾਰੀਆਂ ਬਾਰੇ ਅਪਣੇ ਵੀਚਾਰ ਇਨਾਂ ਸ਼ਬਦਾਂ ਵਿਚ ਲਿਖਦੇ ਹਨ:-

ਨਾਮਧਾਰੀਏ ਅਜਿਹੀਆਂ ਗੱਲਾਂ ਦੇ ਕਾਰਣ ਜਿਵੇਂ ਹੋਰ ਸਿਖਾਂ ਦੇ ਨਾਲ ਨਹੀਂ ਰਲਦੇ, ਉਸੇਤਰ੍ਹਾਂ

ਇਨ੍ਹਾਂ ਦੀ ਰਹੁ ਰੀਤੀ ਵੀ ਕੁਝ ਵਿਲਖਣ ਹੀ ਹੈ। ਇਹ ਲੋਕ ਆਮ ਤੌਰ ਤੇ ਸੁਫੈਦ ਵਸਤ੍ਰ ਪਹਿਨਦੇ ਤੇ ਉਨ ਦੀ ਮਾਲਾ ਰਖਦੇ ਹਨ। ਅੰਮ੍ਰਿਤ ਇਕ ਬਾਟੇ ਵਿਚ ਨਹੀਂ ਸਗੋਂ ਜੁਦਾ ਜੁਦਾ ਛਕਾਉਂਦੇ ਹਨ। ਕਈ ਸਜਨ ਸ਼ਬਦ ਕੀਰਤਨ ਸਮੇਂ ਹਾਲ ਮਸਤ ਹੋ ਕੇ ਕੂਕਾਂ ਮਾਰ ਉਠਦੇ ਹਨ। ਦਸਤਾਰ ਵੀ ਸਿਰ ਤੋਂ ਲਹਿ ਜਾਂਦੀ ਹੈ। ਇਸ ਨੂੰ ਨਾਮਧਾਰੀ ਸੰਕੇਤ ਅਨੁਸਾਰ ਸੁਤ੍ਰ ਪੈਣਾ ਕਿਹਾ ਜਾਂਦਾ ਹੈ। ਗੁਰਮਤ ਦੇ ਨਾਲ ਹੀ ਕਈ ਸਤਿਜੁਗੀ ਰੀਤਾਂ ਵੀ ਇਨ੍ਹਾਂ ਵਿਚ ਪ੍ਰਚਲਤ ਹਨ, ਜਿਵੇਂ ਅਨੰਦ ਵਿਆਹ ਸਮੇਂ ਵੇਦੀ ਗਡਣੀ, ਹਵਨ ਕਰਨਾ, ਫਿਰ ਵਧੂ ਨੂੰ ਅਗ ਦੁਆਲੇ ਘੁਮਾਉਣਾ ਆਦਿ। ਸਭ ਤੋਂ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਨਾਮਧਾਰੀਏ ਵਿਆਹ ਸ਼ਾਦੀਆਂ ਬੜੇ ਸਾਦੇ ਢੰਗ ਨਾਲ ਕਰਦੇ ਹਨ ਜਿਨ੍ਹਾਂ ਵਿਚ ਖਰਚ ਉਕਾ ਹੀ ਨਹੀਂ ਕੀਤਾ ਜਾਂਦਾ, ਸੌਂਧ ਦਾ ਪ੍ਰਸ਼ਾਦਾ ਛਕਦੇ ਹਨ ਤੇ ਦਾਰੂ (ਸ਼ਰਾਬ) ਮਾਸ ਤੋਂ ਖਾਸ ਤੌਰ ਤੇ ਪ੍ਰਹੇਜ ਕਰਦੇ ਹਨ।"

(ਪੰਜਾਬ ਦੀਆਂ ਲਹਿਰਾਂ ਐਡੀਸ਼ਨ ੧ ਪੰਨਾ ੧੫੫)

ਆਦਿ ਹੀ ਨਹੀਂ, ਦਸਮ ਗੁਰੂ ਜੀ ਦੀ ਬਾਣੀ ਦਾ ਅਦਬ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਿੰਘਾਂ ਨੇ ਜੋ ਕੀਤਾ ਹੈ, ਓਹ ਹੋਰ ਕੋਈ ਕਰ ਨਹੀਂ ਸਕਿਆ। ਉਗ੍ਰਦੰਤੀ (ਛਕੇ ਦੇਵੀ) ਵਿਚ ਦਸਮੇਸ਼ ਜੀ ਲਿਖਦੇ ਹਨ—

ਮੜੀ ਗੋਰ ਦੇਵਲ ਮਸੀਤਾਂ ਗਿਰਾਯੰ।
ਤੁਹੀ ਏਕ ਅਕਾਲ ਹਰਿ ਹਰਿ ਜਪਾਯੰ।

ਨਾਮਧਾਰੀ ਸਿੰਘਾਂ ਨੇ ਨਿਡਰ ਹੋਕੇ ਮੜ੍ਹੀਆਂ ਅਤੇ ਕਬਰਾਂ ਢਾਹੀਆਂ। ਜਿਥੇ ਕਿਸੇ ਵਿਚ ਕੋਈ ਸ਼ਕਤੀ ਸੀ, ਜਿਵੇਂ ਇਕ ਸਤੀ ਦੀ ਮੜ੍ਹੀ ਵਿਚੋਂ ਅਗ ਨਿਕਲੀ ਤਾਂ ਛਰਲਾ ਮਾਰਕੇ (ਪਿਸ਼ਾਬ ਕਰਕੇ) ਉਸਨੂੰ ਠੰਢਾ ਕੀਤਾ। ਦਸਮੇਸ਼ ਜੀ ਦੀ ਬਾਣੀ ਮੰਨਣ ਦਾ ਸਾਹਸ ਨਾਮਧਾਰੀ ਸਿੰਘਾਂ ਤੋਂ ਬਿਨਾਂ ਹੋਰ ਕੋਈ ਕਰ ਨਹੀਂ ਸਕਿਆ।

ਅੰਗ੍ਰੇਜ਼ੀ ਸ੍ਰਕਾਰ ਦੇ ਵਕਤ ਦੀ ਪੰਜਾਬ ਸ੍ਰਕਾਰ ਦਾ ਸੈਕ੍ਰੇਟ੍ਰੀ ਮਿ: ਮਾਰੰਟਨ ੨ ਫਰਵਰੀ ੧੮੬੭ ਦੀ ਰੀਪੋਰਟ ਵਿਚ ਲਿਖਦਾ ਹੈ ਕਿ ਫੀਰੋਜਪੁਰ ਜਿਲੇ ਦੇ ਪਿੰਡ ਚੂਹੜ ਭੈਣੀ ਅਤੇ ਛੋਟੇ ਬਰਸੂ ਦੀਆਂ ਕਬਰਾਂ ਢਾਹੁਣ ਤੇ ਵਰਿਆਮ ਸਿੰਘ ਫਤੇ ਸਿੰਘ ਅਤੇ ਜੈਮਲ ਸਿੰਘ ਨੂੰ ੩-੩ ਮਹੀਨੇ ਕੈਦ ਅਤੇ ੨੦ ੨੦ ਰੁਪੈ ਜਰਮਾਨਾ, ਜਾਂ ਜੁਰਮਾਨਾ ਨਾ ਦੇਣ ਦੀ ਹਾਲਤ ਵਿਚ ੬-੬ ਮਹੀਨੇ ਕੈਦ ਦੀ ਸਜ਼ਾ ਦਿਤੀ ਗਈ।

ਨਾਮਧਾਰੀਆਂ ਵਿਚ ਗ੍ਰੰਥ ਸਾਹਿਬਾਂ ਨੂੰ ਬਹੁਤ ਉਚੇ ਥਾਂ ਤੇ ਰਖਕੇ ਸਜਾਵਟਾਂ ਲਾਉਣੀਆਂ ਅਤੇ ਰੰਗਦਾਰ ਕੀਮਤੀ ਰੁਮਾਲੇ ਪਾਕੇ ਬੜਾ ਜਲਾਉ ਦਿਖਾਉਣ ਦੀ ਰੀਤ ਨਹੀਂ। ਗ੍ਰੰਥਸਾਹਿਬ ਦੀ ਬੀੜ ਪੀੜ੍ਹੇ ਤੇ ਸਵਛ ਬਸਤਰ ਵਿਛਾਕੇ, ਸਰ੍ਹਾਣੇ ਦੋਹੀਂ ਪਾਸੀਂ ਰਖਕੇ ਅਤੇ ਸਾਫ ਸੁਥਰੇ ਸੁੰਦਰ ਰੁਮਾਲੇ ਪਾਕ ਕੀਤੀ ਜਾਂਦੀ ਹੈ। ਤਾਬਿਆ ਬੈਠਣ ਵਾਲੇ ਸਿੰਘ ਲਈ ਜ਼ਰੂਰੀ ਹੈ ਕਿ ਉਹ ਜੇ ਜੰਗਲ ਜਾਕੇ ਆਇਆ ਹੈ ਤਦ ਇਸ਼ਨਾਨ ਕਰਕੇ, ਨਵੇਂ ਬਸਤਰ ਪਾਕੇ ਫਿਰ ਬੈਠੇ।

ਜਿਤਨੇ ਪਾਠ ਨਾਮਧਾਰੀਆਂ ਨੇ ਆਦਿ ਅਤੇ ਦਸਮ ਸ੍ਰੀ ਗ੍ਰੰਥਸਾਹਿਬ ਦੇ ਕੀਤੇ ਹਨ, ਹੋਰਕੋਈ ਸਿਖ ਸ਼੍ਰੇਣੀ ਇਤਨੇ ਕਰ ਨਹੀਂ ਸਕੀ ਅਤੇ ਕੇਵਲ ਪਾਠ ਹੀ ਨਹੀਂ ਕੀਤੇ, ਬਾਣੀ ਦਾ ਅਖਰ ਅਖਰ ਮੰਨਣ ਕੀਤਾ ਹੈ, ਇਸਦੀ ਉਦਾਹਰਣ ਕਿਤੇ ਮਿਲਦੀ ਨਹੀਂ।

ਆਦਿ ਸ੍ਰੀ ਗ੍ਰੰਥ ਸਾਹਿਬ ਨੂੰ ਗੁਰੂ ਆਖਣ ਵਾਲੇ, ਨਾਮਧਾਰੀਆਂ ਤੇ ਇਹ ਇਤਰਾਜ਼ ਤਾਂ ਕਰਦੇ ਹਨ ਕਿ ਏਹ ਗੁਰੂ ਗ੍ਰੰਥ ਸਾਹਿਬ ਕਿਉਂ ਨਹੀਂ ਕਹਿੰਦੇ ਅਤੇ ਇਸਨੂੰ ਗੁਰੂ ਕਿਉਂ ਨਹੀਂ ਮੰਨਦੇ। ਪਰ ਓਨ੍ਹਾਂ ਕਦੇ ਬਾਣੀ ਦਾ ਪਾਠ ਪੜ੍ਹਕੇ ਵੀਚਾਰਿਆ ਨਹੀਂ ਕਿ ਗੁਰੂ ਦੇ ਲਖਣ ਕੀ ਲਿਖੇ ਹਨ। ਗੁਰ-ਬਾਣੀ ਅਨੁਸਾਰ ਗੁਰੂ ਜੋ ਹੈ ਉਸਦੇ ਨੇਤਰ ਹਨ, ਹਥ ਹਨ, ਚਰਨ ਹਨ, ਉਹ ਬਚਨ ਕਰਦਾ ਹੈ।

ਉਹਨਾਂ ਦੇ ਕਹਿਣ ਅਨੁਸਾਰ ਜੇ ਗ੍ਰੰਥ ਸਾਹਿਬ ਨੂੰ ਗੁਰੂ ਮੰਨ ਲਿਆ ਜਾਵੇ ਅਤੇ ਦੇਹਧਾਰੀ ਨੂੰ ਛਡ ਦਿਤਾ ਜਾਵੇ ਤਦ ਗ੍ਰੰਥ ਸਾਹਿਬ ਵਿਚ ਹੀ ਲਿਖੇ ਹੋਏ ਏਹ ਅਖਰ ਰੱਦ ਹੁੰਦੇ ਹਨ—

ਭਰਮ ਭੂਲੇ ਅਗਿਆਨੀ ਅੰਧੁਲੇ
ਭ੍ਰਮਿ ਭ੍ਰਮਿ ਫੂਲ ਤੋਰਾਵੈ ।
ਨਿਰਜੀਉ ਪੂਜਹਿ ਮੜਾ ਸਰੇਵਹਿ
ਸਭ ਬਿਰਥੀ ਘਾਲ ਗਵਾਵੈ ।੩।
ਬ੍ਰਹਮ ਬਿੰਦੇ ਸੋ ਸਤਿਗੁਰ ਕਹੀਐ
ਹਰਿ ਹਰਿ ਕਥਾ ਸੁਣਾਵੈ ।
ਤਿਸੁ ਗੁਰ ਕਉ ਛਾਦਨ ਭੋਜਨ ਪਾਟਪਟੰਬਰ
ਬਹੁ ਬਿਧਿ ਸਤਿ ਕਰਿ ਮੁਖ ਸੰਚਹੁ
ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ ।੪।
ਸਤਿਗੁਰ ਦੇਉ ਪਰਤਖਿ ਹਰਿ ਮੂਰਤਿ
ਜੋ ਅੰਮ੍ਰਿਤ ਬਚਨ ਸੁਣਾਵੈ ।
(ਮਲਾਰ ਮਹਲਾ ੪)

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਮਰ ਚੁਕੀ ਹੋਈ ਸਿਖੀ ਵਿੱਚ ਜਾਨ ਪਾਈ । ਸਿਖਾਂ ਨੂੰ ਗੁਰ-ਬਾਣੀ ਦਾ ਅਦਬ ਕਰਨਾ ਦਸਿਆ ਕਿ ਪੜ੍ਹਕੇ ਵੀਚਾਰਕੇ ਇਸ ਵਿਚ ਸਤਿਗੁਰੂ ਦੇ ਲਿਖੇ ਹੋਏ ਹੁਕਮ ਨੂੰ ਮਨ ਕਰਕੇ ਮੰਨਣ ਕਰੋ । ਆਪ ਜੀ ਦਾ ਏਹ ਹੁਕਮ ਸੀ ਕਿ ਅਰਦਾਸ ਕਰਨ ਵੇਲੇ ਅਰਜ ਕਰਿਆ ਕਰੋ ਕਿ ਹੇ ਅਕਾਲ ਪੁਰਖ ਜੋ ਤੈਂ ਗੁਰੂ ਰੂਪ ਧਾਰਕੇ ਹੁਕਮ ਦਿਤਾ ਹੈ ਗ੍ਰੰਥ ਸਾਹਿਬ ਮੈਂ ਸੋ ਤੂੰ ਆਪਣਾ ਹੁਕਮ ਸਦਾ ਹੀ ਮਨਾਈਂ ।

ਗ੍ਰੰਥ ਸਾਹਿਬ ਨੂੰ ਗੁਰੂ ਆਖਣ ਵਾਲੇ ਅਜ ਕਿਤਨੇ ਦਾਵੇ ਕਰੀ ਜਾਣ । ਕਿਤਨੇ ਲੇਖ ਲਿਖੀ ਜਾਣ, ਰੇਡੀਓ ਤੋਂ ਭੀ ਆਪਣਾ ਪ੍ਰਚਾਰ ਕਰੀ ਜਾਣ ਪਰ ਏਹ ਸਭ ਬਨਾਵਟਾਂ ਹਨ । ਇਨ੍ਹਾਂ ਵਿਚ ਸਚਾਈ ਨਹੀਂ ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜਿਵੇਂ ਸਿੰਘਾਂ ਦੇ ਹਿਰਦੇ ਵਸਕੇ ਗੁਰਬਾਣੀ ਦਾ ਅਖਰ ਅਖਰ ਉਨ੍ਹਾਂ ਪਾਸੋਂ ਮੰਨਣ ਕਰਵਾਕੇ ਅਦਬ ਕਰਾਇਆ । ਇਹ ਸੂਰਜ ਦੀ ਤਰ੍ਹਾਂ ਰੌਸ਼ਨ ਹੈ । ਇਸਨੂੰ ਚਨੌਤੀ ਨਹੀਂ ਦਿਤੀ ਜਾ ਸਕਦੀ ।

----

# ਤੋਪਾਂ ਅਗੇ ਛਾਤੀਆਂ ਤਨਾਉਂਦਾ ਕੋਈ ਦੇਸ਼ ਲਈ

ਜਸਬੀਰ ਸਿੰਘ 'ਮੌਜੀ'

ਸੂਲੀ ਉਤੇ ਜਿੰਦ ਨੂੰ ਚੜ੍ਹਾਉਂਦਾ ਕੋਈ ਦੇਸ਼ ਲਈ,
ਤੋਪਾਂ ਅਗੇ ਛਾਤੀਆਂ ਤਨਾਉਂਦਾ ਕੋਈ ਦੇਸ਼ ਲਈ ।
ਤੀਰਾਂ ਦੇ ਨਿਸ਼ਾਨੇ ਸੀਨੇ ਲਾ ਗਏ ਕਈ,
ਮੁਗਲਾਂ ਦੇ ਜੰਗਾਂ ਵਿਚ ਸਥਰ ਵਿਛਾ ਗਏ ਕਈ ।
ਸੂਲਾਂ ਉਤੇ ਸੇਜ ਨੂੰ ਵਿਛਾਉਂਦਾ ਕੋਈ ਦੇਸ਼ ਲਈ,
ਸੂਲੀ ਉਤੇ ਜਿੰਦ ਨੂੰ ਚੜ੍ਹਾਉਂਦਾ ਕੋਈ ਦੇਸ਼ ਲਈ ।
ਕੌਮ ਲਈ ਸ਼ਹੀਦੀਆਂ ਕਈ ਪਾ ਗਏ ਪਿਆਰੇ ਨੇ,
ਪਿਤਾ ਦਸਮੇਸ਼ ਦੇ ਸ਼ਹੀਦ ਹੋਏ ਦੁਲਾਰੇ ਨੇ ।
ਤਲੀ ਉਤੇ ਸੀਸ ਨੂੰ ਟਿਕਾਉਂਦਾ ਕੋਈ ਦੇਸ਼ ਲਈ,
ਸੂਲੀ ਉਤੇ ਜਿੰਦ ਨੂੰ ਚੜ੍ਹਾਉਂਦਾ ਕੋਈ ਦੇਸ਼ ਲਈ ।
ਗਊ ਤੇ ਗ੍ਰੀਬ ਲਈ ਦੇਕੇ ਕੁਰਬਾਨੀਆਂ,
ਛਡ ਗਏ,ਸ਼ਹੀਦ ਕੂਕੇ ਜਗ ਤੇ ਨਿਸ਼ਾਨੀਆਂ ।
ਕਾਲੇ ਪਾਣੀਆਂ ਦੇ ਵਲ ਜਾਂਦਾ ਕੋਈ ਦੇਸ਼ ਲਈ,
ਸੂਲੀ ਉਤੇ ਸੀਸ ਨੂੰ ਚੜ੍ਹਾਉਂਦਾ ਕੋਈ ਦੇਸ਼ ਲਈ ।

--o--

ਸ੍ਰੀ ਜੀਵਨ ਨਗਰ ਵਿਖੇ ਹੋਈ ਪਸ਼ੂ ਪ੍ਰਦਰਸ਼ਨੀ ਸਮੇ, ਸ੍ਰੀ ਸਤਿਗੁਰੂ ਜੀ ਆਪਨੀਆਂ ਉਨਤ ਕੀਤੀਆਂ ਹਰਿਆਣਾ ਤੇ ਸਾਹੀਵਾਲ ਨਸਲ ਦੀਆਂ ਗਊਆਂ ਨਾਲ। ਸਤਿਗੁਰੂ ਜੀ ਦੇ ਸਜੇ ਸ੍ਰ: ਹਰਬੰਸ ਸਿੰਘ ਜੀ ਅਸਿਸਟੈਂਟ ਕਮਿਸ਼ਨਰ ਪਸ਼ੂ ਪਾਲਿਕ ਵਿਭਾਗ ਭਾਰਤ ਸ੍ਰਕਾਰ ਅਤੇ ਚੌਧਰੀ ਰਾਮ ਨਰੈਣ ਜੀ ਹਨ।



ਸੰਮਤ ੨੦੦੦ ਸ੍ਰੀ ਭੈਣੀ ਸਾਹਿਬ ਮੇਲੇ ਤੇ ਪਸ਼ੂ ਪ੍ਰਦਰਸ਼ਨੀ ਤੋਂ ਬਾਦ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਾਲ।
ਖਬੇ ਤੋਂ ਸਜੇ। ੧. ਸ੍ਰ. ਦਿਲੀਪ ਸਿੰਘ ਲਧੱੜ ਚਾਹਲ ੨. ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ੩. ਗਿਆਨੀ ਤੇਜਾ ਸਿੰਘ ਜੀ
੪. ਸ੍ਰ: ਤਾਰਾ ਸਿੰਘ ਜੀ ੧੦੬ ਚੱਕ (ਜਿ: ਮੁਲਤਾਨ) ਪਿਛੇ ਖੜੇ ੫. ਭਾਈ ਸਾਹਿਬ ਅਰਜਨ ਸਿੰਘ ਜੀ ਬਾਗੜੀਆਂ
੬: ਅਤੇ ੭ ਅਣ [illegible] ਸਿੰਘ ਜੀ ਗੁਜਰਾ[illegible]

# ਇਤਿਹਾਸ ਦੇ ਪੈਰ ਚਿੰਨ੍ਹ

ਪ੍ਰੀਤਮ ਸਿੰਘ ਪੰਛੀ

ਬਚਪਨ ਦੀਆਂ ਯਾਦਾਂ ਉਂਜ ਵੀ ਅਭੁਲ ਹੁੰਦੀਆਂ ਹਨ,ਪਰ ਜੋ ਬਚਪਨ ਦੇ ਦਸ ਬਾਰਾਂ ਵਰ੍ਹੇ ਭੈਣੀ ਸਾਹਿਬ ਬੀਤੇ ਸਨ,ਉਹਨਾਂ ਵਰ੍ਹਿਆਂ ਦੀ ਅਮਿਟ ਛਾਪ ਅਜ ਵੀ ਮਨ ਉਤੇ ਜਿਉਂ ਦੀ ਤਿਉਂ ਉਕਰੀ ਹੋਈ ਹੈ। ਇਹ ਵਰ੍ਹੇ ਕੋਈ ਸਾਧਾਰਨ ਨਹੀਂ ਸਨ।

ਪੰਜਾਬ ਦੇ ਲਗਭਗ ਸਾਰੇ ਜ਼ਿਲਿਆਂ ਤੋਂ ਇਕਠੇ ਹੋਏ ਅਸੀਂ ਵਿਦਿਆਰਥੀ ਇਕ ਅਜਿਹੇ ਭਾਈਚਾਰੇ ਵਿਚ ਪਰੁਤੇ ਗਏ ਸਾਂ,ਜਿਸਦੀਆਂ ਬੁਨਿਆਦਾਂ ਬੜੀਆਂ ਪੁਖਤਾ ਸਨ। ਬਚਪਨ ਦੇ ਅਲੜ ਦਿਨ ਲੰਘ ਜਾਣ ਤੇ ਸਾਨੂੰ ਮਹਿਸੂਸ ਹੋਣ ਲਗ ਪਿਆ ਸੀ ਕਿ ਅਸੀਂ ਜਿਸ ਪਵਿਤ੍ਰ ਧਰਤੀ ਉਤੇ ਰਹਿ ਰਹੇ ਹਾਂ,ਉਸਦੀ ਛੋਹ ਪ੍ਰਾਪਤ ਕਰਨੀ ਇਕ ਮਾਣ ਵਾਲੀ ਗਲ ਸੀ।

ਭੈਣੀ ਸਾਹਿਬ ਇਕ ਮਹਾਨ ਤੀਰਥ ਹੈ। ਇਸਦੇ ਗੌਰਵ ਮਈ ਇਤਿਹਾਸ ਤੋਂ ਪ੍ਰੇਰਨਾ ਲੈਣ ਲਈ ਦੇਸ਼ ਭਰ ਤੋਂ ਲੋਕ ਆਉਂਦੇ ਸਨ। ਉਹਨਾਂ ਵਿਚ ਉਹ ਮਹਾਨ ਆਗੂ ਵੀ ਹੁੰਦੇ ਸਨ,ਜਿਹਨਾਂ ਨੇ ਦੇਸ਼ ਨੂੰ ਬਦੇਸ਼ੀਆਂ ਤੋਂ ਸੁਤੰਤ੍ਰ ਕਰਾਉਣ ਲਈ ਆਪਣੇ ਜੀਵਨ ਅਰਪਿਤ ਕਰ ਦਿਤੇ ਹੋਏ ਸਨ।

੧੯੩੫ ਦਾ ਉਹ ਦਿਨ ਅਜ ਵੀ ਯਾਦ ਹੈ,ਜਦੋਂ ਕਿ ਕੋਇਟੇ ਵਿਚ ਭੁਚਾਲ ਆਇਆ ਸੀ ਅਤੇ ਉਸ ਵਲੇ ਦੇ ਕਾਂਗ੍ਰਸ ਦੇ ਪ੍ਰਧਾਨ ਬਾਬੂ ਰਾਜਿੰਦਰ ਪ੍ਰਸਾਦ ਭੁਚਾਲ ਪੀੜਤਾਂ ਲਈ ਫੰਡ ਇਕੱਠਾ ਕਰਦੇ ਦੇਸ਼ ਭਰ ਦਾ ਦੌਰਾ ਕਰ ਰਹੇ ਸਨ। ਉਹ ਭੈਣੀ ਸਾਹਿਬ ਆਏ। ਹਰੀਮੰਦਰ ਵਿਚ ਉਹਨਾਂ ਦਾ ਸੁਆਗਤ ਹੋਇਆ। ਨਾਮਧਾਰੀ ਇਤਿਹਾਸ ਦੇ ਕਈ ਉਹ ਪੰਨੇ,ਜਿਹੜੇ ਉਹਨਾਂ ਦੀਆਂ ਅੱਖਾਂ ਤੋਂ ਓਝਲ ਸਨ, ਸਾਮਣੇ ਆਏ ਤਾਂ ਉਹਨਾਂ ਦਾ ਦੇਸ਼ ਭਗਤਕ ਜਜ਼ਬਾ ਹੋਰ ਟੁੰਬਿਆ ਗਿਆ ਸੀ। ਕਾਂਗ੍ਰਸ ਦੇ ਮੋਹਰਲੀ ਕਤਾਰ ਦੇ ਆਗੂ ਹੋਣ ਦੀ ਹੈਸੀਅਤ ਵਿਚ ਉਨ੍ਹਾਂ ਨੇ ਇਸ ਗਲ ਨੂੰ ਸਵੀਕਾਰ ਕੀਤਾ ਸੀ ਕਿ ਨਾ ਮਿਲਵ-ਰਤਨ ਦੀ ਜੋ ਲਹਿਰ ਮਹਾਤਮਾ ਗਾਂਧੀ ਨੇ ਚਲਾਈ ਸੀ,ਉਸਨੂੰ ਸਭ ਤੋਂ ਪਹਿਲਾਂ ਸਫਲਤਾ ਨਾਲ ਚਲਾ-ਉਣ ਵਾਲੇ ਨਾਮਧਾਰੀ ਲਹਿਰ ਦੇ ਪ੍ਰਵਰਤਕ ਸਤਿਗੁਰੂ ਰਾਮ ਸਿੰਘ ਸਨ।

ਮੈਨੂੰ ਚੰਗੀਤਰ੍ਹਾਂ ਯਾਦ ਹੈ ਕਿ ਰਾਜਨ ਬਾਬੂ ਭੈਣੀ ਸਾਹਿਬ ਦੀ ਸਾਦਗੀ ਦੇਖਕੇ ਕਿੰਨੇ ਪ੍ਰਭਾਵਿਤ ਹੋਏ ਸਨ। ਸੁਦੇਸ਼ੀ ਵਸਤਰ ਪਹਿਨਣ ਵਾਲਾ ਹਰੇਕ ਨਾਮਧਾਰੀ ਉਹਨਾਂ ਨੂੰ ਕੌਮੀ ਲਹਿਰ ਦਾ ਸਚਾ ਸਿਪਾਹੀ ਜਾਪਿਆ ਸੀ।

ਚਾਲੀ ਪੰਜਾਹ ਵਿਦਿਆਰਥੀਆਂ ਦਾ ਖੱਦਰ ਦਾ ਪਹਿਰਾਵਾ ਵੇਖਕੇ ਉਹਨਾਂ ਨੇ ਬੱਚਿਆਂ ਦੀ ਕੰਡ ਤੇ ਥਾਪੜੀ ਦਿਤੀ ਸੀ।

ਮਾਤਾ ਜੀਵਨ ਕੌਰ ਤੇ ਫਤਹਿ ਕੌਰ ਦਾ ਤਿਆਗ ਤੇ ਸੇਵਾ ਦਾ ਜੀਵਨ ਉਹਨਾਂ ਲਈ ਇਕ ਮਹਾਨ ਪ੍ਰੇਰਨਾ ਸੀ। ਉਹ ਜਗਤ ਮਾਤਾਵਾਂ ਸਨ,ਜਿਹਨਾਂ ਨੇ ਦੇਸ਼ ਲਈ ਬੜੀਆਂ ਘਾਲਣਾ ਘਾਲੀਆਂ ਸਨ। ਜਿਹੜਾ ਵੀ ਕੋਈ ਭੈਣੀ ਸਾਹਿਬ ਦੀ ਯਾਤਰਾ ਲਈ ਆਇਆ,ਉਹ ਉਹਨਾਂ ਦੀ ਸੇਵਾ ਦਾ ਸਨੇਹ ਮਈ ਪ੍ਰਸਾਦ ਲੈਕੇ ਜ਼ਰੂਰ ਗਿਆ। ਚਾਲੀ ਪੰਜਾਹ ਵਿਦਿ-ਆਰਥੀ ਤਾਂ ਉਹਨਾਂ ਦੇ ਲਾਡਲੇ ਬੱਚੇ ਸਨ। ਮਾਤਾਵਾਂ ਦਾ ਤਪੱਸਵੀ ਜੀਵਨ ਸਦਾ ਸੇਵਾ ਕਰਨ ਦੀ ਪ੍ਰੇਰਨਾ ਦਿੰਦਾ ਸੀ।

ਨਾਮਧਾਰੀਆਂ ਉਤੇ ਸਖਤੀਆਂ ਦਾ ਸਾਰਾ ਦੌਰ ਉਹਨਾਂ ਦੀਆਂ ਅੱਖਾਂ ਅਗੋਂ ਗੁਜ਼ਰਿਆ ਸੀ। ਉਨ੍ਹਾਂ ਨੇ ਅੰਗ੍ਰੇਜ਼ ਦੀ ਜੇਲ ਦੇਖੀ ਸੀ ਅਤੇ ਨਜ਼ਰਬੰਦੀ ਦਾ ਕਸ਼ਟ ਮਈ ਜੀਵਨ ਗੁਜ਼ਾਰਿਆ ਸੀ। ਪਰ ਆਪਣੇ ਕੀਰੇ ਤੋਂ ਜ਼ਰਾ ਵੀ ਇਧਰ ਓਧਰ ਨਹੀਂ ਸੀ ਹੋਏ। ਪੁਲਿਸ ਤੋਂ ਚੋਰੀ ਛੁਪੀਂ ਭੈਣੀ ਸਾਹਿਬ ਦੇ ਦਰਸ਼ਨਾਂ ਲਈ ਆਉਣ ਵਾਲੇ ਯਾਤਰੀਆਂ ਦੀ ਸਾਰ ਸੰਭਾਲ ਜਿਸ ਅਪਣਤ ਨਾਲ ਉਹ ਕਰਦੇ ਸਨ,ਉਸ ਵਿਚ ਮਾਤਾ ਦੀ ਮਮਤਾ ਦਾ ਭਰਪੂਰ ਜਜ਼ਬਾ ਕੰਮ ਕਰਦਾ ਸੀ।

ਇਕ ਮਹਾਨ ਆਤਮਾ ਬਾਬਾ ਤਖਤ ਸਿੰਘ ਜੀ ਦੀ ਯਾਦ ਆਉਂਦੀ ਹੈ,ਉਹ ਸਾਨੂੰ ਨਾਮਧਾਰੀ ਇਤਿਹਾਸ ਦੀਆਂ ਬੀਤੀਆਂ ਕਹਾਣੀਆਂ ਸੁਣਾਉਂਦੇ ਹੁੰਦੇ ਸਨ। ਮੈਨੂੰ ਯਾਦ ਹੈ ਕਿ ਅਸੀਂ ਕਿਵੇਂ ਇਕ ਦੂਜੇ ਤੋਂ ਮੂਹਰੇ ਹੋਕੇ ਸੁਣਦੇ ਹੁੰਦੇ ਸਾਂ ਅਤੇ ਸਾਡੇ ਬਾਲ ਦਿਲਾਂ ਵਿਚ ਕੁਝ ਕਰਨ ਤੇ ਕੁਝ ਬਨਣ ਦਾ ਜੋਸ਼ ਜਾਗਦਾ ਸੀ। ਬਾਬਾ ਤਖਤ ਸਿੰਘ ਸਿੰਘ ਦੀ ਸਮੁੰਦਰ ਪਾਰ ਜਾਕੇ ਬਰਮਾ ਵਿਚ ਸਤਿਗੁਰੂ ਰਾਮ ਸਿੰਘ ਦੇ ਦਰਸ਼ਨ ਕਰਨ ਦੀ ਵਾਰਤਾ ਕੋਲੰਬਸ ਨਾਲੋਂ ਘਟਾ ਕਸ਼ਟਾਂ ਭਰੀ ਨਹੀਂ ਸੀ। ਨਾਮਧਾਰੀ ਉਦੋਂ ਅਸਹਿ ਕਸ਼ਟ ਝਲਕੇ ਬਰਮਾ ਪੁਜਦੇ ਸਨ ਤੇ ਫਿਰ ਸਰਕਾਰ ਦੀਆਂ ਅਖਾਂ ਵਿਚ ਧੂੜ ਝੋਕਕੇ ਸਤਿਗੁਰੂ ਦਰਸ਼ਨਾਂ ਦੀ ਆਪਣੀ ਤਮੰਨਾ ਪੂਰੀ ਕੀਤੇ ਬਿਨਾਂ ਦੇਸ਼ ਨਹੀਂ ਸਨ ਪਰਤਦੇ।

ਅਸੀਂ ਆਪਣੇ ਬਚਪਨ ਵਿਚ ਉਹਨਾਂ ਬਹੁਤ ਸਾਰੇ ਬਜ਼ੁਰਗ ਮਸਤਾਨਿਆਂ ਦੀਵਾਨਿਆਂ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਕੀਤਾ ਹੈ, ਜਿਹੜੇ ਨਾਮ–ਧਾਰੀ ਲਹਿਰ ਦੇ ਪ੍ਰਤੀਕ ਆਖੇ ਜਾ ਸਕਦੇ ਹਨ। ਜਿਹਨਾਂ ਨੇ ਆਪਣੇ ਘਰ ਘਾਟ,ਜ਼ਮੀਨਾਂ ਜਾਇਦਾਦਾਂ ਸਭ ਭੈਣੀ ਸਾਹਿਬ ਦੇ ਲੰਗਰ ਨੂੰ ਅਰਪਣ ਕਰ ਦਿਤੀਆਂ ਸਨ। ਅਜਿਹੀ ਕੁਰਬਾਨੀ ਕਰਨ ਵਾਲੇ ਇਕ ਨਹੀਂ,ਹਜ਼ਾਰਾਂ ਸਨ। ਇਸਤੋਂ ਸਪਸ਼ਟ ਹੈ ਕਿ ਉਸ ਸਮੇਂ ਨਾਮਧਾਰੀ ਲਹਿਰ ਦਾ ਪ੍ਰਭਾਵ ਪੰਜਾਬ ਦੇ ਕੋਨੇ ਕੋਨੇ ਵਿਚ ਕਿੰਨੀ ਤੇਜ਼ੀ ਨਾਲ ਫੈਲ ਗਿਆ ਸੀ। ਸਿਖ ਰਾਜ ਦੀ ਗਿਰਾਵਟ ਤੋਂ ਬਾਅਦ ਪੈਦਾ ਹੋਈ ਜੜ੍ਹਤਾ ਇਕ ਦਮ ਟੁਟ ਗਈ ਸੀ ਅਤੇ ਪੰਜਾਬ ਦਾ ਠੰਢਾ ਲਹੂ ਨਵੀਂ ਜ਼ਿੰਦਗੀ ਦੀ ਲਹਿਰ ਨੇ ਗਰਮਾ ਦਿਤਾ ਸੀ।

ਇਕ ਦੂਜੇ ਤੋਂ ਆਪਾ ਵਾਰਨ ਦੀ ਭਾਵਨਾ ਅਜ ਵੀ ਨਾਮਧਾਰੀਆਂ ਅੰਦਰ ਮੌਜੂਦ ਹੈ। ਅਜ ਦੇ ਬਦਲੇ ਜ਼ਮਾਨੇ ਵਿਚ ਜਦੋਂ ਕਿ ਵਿਗਿਆਨਕ ਉਨਤੀ ਨੇ ਇਕ ਮੁਢੋਂ ਮਨੁਖ ਵਿਚ ਤਬਦੀਲੀ ਲੈ ਆਂਦੀ ਹੈ,ਨਾਮਧਾਰੀ ਦਾ ਅਤਿਥੀ ਸਤਿਕਾਰ ਜਿਉਂ ਦਾ ਤਿਉਂ ਕਾਇਮ ਹੈ।

ਪ੍ਰਸਪਰ ਵਿਸ਼ਵਾਸ ਦਾ ਇਕ ਬੇਮਿਸਾਲ ਉਦਾ–ਹਰਣ ਸੁਣਕੇ ਅਜ ਦੀ ਪੀੜ੍ਹੀ ਸ਼ਾਇਦ ਯਕੀਨ ਨ ਮੰਨੇ ਪਰ ਇਹ ਸਚਾਈ ਹੈ।

ਉਦਾਹਰਣ ਹੈ-

ਇਕ ਵਾਰ ਇਕ ਨਾਮਧਾਰੀ ਸਿੰਘ ਕਿਸੇ ਲੰਮੇਰੇ ਪੰਧ ਤੇ ਜਾ ਰਿਹਾ ਸੀ। ਅਚਾਨਕ ਰਾਤ ਪੈ ਗਈ। ਸੋਚਿਆ ਅਗਲੇ ਪਿੰਡ ਵੇਖਦੇ ਹਾਂ, ਜੇ ਕੋਈ ਨਾਮਧਾਰੀ ਮਿਲ ਜਾਏ। ਅਗਲੇ ਪਿੰਡ ਪਹੁੰ-ਚਕੇ ਪੁਛਿਆ। ਪਿੰਡ ਵਿਚ ਇਕ ਇਕ ਘਰ ਨਾਮ-ਧਾਰੀਆਂ ਦਾ ਸੀ, ਪਰ ਘਰ ਨੂੰ ਜੰਦਰਾ ਲਗਿਆ ਹੋਇਆ ਸੀ। ਨਾਮਧਾਰੀ ਸਿੰਘ ਨੇ ਇਹ ਸੋਚਕੇ ਕਿ ਘਰ ਵਾਲੇ ਆ ਜਾਣਗੇ, ਜੰਦਰਾ ਤੋੜ ਦਿਤਾ ਅਤੇ ਘਰ ਅੰਦਰ ਡੇਰਾ ਜਮਾ ਲਿਆ। ਉਸਨੇ ਘਰ ਦਾ ਜਾਇਜ਼ਾ ਲਿਆ ਅਤੇ ਰਾਸ਼ਨ ਪਾਣੀ ਆਪ ਹੀ ਜਮ੍ਹਾਂ ਕਰਕੇ ਲੰਗਰ ਤਿਆਰ ਕਰਨਾ ਸ਼ੁਰੂ ਕਰ ਦਿਤਾ। ਥੋੜ੍ਹੀ ਦੇਰ ਬਾਅਦ ਘਰ ਵਾਲੇ ਵੀ ਆ ਗਏ। ਆਪਣੇ ਘਰ ਅੰਦਰ ਇਕ ਨਾਮਧਾਰੀ ਨੂੰ ਵੇਖਕੇ ਉਹਨਾਂ ਨੂੰ ਬੁਰਾ ਨਹੀਂ ਲੱਗਿਆ,ਸਗੋਂ ਪੁਛਿਆ ਕਿ ਰਾਸ਼ਨ ਪਾਣੀ ਤਾਂ ਠੀਕ ਮਿਲ ਗਿਆ। ਨਾਮਧਾਰੀ ਸਿੰਘ ਨੇ ਕਿਹਾ ਸਭ ਠੀਕ ਹੈ,ਆਓ ਪਹਿਲਾਂ ਲੰਗਰ ਛਕੋ,ਬਾਕੀ ਗੱਲਾਂ ਬਾਅਦ ਵਿਚ ਕਰਾਂਗੇ।......

ਕਦੇ ਸੁਣਿਆ ਹੈ,ਤੁਸੀਂ ਅਜਿਹਾ ਉਦਾਹਰਣ ?

ਕੋਈ ਸਮਾਂ ਸੀ ਕਿ ਨਾਮਧਾਰੀ ਅਪਣੇ ਸ਼ਹਿਰ ਗਿਰਾਵਾਂ ਵਿਚ ਨਾਮਧਾਰੀ ਸੰਗਤਾਂ ਨੂੰ ਜੁੜਿਆ ਦੇਖਕੇ ਇਕ ਗੌਰਵਤਾ ਦਾ ਅਨੁਭਵ ਕਰਦੇ ਸਨ ਅਤੇ ਹੋਲੇ ਮਹਲਿਆਂ ਖਾਤਰ ਆਪਣਾ ਸਭ ਕੁਝ ਵੇਚ ਦਿੰਦੇ ਸਨ। ਅਜ ਭਾਵੇਂ ਇਹ ਸੰਭਵ ਨਹੀਂ ਰਹਿ ਗਿਆ,ਕਿਉਂਕਿ ਨਵੀਆਂ ਆਰਥਿਕ ਤੇ ਸਮਾਜਿਕ ਕੀਮਤਾਂ ਨੇ ਸਾਡੇ ਜੀਵਨ ਵਿਚ ਬੜਾ ਪਰਿਵਰਤਨ ਲੈ ਆਂਦਾ ਹੈ,ਪਰ ਫਿਰ ਵੀ ਨਾਮਧਾਰੀ ਸੇਵਾ ਤੇ ਤਿਆਗ ਵਿਚ ਬਾਕੀ ਸਭ ਨਾਲੋਂ ਇਕ ਵਿਲਖਣਤਾ ਰਖਦਾ ਹੈ।

ਪ੍ਰਸਿਧ ਦੇਸ਼ ਭਗਤ ਬਾਬਾ ਸੋਹਨ ਸਿੰਘ ਭਕਨਾ ਇਕ ਮਹਾਨ ਸੁਤੰਤਰਤਾ ਸੰਗਰਾਮੀਏ ਸਨ। ਉਨ੍ਹਾਂ ਦੀ ਜ਼ੁਬਾਨੀ ਦੇ ਬਾਰਾਂ ਵਰ੍ਹੇ ਨਾਮਧਾਰੀ ਲਹਿਰ ਦੇ*

# ਸਤਿਗੁਰੂ ਰਾਮ ਸਿੰਘ ਜੀ ਦੇ ਦਿਹਾਂਤ ਬਾਰੇ ਵਿਵਾਦ

ਜਸਵਿੰਦਰ ਸਿੰਘ ਐਮ. ਏ.

"(ਗੁਰੂ) ਰਾਮ ਸਿੰਘ, ਕੂਕਾ ਐਸੀ ਦੂਰ ਥਾਂ ਤੇ ਬਦਲਿਆ ਜਾ ਰਿਹਾ ਹੈ ਜਿਥੋਂ (ਕੂਕਿਆਂ ਦਾ) ਉਨ੍ਹਾਂ ਨਾਲ ਸੰਪਰਕ ਕਰਨਾ ਸੌਖਾ ਨਹੀਂ ਹੋਵੇਗਾ।"

ਇਹ ਜਾਣਕਾਰੀ ਬਰਮਾ ਦੇ ਚੀਫ਼ ਕਮਿਸ਼ਨਰ, ਸਰ ਚਾਰਲਸ ਬਰਨਾਡ ਨੇ ਆਪਣੇ ਭਾਰਤੀ ਮਿਤਰ ਸਰਦਾਰ ਅਤਰ ਸਿੰਘ ਭਦੌੜ ਨੂੰ ੨੩ ਅਗਸਤ ੧੮੮੬ ਦੇ ਪੱਤਰ ਵਿਚ ਲਿਖੀ। ਏਥੇ ਇਹ ਗਲ ਵੇਤੇ ਰਖਣ ਵਾਲੀ ਹੈ ਕਿ ਮਰਗੋਈ ਜੇਲ੍ਹ ਦੇ ਸਿਵਲ ਸਰਜਨ ਵਲੋਂ ੨ ਦਸੰਬਰ ੧੮੮੫ ਦੀ ਰਿਪੋਰਟ ਵਿਚ ਦਸਿਆ ਗਿਆ ਸੀ ਕਿ ਗੁਰੂ ਰਾਮ ਸਿੰਘ ਜੀ ਦਾ ੨੯ ਨਵੰਬਰ ਨੂੰ 'ਡਾਇਰੀਆ' ਦੇ ਕਾਰਨ ਦੇਹਾਂਤ ਹੋ ਗਿਆ ਅਤੇ ਅਗਲੇ ਦਿਨ ਉਨ੍ਹਾਂ ਦਾ ਸਸਕਾਰ ਕਰ ਦਿਤਾ ਗਿਆ। ਇਸ ਆਸ਼ੇ ਦੀ ਖ਼ਬਰ ੯ਦਸੰਬਰ ਦੀ ਤਾਰ ਰਾਹੀਂ ਭਾਰਤ ਸਰਕਾਰ ਨੂੰ ਵੀ ਭੇਜ ਦਿਤੀ ਗਈ। (ਵੇਖੋ ਤਾਰ ਦੀ ਫੋਟੋ ਕਾਪੀ)

## ਚੀਫ ਕਮਿਸ਼ਨਰ ਦੀ ਰੀਪੋਰਟ ਤੇ ਵਿਚਾਰ

ਵਿਚਾਰ ਵਾਲੀ ਗੱਲ ਹੈ ਕਿ ਅਗਰ ਸਤਿਗੁਰੂ ਰਾਮ ਸਿੰਘ ਜੀ ਦਾ ੨੯ ਨਵੰਬਰ ਨੂੰ ਦੇਹਾਂਤ ਹੋ ਗਿਆ ਸੀ ਅਤੇ ਸਸਕਾਰ ਕਰ ਦਿਤਾ ਗਿਆ ਸੀ, ਤਾਂ ਫਿਰ ਕਿਹੜਾ ਉਹ 'ਰਾਮ ਸਿੰਘ ਕੂਕਾ' ਰਾਜਸੀ ਕੈਦੀ ਸੀ ਜਿਸਨੂੰ ਬਦਲਣ ਬਾਰੇ ਚੀਫ ਕਮਿਸ਼ਨਰ ਬਰਮਾ ਨੇ ਆਪਣੇ ੨੩ ਅਗਸਤ ੧੮੮੬ (ਯਾਨੀ ਨੌਂ ਮਹੀਨੇ ਬਾਦ) ਦੇ ਪੱਤਰ ਵਿਚ ਜ਼ਿਕਰ ਕੀਤਾ? ਇਹ ਤਾਂ ਹੋ ਨਹੀਂ ਸਕਦਾ ਕਿ ਬਰਮਾ ਦੇ ਸਭ ਤੋਂ ਵਡੇ ਅਫਸਰ ਸਰ ਚਾਰਲਸ ਬਰਨਾਡ ਨੂੰ ਸਤਿਗੁਰੂ ਜੀ ਦੇ ਗੁਜ਼ਰ ਜਾਣ ਦੀ ਖਬਰ ਹੀ ਨਾ ਹੋਵੇ ਅਤੇ ਉਸਨੇ ਬਿਨਾਂ ਜਾਣਕਾਰੀ ਦੇ ਇਹ ਸਭ ਲਿਖ ਦਿਤਾ ਹੋਵੇ।

ਜੇਲ੍ਹ ਨਿਯਮਾਂ ਆਧੀਨ ਰਾਜਸੀ ਕੈਦੀਆਂ ਦੀਆਂ ਖਾਸ-ਖਾਸ ਖਬਰਾਂ ਉਪਰ ਤੀਕ ਪੁਚਾਈਆਂ ਜਾਂਦੀਆਂ ਸਨ ਅਤੇ ਸਾਲ ਵਿਚ ਦੋ ਵਾਰੀ ਜੇਲ੍ਹ ਰਿਪੋਟਰਾਂ (ਜੁਲਾਈ ਅਤੇ ਜਨਵਰੀ) ਵਿਚ ਹੋਰਨਾਂ ਗੱਲਾਂ ਤੋਂ ਇਲਾਵਾ ਇਨ੍ਹਾਂ ਦੇ ਵਿਹਾਰ, ਸੇਹਤ ਅਤੇ ਖਰਚ ਬਾਰੇ ਵੀ ਜ਼ਿਕਰ ਕੀਤਾ ਜਾਂਦਾ ਸੀ। ਇਸ-ਤਰ੍ਹਾਂ 'ਸਰਕਾਰੀ ਤੌਰ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਗੁਜ਼ਰ ਜਾਣ' ਦੀ ਖਬਰ ਤੋਂ ਬਾਅਦ ਦੋ ਵੇਰ (ਜਨਵਰੀ-ਜੁਲਾਈ) ਜੇਲ੍ਹ ਰਿਪੋਟਰਾਂ ਚੀਫ ਕਮਿਸ਼ਨਰ ਤਕ ਭੇਜੀਆਂ ਗਈਆਂ ਸਨ। ਏਨੀ ਜਾਣ-ਕਾਰੀ ਦੇ ਬਾਵਜੂਦ ਚੀਫ ਕਮਿਸ਼ਨਰ,ਦਾ ਸਤਿਗੁਰੂ ਜੀ ਦੇ ਜੀਊਂਦਿਆਂ ਹੋਣ ਅਤੇ ਉਨ੍ਹਾਂ ਨੂੰ ਹੋਰ ਥਾਂ ਤੇ ਬਦਲ ਦਿਤੇ ਜਾਣ ਬਾਰੇ ਜਾਣਕਾਰੀ ਦੇਣਾ ਮਮੂਲੀ ਗੱਲ ਨਹੀਂ ਸੀ।

ਸਰ ਚਾਰਲਸ ਬਰਨਾਡ ਸੰਨ ੧੮੮੦ ਤੋਂ ੧੮੮੭ ਤੀਕ ਬਰਮਾ ਦਾ ਚੀਫ ਕਮਿਸ਼ਨਰ ਰਿਹਾ ਸੀ। ਇਸ ਦੌਰਾਨ ਕਈ ਵਾਰ ਉਸਦੇ ਸਾਹਮਣੇ ਸਤਿਗੁਰੂ ਰਾਮ ਸਿੰਘ ਜੀ ਵਿਚਕਾਰ ਖਤ-ਪੱਤਰਾਂ ਦਾ ਸਿਲਸਿਲਾ, ਅਨੇਕਾਂ ਸਰਕਾਰੀ ਯਤਨਾਂ ਨਾਲ ਰੋਕਣ ਦੇ ਬਾਵਜੂਦ ਵੀ ਜਾਰੀ ਰਿਹਾ। ਏਸੇ ਚੀਫ ਕਮਿਸ਼ਨਰ ਨੇ ਸਤਿਗੁਰੂ ਜੀ ਨੂੰ ਰੰਗੂਨ ਤੋਂ ਬਦ-

---

*ਪ੍ਰਭਾਵ ਹੇਠ ਬੀਤੇ ਸਨ। ਚੜ੍ਹਦੀ ਜੁਆਨੀ ਵਿਚੋਂ ਆਪਣਾ ਦੇਸ਼ ਛਡਕੇ ਅਮ੍ਰੀਕਾ ਰੋਜ਼ੀ ਕਮਾਉਣ ਖਾਤਰ ਜਾਣ ਦਾ ਕਾਰਨ ਵੀ ਇਹੋ ਸੀ ਕਿ ਉਹ ਆਪਣੀ ਸਾਰੀ ਜ਼ਮੀਨ ਜਾਇਦਾਦ ਨਾਮਧਾਰੀ ਮੇਲਿਆਂ ਦੇ ਲੇਖੇ ਲਾ ਚੁਕੇ ਸਨ।

ਅਜ ਜਦੋਂ ਸਾਡਾ ਕੌਮੀ ਅਚਾਰਨ ਦਿਨੋ ਦਿਨ ਨਿਘਰਦਾ ਜਾ ਰਿਹਾ ਹੈ ਅਤੇ ਅਸੀਂ ਆਪਣੀ ਮਹਾਨ ਰਵਾਇਤਾਂ ਨੂੰ ਭੁਲਦੇ ਜਾ ਰਹੇ ਹਾਂ ਤਾਂ ਸਾਨੂੰ ਨਾਮ-ਧਾਰੀ ਲਹਿਰ ਦੇ ਉਸ ਮਹਾਨ ਇਤਿਹਾਸ ਦੇ ਪੈਰ ਚਿੰਨਾਂ ਵਲ ਝਾਤ ਮਾਰਨ ਦੀ ਲੋੜ ਹੈ ਜੋ ਸਦਾ ਸੁਤੰਤਰ ਅਤੇ ਖੁਸ਼ਹਾਲ ਜੀਵਨ ਜਿਉਣ ਵਲ ਅਗਾਂਹ ਵਧਦੇ ਰਹਿਣ ਦੀ ਪ੍ਰੇਰਣਾ ਦਿੰਦੇ ਹਨ।

ਲੈਕੇ ਮਰਗੋਈ ਜੇਲ੍ਹ ਵਿਚ ਭੇਜ ਦਿਤਾ ਸੀ। ਮਰਗੋਈ ਜੇਲ੍ਹ ਵਿਚ ਬਦਲ ਦਿਤੇ ਜਾਣ ਤੋਂ ਛੇਤੀ ਹੀ ਮਗਰੋਂ ਮੀਰ ਸਿੰਘ ਕੂਕਾ ਸਤਿਗੁਰੂ ਜੀ ਦੇ ਕਮਰੇ ਵਿਚੋਂ ਫੜਿਆ ਗਿਆ। ਇਸ ਲਈ ਸਤਿਗੁਰੂ ਰਾਮ ਸਿੰਘ ਜੀ ਨੂੰ ਮਰਗੋਈ ਤੋਂ ਵੀ ਹੋਰ ਦੂਰ 'ਟੇਬਲ-ਆਈ-ਲੈਂਡ ਵਿਚ ਬਦਲਣ ਬਾਰੇ ਵਿਚਾਰ ਕੀਤੀ ਗਈ। ਚੀਫ ਕਮਿਸ਼ਨਰ ਦੀ ਸਲਾਹ ਤੇ ਹੀ ਸਤਿਗੁਰੂ ਜੀ ਨੂੰ ਮਰਗੋਈ ਵਿਚ ਹੀ ਰਹਿਣ ਦਿਤਾ ਗਿਆ ਤਾਕਿ ਉਨ੍ਹਾਂ ਉਪਰ ਤਕੜਾਈ ਨਾਲ ਨਜ਼ਰ ਰਖੀ ਜਾ ਸਕੇ। ਇਹ ਸਭ ਗੱਲਾਂ ਦਸਣ ਦਾ ਭਾਵਇਹ ਹੈ ਕਿ ਬਰਮਾ ਦਾ ਚੀਫ ਕਮਿਸ਼ਨਰ ਸਤਿਗੁਰੂ ਰਾਮ ਸਿੰਘ ਜੀ ਤੋਂ ਚੰਗੀਤਰ੍ਹਾਂ ਵਾਕਿਫ਼ ਸੀ। ਅਗਰ ਉਨ੍ਹਾਂ ਦਾ ਦੇਹਾਂਤ ਮਰਗੋਈ ਜੇਲ੍ਹ ਵਿਚ ੨੯ ਨਵੰਬਰ ਨੂੰ ਹੋ ਗਿਆ ਹੁੰਦਾ ਤਾਂ ਇਸ ਤੋਂ ਨੌ ਮਹੀਨੇ ਬਾਅਦ ੨੩ ਅਗਸਤ ੧੮੮੬ ਦ ਪੱਤਰ ਵਿਚ ਉਹ ਸਤਿਗੁਰੂ ਰਾਮ ਸਿੰਘ ਜੀ ਨੂੰ ਹੋਰ ਦੂਰ ਥਾਂ ਤੇ ਬਦਲਣ ਬਾਰੇ ਕਿਸਤਰ੍ਹਾਂ ਲਿਖ ਸਕਦਾ ਸੀ?

ਸਰ ਚਾਰਲਸ ਬਰਨਾਡ ਦਾ ਇਹ ਪੱਤਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਮਰਗੋਈ ਜੇਲ੍ਹ ਵਿਚ ੨੯ ਨਵੰਬਰ ਨੂੰ ਗੁਜ਼ਰਨ ਦੀ ਸਰਕਾਰੀ ਖਬਰ ਨੂੰ ਝੂਠਾ ਸਿਧ ਕਰਦਾ ਹੈ।

## ਸਰਕਾਰੀ ਰਿਕਾਰਡਾਂ ਵਿਚ ਮਤ ਭੇਦ

### (ੳ) ਬਰਮਾ ਜੇਲ੍ਹ ਰਿਪੋਟਰ ੧੮੮੫—

ਹੈਰਾਨੀ ਵਾਲੀ ਗਲ ਹੈ ਕਿ ਸਰਕਾਰੀ ਰਿਕਾਰਡਾਂ ਵਿਚ ਵੀ ਸਤਿਗੁਰ ਜੀ ਦੇ ਗੁਜਰ ਜਾਣ ਬਾਰੇ ਕਾਫੀ ਮਤਭੇਦ ਮਿਲਦਾ ਹੈ। ਸਾਲ ੧੮੮੫ ਦੀ ਜੇਲ੍ਹ ਰਿਪੋਟਰ ਇਸ ਗੱਲ ਦਾ ਖਾਸ ਸਬੂਤ ਹੈ ਇਸ ਜੇਲ੍ਹ ਰਿਪੋਟਰ ਦੀ ਸਟੇਟਮੈਂਟ ਦੇ Appendix No. XVI-Vital ਵਿਚ ਸਾਲ ੧੮੮੫ ਦੇ ਦੌਰਾਨ ਬਰਮਾ ਜੇਲ੍ਹ ਵਿਚ ਵੱਖ ਵੱਖ ਬਿਮਾਰੀਆਂ ਨਾਲ ਗੁਜਰੇ ਕੈਦੀਆਂ ਦਾ ਬਿਉਰਾ ਦਰਜ ਹੈ, ਪਰ ਮਰਗੋਈ ਜੇਲ੍ਹ ਵਿਚ ਸੰਨ ੧੮੮੫ ਦੇ ਦੌਰਾਨ 'ਡਾਇਰੀਆ' ਨਾਲ ਕਿਸੇ ਵੀ ਗੁਜਰ ਜਾਣ ਦਾ ਕੋਈ ਜ਼ਿਕਰ ਨਹੀਂ ਹੈ, ਇਹ ਖਾਨਾ ਖਾਲੀ ਛਡਿਆ ਹੋਇਆ ਹੈ। ਇਸਤੋਂ ਸਾਬਤ ਹੁੰਦਾ ਹੈ ਕਿ ਨਵੰਬਰ ੧੮੮੫ ਵਿਚ 'ਡਾਇਰੀਆ ਨਾਲ ਸਤਿਗੁਰੂ ਜੀ ਦੇ ਦੇਹਾਂਤ ਵਾਲੀ ਗੱਲ ਬਿਲਕੁਲ ਝੂਠ ਸੀ।

### (ਅ) ਸਿਵਲ ਸਰਜਨ ਦੀ ਰਿਪੋਰਟ

ਮਰਗੋਈ ਜੇਲ੍ਹ ਦੇ ਸਿਵਲ ਸਰਜਨ ਵਲੋਂ ਸਤਿਗੁਰੂ ਰਾਮ ਸਿੰਘ ਜੀ ਦੇ 'ਸਸਕਾਰ ਕਰਨ' ਦੀ ਖਬਰ ਵੀ ਗੌਰ ਕਰਨ ਵਾਲੀ ਹੈ। ਸਿਵਲ ਸਰਜਨ ਆਪਣੀ ੨ ਦਸੰਬਰ ੧੮੮੫ ਦੀ ਰਿਪੋਰਟ ਵਿਚ ਲਿਖਦਾ ਹੈ—"(ਸਤਿਗੁਰੂ ਜੀ ਦਾ) ਸਸਕਾਰ ਅਤੇ ਅਸਥੀਆਂ ਦਾ ਨਦੀ ਵਿਚ ਜਲ-ਪ੍ਰਵਾਹ ਚੁਪਚਾਪ ਢੰਗ ਨਾਲ ਕੀਤਾ ਗਿਆ।"

ਸਵਾਲ ਉਠਦਾ ਹੈ ਕਿ ਅਗਰ ਸਤਿਗੁਰੂ ਰਾਮ ਸਿੰਘ ਜੀ ਵਾਸਤਵ ਵਿਚ ਚੜਾਈ ਕਰ ਗਏ ਸੀ ਤਾਂ ਫਿਰ 'ਸਸਕਾਰ ਅਤੇ ਫੁਲਾਂ ਨੂੰ' ਚੁਪ ਚਾਪ ਦਰਿਆ ਵਿਚ ਜਲ-ਪ੍ਰਵਾਹ ਕਰਨ ਦਾ ਕੀ ਤੁਕ ਸੀ? ਬਰਮਾ ਜੇਲ੍ਹ ਵਿਚ ਹੋਰ ਵੀ ਕਈ ਰਾਜਸੀ ਕੈਦੀਆਂ ਦੀ ਮੌਤ ਹੁੰਦੀ ਰਹੀ ਸੀ, ਪਰ ਕਿਸੇ ਦੇ ਸਸਕਾਰ ਵੇਲੇ ਇਸ ਤਰ੍ਹਾਂ ਦੀ 'ਚੁਪ' ਨਹੀਂ ਸੀ ਵਰਤੀ ਗਈ। ਇਹ 'ਚੁਪ' ਸਤਿਗੁਰੂ ਰਾਮ ਜੀ ਵਲੇ ਕਿਉਂ ਧਾਰੀ ਗਈ? ਮਰਗੋਈ ਜੇਲ੍ਹ ਭਾਰਤ ਤੋਂ ਦੂਰ ਹੈ ਅਤੇ ਓਥੇ ਨਾਮਧਾਰੀ ਸਿੱਖਾਂ ਦੀ ਵਸੋਂ ਵੀ ਨਹੀਂ, ਜਿਸ ਦੇ ਭੜਕ ਪੈਣ ਦਾ ਸਰਕਾਰ ਨੂੰ ਡਰ ਹੋ ਸਕਦਾ ਹੋਵੇ। 'ਚੁਪ ਚਾਪ' ਜੇਲ੍ਹ ਵਿਚ ਸਸਕਾਰ ਕਰਨ ਵਿਚ ਭੇਦ ਵਾਲੀ ਗੱਲ ਹੀ ਜਾਪਦੀ ਹੈ। ਗੱਲ ਕੀ—ਸਿਵਲ ਸਰਜਨ ਵਲੋਂ ਭੇਜੀ ਗਈ 'ਦੇਹਾਂਤ ਦੀ ਰਿਪੋਰਟ' ਪਹਿਲਾਂ ਤੋਂ ਮਿਥੀ ਹੋਈ ਵਿਉਂਤ ਦਾ ਹੀ ਨਤੀਜਾ ਸੀ, ਜਿਸਦਾ ਅਸਲ ਮਨੋਰਥ ਪੰਜਾਬ ਵਿਚ ਰਹਿੰਦੇ ਨਾਮਧਾਰੀ ਸਿਖਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਤੋਂ ਵਾਂਝਿਆਂ ਕਰਨਾ ਸੀ। ਸਰਕਾਰ ਸਮਝਦੀ ਸੀ ਕਿ ਉਨ੍ਹਾਂ ਦੇ ਦੇਹਾਂਤ ਦੀ ਖਬਰ ਮਿਲਣ ਤੋਂ ਬਾਅਦ ਕੂਕੇ ਬਰਮਾ ਵਲ ਆਉਣਾ ਆਪੇ ਹੀ ਬੰਦ ਕਰ ਦੇਣਗੇ ਅਤੇ ਪੰਜਾਬ ਵਿਚ ਚਲ ਰਿਹਾ 'ਕੂਕਾ' ਅੰਦੋਲਨ ਹੌਲੀ ਹੌਲੀ ਖਤਮ ਹੋ ਜਾਏਗਾ।

## ਵਕਤ ਦੀ ਨਜ਼ਾਕਤ

ਇਹ ਉਹ ਵਕਤ ਸੀ,ਜਦੋਂ ਅੰਗ੍ਰੇਜ਼ ਸ੍ਰਕਾਰ ਅਤਿ ਔਖੇ ਸਮੇਂ ਚੋਂ ਲੰਘ ਰਹੀ ਸੀ। ਰੂਸ ੧੮੭੮ ਵਿਚ ਬਰਲਿਨ ਕਾਂਗ੍ਰਸ ਵਿਚ ਹੋਈ ਨਮੋਸ਼ੀ ਤੋਂ ਸਖਤ ਔਖਾ ਸੀ ਅਤੇ ਉਹ ਬਦਲਾ ਲੈਣ ਦਾ ਢੁਕਵਾਂ ਵਕਤ ਲਭ ਰਿਹਾ ਸੀ। ਭਾਰਤ ਦੇ ਕਈ ਸੂਬੇ ਗਵਾ-ਲੀਅਰ ਪੰਜਾਬ,ਦਿਲੀ ਦੇ ਮੁਗਲ ਬਾਦਸ਼ਾਹ ਦੇ ਰਿਸ਼ਤੇਦਾਰ ਕਸ਼ਮੀਰ ਅਤੇ ਕਾਬੁਲ ਸਾਰੇ ਹੀ ਅੰਗ੍ਰੇਜ਼ਾਂ ਵਿਰੁਧ ਰੋਸ ਨਾਲ ਭਰੇ ਹੋਏ ਸਨ, ਅਤੇ ਕਿਸੇ ਐਸੇ ਮੌਕੇ ਦੀ ਤਾੜ ਵਿਚ ਸਨ, ਜਦੋਂ ਕਿ ਉਹ ਬਦੇਸ਼ੀ ਸ੍ਰਕਾਰ ਨੂੰ ਤਕੜੀ ਸਟ ਮਾਰ ਸਕਣ। ਇਨ੍ਹਾਂ ਸਾਰਿਆਂ ਸੂਬਿਆਂ ਦੇ ਨੁਮਾਇੰਦੇ ਰੂਸ ਸ੍ਰਕਾਰ ਤੋਂ ਮਦਦ ਲੈਣ ਲਈ ਗਲ ਬਾਤ ਕਰ ਰਹੇ ਸਨ। ਏਸੇ ਦੌਰਾਨ ਇਕ ਕੂਕਾ ਬਨਾਰਸੀ ਦਾਸ,ਮਹਾਰਾਜ ਦਲੀਪ ਸਿੰਘ ਨੂੰ ਇੰਗਲੈਂਡ ਵਿਚ ਜਾਕੇ ਮਿਲਿਆ। ਮਹਾਰਾਜਾ ਦਲੀਪ ਸਿੰਘ ਅਗ੍ਰੇਜ਼ਾਂ ਵਲੋਂ ਨਿਆਂ ਨਾ ਮਿਲਣ ਕਰਕੇ ਕਾਫੀ ਸਮੇਂ ਤੋਂ ਨਾਰਾਜ ਸੀ ਅਤੇ ਵਾਪਸ ਹਿੰਦੁਸਤਾਨ ਆਉਣਾ ਚਾਹੁੰਦਾ ਸੀ। ਬਨਾ-ਰਸੀ ਦਾਸ ਕੂਕੇ ਦੀ ਪ੍ਰੇਰਨਾ ਦਾ ਇਹ ਅਸਰ ਹੋਇਆ ਕਿ ਮਹਾਰਾਜੇ ਵਿਚ ਹਿੰਦੁਸਤਾਨ ਵਾਪਸ ਪਰਤਣ ਅਤੇ ਮੁੜ ਸਿਖੀ ਧਾਰਨ ਕਰਨ ਦੀ ਇਛਾ ਪਰਬਲ ਹੋ ਗਈ। ਮਹਾਰਾਜਾ ਦਲੀਪ ਸਿੰਘ ਇਸ ਤੋਂ ਇਤਨਾਂ ਪ੍ਰਭਾਵਤ ਹੋਇਆ ਕਿ ਉਸ ਨੇ ਬਨਾ-ਰਸੀ ਦਾਸ ਕੂਕੇ ਨੂੰ ਇਕ ਤਰ੍ਹਾਂ ਆਪਣਾ'ਗੁਰੂ'ਹੀ ਮੰਨ ਲਿਆ। ਸ੍ਰਕਾਰੀ ਰਿਕਾਰਡਾਂ ਵਿਚ ਵੀ ਬਨਾ-ਰਸੀ ਦਾਸ ਕੂਕੇ ਦੇ ਬਾਅਦ ਮਹਾਰਾਜ ਦਲੀਪ ਸਿੰਘ ਦਾ ਗੁਰੂ ਲਿਖਿਆ ਮਿਲਦਾ ਹੈ। ਇਸ ਤਰ੍ਹਾਂ ਮਹਾ-ਰਾਜਾ ਵੀ ਪੰਜਾਬ ਪਰਤਣ ਦੀਆਂ ਤਿਆਰੀਆਂ ਵਿਚ ਲਗ ਗਿਆ। ਪੰਜਾਬ ਸਰਕਾਰ ਨੂੰ ਇਹ ਖਬਰਾਂ ਮਿਲ ਰਹੀਆਂ ਸਨ ਕਿ ਕੂਕੇ ਅਤੇ ਨਿਹੰਗ ਦਲੀਪ ਸਿੰਘ ਮਹਾਰਾਜੇ ਦੀ ਮਦਦ ਲਈ ਉਤਾਵਲੇ ਹਨ।

ਸਤਿਗੁਰੂ ਰਾਮ ਸਿੰਘ ਜੀ ਦਾ ਬਰਮਾ ਜੇਲ੍ਹ ਵਿਚੋਂ ਹੀ ਰੂਸ ਸ੍ਰਕਾਰ ਨਾਲ ਖਤ ਪੱਤਰਾਂ ਰਾਹੀਂ ਸਬੰਧ ਕਾਇਮ ਸੀ। ਇਹ ਸੰਪਰਕ ਸਤਿਗੁਰੂ ਜੀ ਨੂੰ ਰੰਗੂਨ ਤੋਂ ਮਰਗੋਈ ਜੇਲ੍ਹ ਵਿਚ ਬਦਲ ਦਿਤੇ ਜਾਣ, ਅਤੇ ਸਖਤ ਪਹਿਰੇ ਲਗਾਏ ਜਾਣ ਦੇ ਬਾਵਜੂਦ ਵੀ ਨਾ ਟੁਟ ਸਕਿਆ। ਇਸ ਲਈ ਅੰਗ੍ਰੇਜ਼ੀ ਸ੍ਰਕਾਰ ਨੇ ਸਤਿਗੁਰੂ ਰਾਮ ਸਿੰਘ ਜੀ ਦਾ ਸਿਖਾਂ ਨਾਲੋਂ ਸੰਪਰਕ ਤੋੜਨ ਲਈ ਗੁਜਰ ਜਾਣ ਦੀ ਝੂਠੀ ਖਬਰ ਘੜਕੇ, ਉਨ੍ਹਾਂ ਨੂੰ ਚੁਪ ਚਾਪ ਕਿਸੇ ਦੁਰੇਡੀ ਥਾਂ ਤੇ ਬਦਲ ਦਿਤਾ। ਇਸ ਤਰ੍ਹਾਂ ਸ੍ਰਕਾਰ ਖਤ ਪੱਤਰ ਦੇ ਸਿਲਸਿਲੇ ਨੂੰ ਤਾਂ ਬੰਦ ਕਰਨ ਵਿਚ ਕਾਮਯਾਬ ਹੋ ਗਈ,ਪਰ ਪੰਜਾਬ ਵਿਚ ਨਾਮਧਾਰੀ ਸਿਖਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਗੁਜਰ ਜਾਣ ਦਾ ਯਕੀਨ ਨਹੀਂ ਕਰਵਾ ਸਕੀ। ਕਿਉਂਕਿ ਸਤਿਗੁਰੂ ਜੀ ਦੇਹ ਕਰਕੇ ਜੀਉਂਦੇ ਸਨ,ਏਸ ਲਈ ਸਾਲ ੧੮੮੫ ਦੀ ਜੇਲ੍ਹ ਰਿਪੋਰਟ ਸਟੇਟਮੈਂਟ ਵਿਚ ਡਾਇਰੀਆ ਨਾਲ ਹੋਈ ਮੌਤ ਗਿਣੀ ਨਹੀਂ ਸੀ ਗਈ,ਜੋ ਸੁਭਾਵਿਕ ਹੀ ਸੀ।

### ਮਰਦਮ ਸ਼ੁਮਾਰੀ—੧੮੯੧ ਦੀ ਰਿਪੋਰਟ

ਸੰਨ ੧੮੯੧ ਦੀ ਮਰਦਮ-ਸ਼ੁਮਾਰੀ ਰਿਪੋਰਟ ੧੮੯੧ ਦੇ ਪੰਨਾ ੧੭੦ ਤੇ ਸਤਿਗੁਰੂ ਰਾਮ ਸਿੰਘ ਜੀ ਦਾ ਦੇਹਾਂਤ ਮਰਗੋਈ ਦੀ ਬਜਾਏ ਰੰਗੂਨ ਵਿਖੇ ੧੮੮੭ ਜਾਂ ੧੮੮੮ ਦਰਜ ਹੈ। "੧੮੮੭ ਜਾਂ ੧੮੮੮"ਲਿਖਿਆ ਸਿਧ ਕਰਦਾ ਹੈ ਕਿ ਸ੍ਰਕਾਰੀ ਅਫਸਰਾਂ ਨੂੰ ਵੀ ਨਵੰਬਰ ੧੮੮੫ ਵਿਚ ਸਤਿਗੁਰੂ ਜੀ ਦੇ ਗੁਜਰ ਜਾਣ ਦਾ ਯਕੀਨ ਨਹੀਂ ਸੀ,ਅਤੇ ਉਹ ਆਪ ਵੀ ਹਨੇਰੇ ਵਿਚ ਟਪਲੇ ਲਾ ਰਹੇ ਸਨ।

### ਸਤਿਗੁਰੂ ਹਰੀ ਸਿੰਘ ਜੀ ਵਲੋਂ ਦੇਹਾਂਤ ਦੀ ਖਬਰ ਦਾ ਖੰਡਨ

ਸਤਿਗੁਰੂ ਰਾਮ ਸਿੰਘ ਜੀ ਦੇ ਮਰਗੋਈ ਜੇਲ੍ਹ ਵਿਚ'ਗੁਜਰ ਜਾਣ' ਦੀ ਸਰਕਾਰੀ ਖਬਰ ਤੋਂ ਬਾਅਦ ਜੋ ਬਸਤ੍ਰ ਸ੍ਰਕਾਰ ਵਲੋਂ ਸਤਿਗੁਰੂ ਹਰੀ ਸਿੰਘ ਜੀ (ਸਤਿਗੁਰੂ ਰਾਮ ਸਿੰਘ ਜੀ ਦੇ ਛੋਟੇ ਭਰਾ) ਨੂੰ ਵਾਪਸ ਕੀਤੇ ਗਏ ਸਨ,ਇਤਨੇ ਭੀੜੇ ਅਤੇ ਛੋਟੇ ਸਨ ਕਿ ਉਨ੍ਹਾਂ ਨੇ ਵੇਖਦਿਆਂ ਹੀ ਇਸ ਸ੍ਰਕਾਰੀ ਖਬਰ ਤੇ ਯਕੀਨ ਕਰਨ ਤੋਂ ਨਾਂਹ ਕਰ ਦਿਤੀ। ਸਤਿਗੁਰੂ ਰਾਮ ਸਿੰਘ ਜੀ ਦਾ ਸਰੀਰ ਸਤਿਗੁਰੂ ਹਰੀ ਸਿੰਘ ਜੀ ਤੋਂ ਕਾਫੀ ਲੰਮਾਂ ਅਤੇ ਭਰਵਾਂ ਸੀ, ਪਰ

ਵਾਪਸ ਕੀਤੇ ਕਪੜੇ ਤਾਂ ਸਤਿਗੁਰੂ ਹਰੀ ਸਿੰਘ ਜੀ ਨੂੰ ਵੀ ਨਹੀਂ ਸਨ ਪੂਰੇ ਆਉਂਦੇ। ਇਸ ਲਈ ਸਬੂਤ ਵਜੋਂ ਸ੍ਰਕਾਰ ਪਾਸੋਂ ਸਤਿਗੁਰੂ ਜੀ ਦੇ ਗੜਵੇ ਅਤੇ ਗੁਟਕੇ ਦੀ ਮੰਗ ਕੀਤੀ ਗਈ,ਜੋ ਸ੍ਰਕਾਰ ਪੂਰੀ ਨਾ ਕਰ ਸਕੀ।

ਇਕ ਵਾਰ ਸਤਿਗੁਰੂ ਹਰੀ ਸਿੰਘ ਜੀ ਨੇ ਪੰਜਾਬ ਦੀ ਸਪੈਸ਼ਲ ਪੁਲਿਸ ਬ੍ਰਾਂਚ ਦੇ ਅਫਸਰ ਨੂੰ ਗਲਬਾਤ ਦੇ ਦੌਰਾਨ ਦਸਿਆ ਕਿ, ਉਨ੍ਹਾਂ ਦਾ ਯਕੀਨ ਹੈ ਕਿ ਉਨ੍ਹਾਂ ਦੇ ਭਰਾ ਸਤਿਗੁਰੂ ਰਾਮ ਸਿੰਘ ਜੀ ਜੀਉਂਦੇ ਹਨ,ਪਰ ਉਨ੍ਹਾਂ ਨੂੰ ਕਿਤੇ ਬਦਲ ਦਿਤਾ ਗਿਆ ਹੈ। ਸ੍ਰਕਾਰ ਵਲੋਂ ਇਸ ਖਬਰ ਦਾ ਖੰਡਨ ਨਹੀਂ ਕੀਤਾ ਗਿਆ।

## ਸੂਬਾ ਕਾਹਨ ਸਿੰਘ ਦੇ ਵਿਚਾਰ

ਮਹਾਰਾਣੀ ਵਿਕਟੋਰੀਆ ਦੀ ਤਾਜ ਪੋਸ਼ੀ ੫੦ ਸਾਲ ਪੂਰੇ ਹੋਣ ਦੀ ਖੁਸ਼ੀ ਵਿਚ ਸਾਰੇ ਸੰਸਾਰ ਵਿਚ ਗੋਲਡਨ ਜੁਬਲੀ ਜਸ਼ਨ ਮਨਾਏ ਗਏ ਅਤੇ ਬਹੁਤ ਸਾਰੇ ਕੈਦੀ ਰਿਹਾ ਕੀਤੇ ਗਏ। ੧੮੮੮ ਵਿਚ ਸੂਬਾ ਕਾਹਨ ਸਿੰਘ ਚੁਨਾਰ ਦੇ ਕਿਲ੍ਹੇ ਚੋਂ' ਰਿਹਾ ਹੋ ਕੇ ਪੰਜਾਬ ਵਾਪਸ ਆ ਗਏ। ਪੰਜਾਬ ਦੀ ਖੁਫੀਆ ਰਿਪੋਰਟ ਵਿਚ ਦਰਜ ਹੈ ਕਿ ਸੂਬਾ ਕਾਹਨ ਸਿੰਘ ਨੇ ਕੂਕਿਆਂ ਨੂੰ ਦਸਿਆ ਕਿ—'ਗੁਰੂ ਰਾਮ ਸਿੰਘ ਜੀਉਂਦੇ ਹਨ,ਅਤੇ ਛੇਤੀ ਹੀ ਪਰਤਣਗੇ।" ਇਨ੍ਹਾਂ ਖਬਰਾਂ ਦੇ ਸ੍ਰਕਾਰ ਤੀਕ ਪਹੁੰਚਣ ਕਰਕੇ ਹੀ ਮੌਲਮੀਨ (ਬਰਮਾ) ਵਿਚ ਨਜ਼ਰਬੰਦ ਸੂਬਾ ਲਖਾ ਸਿੰਘ ਦੀ ਰਿਹਾਈ ਨਾ ਹੋ ਸਕੀ।

## ਨਿਚੋੜ

ਸਾਲ ੧੮੮੫ ਦੀ ਜੇਲ੍ਹ ਰਿਪੋਰਟ,ਪੰਜਾਬ ਸਪੈ-ਸ਼ਲ ਬ੍ਰਾਂਚ ਦੀਆਂ ਖੁਫੀਆ ਖਬਰਾਂ, ੧੮੯੧ ਦੀ ਮਰਦਮ ਸ਼ੁਮਾਰੀ ਅਤੇ ਸਰ ਚਾਰਲਸ ਬਰਨਾਡ,ਚੀਫ ਕਮਿਸ਼ਨਰ ਬਰਮਾ ਦੇ ੨੩ ਅਗਸਤ ੧੮੮੬ ਦੇ ਪੱਤਰ ਆਦਿ ਦੀ ਘੋਖ ਕਰਨ ਤੋਂ ਇਹ ਗੱਲ ਸਾਬਤ ਹੋ ਜਾਂਦੀ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਦੇਹਾਂਤ ਬਾਰੇ ਸਭ ਖਬਰਾਂ ਝੂਠੀਆਂ ਅਤੇ ਸੋਚ ਸਮਝਕੇ ਘੜੀਆਂ ਗਈਆਂ ਸਨ। ਵਾਸਤਵ ਵਿਚ ਸਤਿਗੁਰੂ ਰਾਮ ਸਿੰਘ ਜੀ ਦੇਹ ਕਰਕੇ ਜੀਉਂਦੇ ਸਨ,ਪਰ ਉਨ੍ਹਾਂ ਨੂੰ ਕਿਸੇ ਗੁਪਤ ਥਾਂ ਤੇ ਬਦਲ ਦਿਤਾ ਗਿਆ ਸੀ। ਬਾਅਦ ਵਿਚ ਅਦਲਾ ਬਦਲੀ ਦੇ ਦੌਰਾਨ ਹੀ ਸਤਿਗੁਰੂ ਜੀ ਮੌਕਾ ਪਾ ਕੇ ਅਗਿਆਤ ਅਸਥਾਨ ਨੂੰ ਨਿਕਲ ਗਏ।

ਇਤਿਹਾਸ ਸਦਾ ਖੋਜ ਦਾ ਮੁਥਾਜ ਹੁੰਦਾ ਹੈ ਅਤੇ ਖੋਜ ਕਰਨ ਤੇ ਹੋਰ ਵਿਸਥਾਰ ਨਾਲ ਪ੍ਰਮਾਣ ਲਭ ਸਕਦੇ ਹਨ। ਕੁਝ ਸਮਾਂ ਪਹਿਲਾਂ ਤਕ ਨਾਮਧਾਰੀ ਸਿਖਾਂ ਵਲੋਂ ਸਤਿਗੁਰੂ ਰਾਮ ਸਿੰਘ ਜੀ ਦੇ ਜੀਉਂਦੇ ਹੋਣ ਦੀ ਗਲ ਨੂੰ'ਭਾਵਨਾ-ਤਮਕ ਰੂਪ ਵਿਚ ਸਮਝਿਆ ਜਾਂਦਾ ਸੀ,ਪਰ ਉਪਰ ਦਿਤੇ ਗਏ ਸ੍ਰਕਾਰੀ ਹਵਾ-ਲਿਆ ਤੋਂ ਇਨਾਂ ਸਿਖਾਂ ਦੇ ਵਿਸ਼ਵਾਸ਼ ਦਾ ਕਾਇਲ ਹੋਣਾ ਪੈਂਦਾ ਹੈ। ਅਜ ਵੀ ਨਾਮਧਾਰੀ ਸਿਖ,ਅੱਖਾਂ ਵਿਚ ਹੰਝੂ ਭਰੀ,ਆਪਣੇ ਚੀਨੀ ਵਾਲੇ ਪਾਤਸ਼ਾਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਉਡੀਕ ਵਿਚ ਉਸੇ ਤਰ੍ਹਾਂ ਆਸ ਲਗਾਏ ਬੈਠੇ ਹਨ ਜਿਵੇਂ ਇਹ ਕਲ ਦੀ ਗਲ ਹੋਵੇ।

## ਰੁਬਾਈ

ਮਾਸਟਰ ਹਰਸਾ ਸਿੰਘ 'ਬਾਠ'

ਇਕੋ ਮੂਰਤੀ ਮਾਹੀ ਦੀ, ਮੇਰੇ ਦਿਲ ਦੀ ਸੇਜ ਤੇ ਖੇਲੇ।
ਕਿਤੇ ਨਾ ਉਹਨੂੰ ਜਾਣ ਦੇਣ, ਮੇਰੇ ਦਿਲ ਦੇ ਗੁਦੇਲੇ।
ਚੀਨੀ ਤੇ ਅਸਵਾਰ ਹੋ ਮਾਹੀ, ਮੇਰੇ ਦਿਲ ਦੇ ਫੋਲਣੇ ਫੋਲੇ।
ਲੁਕਦਾ ਛਿਪਦਾ ਜਾ ਬਹਿੰਦਾ, ਜਦ, ਛੇਵੇਂ ਤੱਤ ਦੇ ਬੇਲੇ।
ਮਿੱਠੀ ਜੇਹੀ ਤਦ ਯਾਦ ਮਾਹੀ ਦੀ, ਮੇਰੇ ਧੂਹ ਕਲੇਜੇ ਪਾਂਦੀ।
ਪਤਾ ਨਹੀਂ ਇਹਨੂੰ ਪ੍ਰੇਮ ਕਹਿਣ, ਜਾਂ ਪੀੜ, ਜੋ ਦਿਲ ਤੜਪਾਂਦੀ।

# ਸਦਾ ਚਰਿਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ

ਮਾਸਟਰ ਨਿਹਾਲ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ

ਵੱਖ ਵੱਖ ਵਿਅਕਤੀਆਂ ਵਿਚ ਵੱਖ ਵੱਖ ਗੁਣ ਹੁੰਦੇ ਹਨ। ਜਿਵੇਂ ਰਾਜਸੀ ਉਜਾਗਰਤਾ,ਧਰਮ ਸ੍ਰੇਸ਼ਟਤਾ ਸਮਾਜ ਸਧਾਰ ਆਦਿ। ਪਰ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਵਿਚੋਂ ਬਹੁਪੱਖੀ ਝਲਕਾਂ ਦਿਸਦੀਆਂ ਹਨ। ਭਾਰਤੀ ਉਹਨਾਂ ਦੇ ਰਾਜਸੀ ਸੰਘਰਸ਼ ਤੋਂ ਚੰਗੀਤਰ੍ਹਾਂ ਜਾਣੂ ਹਨ। ਉਹਨਾਂ ਦੇ ਇਸ ਪੱਖ ਨੂੰ ਚਮਕਾਂਦਿਆਂ ਸ੍ਰੀ ਅਜੀਤ ਸਿੰਘ ਦਾਗ ਨੇ ਇਉਂ ਸ਼ਰਧਾਂਜਲੀ ਅਰਪਣ ਕੀਤੀ ਹੈ—

ਚੜ੍ਹਿਆ ਸੂਰਜ ਚੜ੍ਹਦਿਓਂ,
ਹੋਇਆ ਅੰਬਰ ਲਾਲ ।
ਧਰਤੀ ਕੁਖੋਂ ਜਨਮਿਆ,
ਕੋਈ ਇਨਕਲਾਬੀ ਬਾਲ।
ਉਹਦੀ ਹਿੱਕੇ ਦਰਦ ਸੀ ਦੇਸ਼ ਦਾ,
ਉਹਦੇ ਸੀਨੇ ਵਿਚ ਉਬਾਲ।
ਉਸ ਚਰਬੀ ਕਢਕੇ ਜਿਸਮ ਦੀ,
ਇਕ ਦੀਵਾ ਦਿਤਾ ਬਾਲ ।
ਉਸ ਆਖਿਆ ਓ ਪ੍ਰਵਾਨਿਓਂ !
ਅਜ ਗਾਵੇ ਨਵੇਂ ਖਿਆਲ।
ਗਲਾਂ ਛੱਡ ਪੁਰਾਣੀਆਂ,
ਕਰੋ ਅਜ਼ਾਦੀ ਦੀ ਭਾਲ ।

ਸਤਿਗੁਰੂ ਜੀ ਚੰਗੀ ਤਰ੍ਹਾਂ ਜਾਣਦੇ ਸਨ ਕਿ ਉਹੀ ਲੋਕ ਅਜ਼ਾਦੀ ਦਾ ਫਲ ਚਖ ਸਕਦੇ ਹਨ, ਜੇਕਰ ਉਹ ਬਾਅਸੂਲ ਹੋਣ। ਧਰਮ ਉਹਨਾਂ ਦਾ ਕੇਂਦਰ ਹੋਵੇ ਗ੍ਰੀਬਾਂ ਹਿਤ ਹਮਦਰਦੀ ਹੋਵੇ,ਈਸ਼ਵਰ ਦੀ ਕੁਲ ਮਖਲੂਕ ਨਾਲ ਪਿਆਰ ਹੋਵੇ,ਸਮੂੰਹ ਸੰਸਾਰ ਤੇ ਤਦੋਂ ਹੀ ਸ਼ਾਂਤੀ ਹੋਵੇਗੀ। ਜਦ ਕਿਸ ਨਿਕੇ ਤੋਂ ਨਿਕੇ ਜੀਵ ਨੂੰ ਦੁਖਾਉਣ ਦੀ ਭਾਵਨਾਂ ਦਾ ਭੋਗ ਪੈ ਜਾਵੇਗਾ। ਸਤਿਗੁਰੂ ਜੀ ਨੇ ਆਪਣੇ ਪੈਰੋਕਾਰਾਂ ਨੂੰ ਦ੍ਰਿੜ੍ਹ ਕਰ ਦਿਤਾ ਕਿ ਮਨੁੱਖ, ਭੇਡਾਂ, ਬਕਰੀ, ਸ਼ੀਂਹ, ਸੱਪ ਏਥੋਂ ਤਕ ਕਿ ਜੂੰ ਨੂੰ ਵੀ ਤਕਲੀਫ ਨ ਪਹੁੰਚਾਈ ਜਾਵੇ,ਉਹਨਾਂ ਦੇ ਥੋੜੇ ਸਮੇਂ ਦੇ ਪ੍ਰਚਾਰ ਨੇ ਪੰਜਾਬੀਆਂ ਵਿਚੋਂ ਲੱਖਾਂ ਨੂੰ ਪੂਰਨ ਮਨੁਖ ਬਣਾ ਦਿਤਾ,ਉਹ ਬੁਰਾਈਆਂ ਨੂੰ ਤਿਆਗ ਕੇ ਦੇਵਤੇ ਬਣ ਗਏ।

ਸਿਖ ਰਾਜ ਉਪ੍ਰੰਤ ਬਦੇਸ਼ੀਆਂ ਦੀ ਭਾਰਤੀ ਗੁਲਾਮੀ ਦੇ ਨਾਲ ਨਾਲ ਕੁੜੀਆਂ ਮਾਰਨੀਆਂ ਵੇਚਣੀਆਂ,ਵੱਟੇ ਕਰਨੇ ਤੇ ਹੋਰ ਮਨਮਤੀ ਰਸਮਾਂ ਵਿਚ ਲੋਕਬੁਰੀਤਰ੍ਹਾ ਜਕੜੇ ਹੋਏ ਸਨ। ਸਤਿਗੁਰੂ ਜੀ ਦੀ ਪ੍ਰੇਰਨਾ ਨਾਲ ਸਭ ਕੁਕਰਮਾਂ ਤੋਂ ਮੁਕਤ ਹੋ ਗਏ। ਜਿਹੜੇ ਮਾਈ ਭਾਈ ਇਹਨਾਂ ਖੋਟਿਆਂ ਕੰਮਾਂ ਵਿਚ ਗ੍ਰਸਤ ਸਨ, ਉਨ੍ਹਾਂ ਕੰਨਾਂ ਨੂੰ ਹੱਥ ਲਾਏ। ਉਨ੍ਹਾਂ ਦੀਵਾਨ ਵਿਚ ਖਲੋ ਕੇ ਪਸ਼ਚਾਤਾਪ ਕੀਤਾ। ਮਾਫੀ ਮੰਗੀ ਤੇ ਜੋ ਵੀ ਤਨਖਾਹ ਲਗੀ, ਉਸਨੂੰ ਖੁਸ਼ੀ ਖੁਸ਼ੀ ਪ੍ਰਵਾਨ ਕੀਤਾ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਲਗੇ ਦੀਵਾਨ ਵਿਚ ਜਦ ਸਜਣ ਖੜੇ ਹੋ ਆਪਣੇ ਗੁਨਾਹਾਂ ਨੂੰ ਸੁਣਾ ਰਹੇ ਸਨ ਕਿ ਦੀਵਾਨ ਵਿਚ ਬੈਠੇ ਇਕ ਸਰਕਾਰੀ ਕਰਮਚਾਰੀ ਨੇ ਹੈਰਾਨ ਹੋਕੇ ਪੁਛਿਆ,ਮਹਾਰਾਜ ਜੀ ! ਸ੍ਰਕਾਰ ਸਖਤੀ ਕਰਦੀ ਏ, ਪਰ ਦੋਸ਼ੀ ਫਿਰ ਵੀ ਕੁਝ ਨਹੀਂ ਬਕਦੇ। ਪਰ ਇਹ ਲੋਕ ਤੁਹਾਡੇ ਸਾਮਣੇ ਆਪਣੇ ਆਪਣੇ ਪਾਪ ਨੰਗੇ ਕਰੀ ਜਾਂਦੇ ਹਨ। ਗੀਬ ਨਿਵਾਜ ਜੀ ਬਚਨ ਕੀਤਾ— ਸ੍ਰਕਾਰ ਕੇਵਲ ਕਾਨੂੰਨ ਦਾ ਪਾਲਣ ਕਰਾਂਦੀ ਹੈ, ਅਸੀਂ ਜੀਵਨ ਜਾਚ ਦੀ ਸਿਖਿਆ ਦਿੰਦੇ ਹਾਂ,ਦੋਸ਼ੀ ਦੋਸ਼ ਦਸਕੇ ਹੌਲਾ ਫੁਲ ਹੋ ਜਾਂਦਾ ਹੈ। ਭਾਵੇਂ ਲਾਰਡ ਵਿਲੀਅਮ ਬੈਂਟਿਕ ਨੇ ਇਨ੍ਹਾਂ ਕੋਝੇ ਰਿਵਾਜਾਂ ਨੂੰ ਦੂਰ ਕਰਨ ਵਾਸਤੇ ਕਾਨੂੰਨ ਬਣਾਏ ਪਰ ਉਸ ਨੂੰ ਇਤਨੀ ਸਫਲਤਾ ਨਾ ਹੋਈ ਜਿਤਨੀ ਸ੍ਰੀ ਸਤਿਗੁਰੂ ਰਾਮ ਸਿੰਘਜੀ ਨੂੰ। ਭਗਤੀ ਭਾਵ ਤੇ ਸੁਚਾਚਰਿਤ੍ਰ ਅਕਾਸ਼ ਨੂੰ ਛੂਹਣ ਲਗ ਪਿਆ। ਵਾਸਤਵ ਵਿਚ ਸਤਿਗੁਰੂ ਜੀ ਦੀ ਰਸਨਾਂ ਵਿਚ ਉਹ ਤਾਸੀਰ ਸੀ,ਤੇ ਨੇਤਰਾਂ ਵਿਚ ਜਾਦੂ, ਜਿਸ ਕਰਕੇ ਲੋਕ ਉਹਨਾਂ ਦੇ ਉਪਦੇਸ਼ਾਂ ਦੇ ਕਾਇਲ ਹੋ ਜਾਂਦੇ ਸਨ।

ਰਾਏ ਪੁਰ ਦੇ ਸ੍ਰ. ਦੁਬਾਰਾ ਸਿੰਘ ਇਤਨਾਂ ਸ਼ਰਾਬੀ ਕਬਾਬੀ ਸੀ,ਕਿ ਆਪਣੇ ਵਾਸਤੇ ਸ਼ਰਾਬ ਘਰ ਤਿਆਰ ਕਰਦਾ ਸੀ ਜਿਸਦੀ ਲਾਹਣ ਵਿਚ

ਪੰਜ ਪੰਜ ਸੌ ਚਿੜ੍ਹਾਂ ਸੌ ਸੌ ਮੁਰਗਾ, ਤੇ ਪੰਜ ਪੰਜ ਬਕਰਿਆਂ ਦਾ ਮਾਸ ਪੈਂਦਾ ਸੀ। ਅਫੀਮੀ ਇਤਨਾ ਸੀ ਕਿ ਬਾਹਰ ਰੁਖਾਂ ਨਾਲ ਅਫੀਮ ਲਾਈ ਰੱਖਣੀ ਕਿ ਜਦ ਕਿਸੇ ਪਾਸੇ ਜਾਵੇ ਤੇ ਲੋੜ ਪਏ ਤਾਂ ਘਰ ਮੁੜਣ ਦੀ ਖੇਚਲ ਨ ਕਰਨੀ ਪਵੇ। ਸਤਿਗੁਰੂ ਰਾਮ ਸਿੰਘ ਜੀ ਨੇਤਰ ਕਰ ਇਕੋ ਵਾਰ ਕਹਿਆ "ਦੁਬਾਰਾ ਸਿੰਘ ਸੁਟ ਦੇ ਡਬੀ" ਬਸ ਮੁੜ ਲੋੜ ਨਹੀਂ ਪਈ। ਘਰ ਆਕੇ ਕੁਕੜ ਬਕਰੀਆਂ ਦੀਆਂ ਰਸੀਆਂ ਖੋਲ੍ਹ ਦਿਤੀਆਂ। ਬੋਤਲਾਂ ਭੰਨ ਦਿਤੀਆਂ ਤੇ ਲਾਹਣ ਡੋਲ ਦਿਤੀ। ਦੇਵਤਾ ਬਣ ਗਿਆ। ਇਸਤਰਾਂ ਖਤਰਾਂ ਨਗਰ ਦੇ ਦੁਰਛੇ ਸ਼ਰਾਬ ਪੀਕੇ ਦੀਵਾਨ ਇਸਥਾਨ ਤੇ ਡਾਂਗਾ ਚੁਕੀ ਆਏ ਕਿ ਅਜ ਤਰਖਾਣ ਦੀ ਗੁਰਿ-ਆਈ ਕੱਢ ਦੇਣੀ ਏ। ਪਰ ਹੋਇਆ ਕੀ? ਦੀਵਾਨ ਲਗਿਆ ਕਿ ਬੱਕਰੇ ਬੁਲਾਣ ਲਗ ਪਏ। ਸਤਿਗੁਰੂ ਜੀ ਇਕ ਵੇਰ ਨਿਗਾਭਰ ਕਹਿਆ "ਓਏ ਪ੍ਰਤਾਪਸਿੰਘ ਖੁਸ਼ਹਾਲ ਸਿੰਘ ਬਸ ਭਾਈ ਬਸ।" ਡਾਂਗਾਂ ਔਹ ਜਾ ਪਈਆਂ ਮਸਤ ਹੋ ਦੀਵਾਨ ਵਿਚ ਲੋਟਣੀਆਂ ਲੈਣ ਲਗ ਪਏ। ਭਜਨ ਦਸਿਆ ਗਇਆ। ਸੁਰਤਾਂ ਅਕਾਸ਼ਾਂ ਤੇ ਹੁਲਾਰੇ ਖਾਣ ਲਗ ਪਈਆਂ। ਹੌਲੇ ਫੁਲ ਹੋਕੇ ਘਰਾਂ ਨੂੰ ਗਏ।

ਸਰ ਡਾਕਟਰ ਗੋਕਲ ਚੰਦ ਨਾਰੰਗ ਨੇ ਲਿਖਿਆ ਹੈ ਕਿ ਸਾਡੇ ਸਨਬੰਧੀਆਂ ਵਿਚੋਂ ਇਕ ਹੁਕੇ ਦਾ ਬੜਾ ਨਸ਼ਈ ਸੀ। ਸੁਭਾਗ ਨਾਲ ਉਹ ਕੂਕਿਆਂ ਦੇ ਦੀਵਾਨ ਵਿਚ ਗਇਆ। ਉਹ ਸਭ ਐਬ ਛਡਕੇ ਘਰ ਨੂੰ ਮੁੜਿਆ। ਪਛਾਣਿਆ ਨਾ ਜਾਵੇ। ਸਾਦ ਮੁਰਾਦਾ ਚਿਟੇ ਬਸਤਰ, ਗਲ ਵਿਚ ਮਾਲਾ ਪੂਰਾ ਸੰਤ। ਫਿਰ ਕਿਤੇ ਅਮਲ ਵਿਚ ਨਹੀਂ ਦੇਖਿਆ, ਇਹ ਤਾਂ ਹੋਈਆਂ ਖਾਣ ਪੀਣ ਦੀਆਂ ਘਟਨਾਵਾਂ। ਹੋਰ ਸੁਣੋ ਭਰਾਤਰੀ ਭਾਵ ਦੇ ਨਸ਼ਿਆਂ ਵਾਲੇ ਨਮੂਨੇ।

ਭਾਈ ਦੇਵਾ ਸਿੰਘ ਲਾਹੌਰ ਵਿਚ ਰਹਿੰਦਾ ਸੀ। ਉਸਦਾ ਉਥੇ ਰੂੰ ਦਾ ਕਾਰਖਾਨਾ ਸੀ। ਇਹ ਗਲ ਕੋਈ ਨੱਬੇ ਕੁ ਸਾਲ ਦੀ ਹੈ। ਉਹਦੇ ਕਾਰਖਾਨੇ ਨੂੰ ਅੱਗ ਲੱਗ ਗਈ, ਉਹ ਸੜਕੇ ਸਵਾਹ ਹੋ ਗਿਆ। ਮਾਇਆ ਦੀ ਲੋੜ ਪੈ ਗਈ ਤਾਂ ਉਹ ਨਾਰਲੀ ਦੇ ਸ੍ਰਦਾਰ ਬਘੇਲ ਸਿੰਘ ਦੇ ਪਾਸ ਗਇਆ ਤੇ ਸਾਰੀ ਵਿਥਿਆ ਸੁਣਾਈ। ਸ੍ਰ. ਨੇ ਪੁਛਿਆ ਕਿ ਕਿੰਨੀ ਕੁ ਮਾਇਆ ਚਾਹੀਦੀ ਹੈ। "ਕੁਲ ੩੬੦੦੦" "ਲੱਦ ਲੈ ਖੁਰਜੀਆਂ' ਦੜੋਪਿਆਂ ਨਾਲ ਮਿਣ ਮਿਣ ਰੁਪਏ ਪਾਏ,, 'ਸ੍ਰਦਾਰਾ ਕੋਈ ਨਾਵਾਂਪਤਰਾ?'" ਵਾਹ ਭੋਲਿਆ ਭਾਈ ਦੇਵਾ ਸਿੰਘ ਤੂੰਵੀ ਸਤਿਗੁਰੂ ਰਾਮ ਸਿੰਘ ਜੀ ਦਾ ਸਿਖ ਮੈਂ ਵੀ ਉਸ ਘਰ ਦਾ ਕੂਕਰ। ਇਹ ਸਭ ਮਾਇਆ ਉਸ ਘਰਦੀ ਹੈ, ਜਦ ਹੋਵੇਗੀ ਤਾਂ ਦੇ ਜਾਵੀਂ, ਨਾਵੇਂ ਪਤਰੇ ਦੀ ਲੋੜ ਨਹੀਂ।"

ਸਤਿਗੁਰਾਂ ਦੇ ਬਚਨ ਵਿਚ ਕਿਤਨਾਂ ਬਲ ਸੀ, ਇਹਦੀ ਵੀ ਉਦਾਹਰਣ ਅਲੌਕਿਕ ਹੈ। ਲੋਪੋਕੇ ਦੇ ਨਿਹਾਲ ਸਿੰਘ ਨੇ ਕਿਸੇ ਸ਼ਾਹੂ ਕਾਰ ਪਾਸੋਂ ਰੁਪਇਆ ਕਰਜ਼ਾ ਲਿਆ। ਉਸਨੇ ਕੋਈ ਨਾਵਾਂ ਪੱਤਰਾਂ ਨ ਲਿਖਵਾਇਆ। ਕੁਝ ਸਮੇਂ ਉਪ੍ਰੰਤ ਸ਼ਾਹੂ ਕਾਰ ਪੈਸੇ ਮੰਗੇ। ਨਿਹਾਲ ਸਿੰਘ ਪਾਸ ਪੈਸੇ ਹੈ ਨਹੀਂ ਸਨ, ਉਸ ਤਰਲਾ ਮਿਨਤ ਕੀਤੀ ਮਗਰ ਸ਼ਾਹੂ ਕਾਰ ਬਜਿਦ ਸੀ। ਉਸ ਦਾਵਾ ਕਰ ਦਿਤਾ ਪਰ ਕਚਹਿਰੀ ਵਿਚੋਂ ਜਾਕੇ ਨਿਹਾਲ ਸਿੰਘ ਮੁਕਰ ਗਿਆ। ਸ਼ਾਹੂ-ਕਾਰ ਪਾਸ ਕੋਈ ਲਿਖਤ ਨਹੀਂ ਸੀ। ਉਸਦਾ ਮੁਕਦਮਾਂ ਖਾਰਿਜ ਹੋ ਗਿਆ। ਗੁਰੂ ਹਰੀ ਸਿੰਘ ਨੂੰ ਪਤਾ ਲੱਗਾ, ਉਹਨਾਂ ਨਿਹਾਲ ਸਿੰਘ ਨੂੰ ਬੁਲਾਇਆ ਤੇ ਕਹਾਣੀ ਪੁਛੀ। ਉਸ ਕਹਿਆ— ਜੀ ਮੇਰੇ ਪਾਸ ਪੈਸੇ ਨਹੀਂ ਹਨ। ਮੈਂ ਬਥੇਰਾ ਅਰਜ਼ ਮਾਜਿਰਾ ਕੀਤਾ, ਪਰ ਸ਼ਾਹੂਕਾਰ ਨਹੀਂ ਸੀ ਮੰਨਦਾ ਤਾਂ ਹੀ ਮੁਕ-ਰਨਾ ਪਿਆ। ਗੁਰੂ ਜੀ ਹੁਕਮ ਕੀਤਾ "ਆਹਲੈ ਪੈਸੇ ਤੇ ਮੂੰਹ ਕਾਲਾ ਕਰਕ ਉਸੇ ਕੱਚਹਿਰੀ ਵਿਚ ਜਾ ਕੇ ਪੈਸੇ ਮੋੜਕੇ ਆ" ਨਿਹਾਲ ਸਿੰਘ ਮੂੰਹ ਕਾਲਾ ਕਰ ਕਚਹਿਰੀ ਗਿਆ ਤੇ ਪੈਸੇ ਮੇਜ਼ ਤੇ ਰੱਖ ਦਿਤੇ। ਤੇ ਨਾਲ ਹੀ ਸਾਰੀ ਵਿਥਿਆ ਸੁਣਾ ਦਿਤੀ। ਜਜ ਨੇ ਪ੍ਰਸੰਸਾ ਕਰਦਿਆਂ ਕਹਿਆ, "ਵਾਹ ਕੂਕਿਓ, ਧੰਨ ਤੁਸੀਂ ਤੇ ਧੰਨ ਤੁਹਾਡਾ ਗੁਰੂ ਜਿਸਦੇ ਬਚਨਾਂ ਤੇ ਖਿੜੇ ਮਥੇ ਚਲਦੇ ਹੋ।"

ਏਥੇ ਹੀ ਬਸ ਨਹੀਂ, ਸੁਹਾਲੀ ਦੇ ਸਿੰਘ ਅਪਣੇ ਵਛੇ ਕਟੂਆਂ ਦੇ ਮੂੰਹ ਬੰਨ੍ਹਕੇ ਲਿਆਇਆ ਕਰਦੇ ਸਨ ਤਾਂ ਕਿ ਦੂਸਰੇ ਦੀ ਪੈਲੀ ਦਾ ਪੱਠਾ ਮੂੰਹ ਨ ਪਾ ਲੈਣ। ਮਾਈਆਂ ਬੀਬੀਆਂ ਬਗਾਨੀ ਪੈਲੀ ਦਾ ਸਾਗ

## ਹਿੰਦੂ ਸਿਖ ਮਿਲਾਪ ਕਾਨਫ੍ਰੰਸ ਸ੍ਰੀ ਭੈਣੀ ਸਾਹਿਬ

੨੫ ਮਾਰਚ ੧੯੪੩



ਡਾ: ਸਰ ਗੋਕਲ ਚੰਦ ਤਕਰੀਰ ਕਰ ਰਹੇ ਹਨ । ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਸਟੇਜ ਤੇ ਬੈਠੇ ਉਘੇ ਸਜਨ ਹਨ ।
੧. ਸੇਠ ਜੁਗਲ ਕਿਸ਼ੋਰ 'ਬਿਰਲਾ' ੨. ਗੋਸਵਾਮੀ ਗਣੇਸ਼ ਦੱਤ ਜੀ ੩. ਗਿਆਨੀ ਤੇਜਾ ਸਿੰਘ ਜੀ ਸਕੱਤਰ, ਨਿਰਮਲ ਮਹਾਂ ਮੰਡਲ
੪. ਸ: ਸਰਮੁਖ ਸਿੰਘ 'ਚਮਕ' ਪ੍ਰਧਾਨ ਰਾਮਗੜ੍ਹੀਆਂ ਸੈਂਟ੍ਰਲ ਫੈਡਰੇਸ਼ਨ ਅਤੇ ੫. ਸਰ ਦਾਤਾਰ ਸਿੰਘ ਜੀ ।

# ਸਭਹਿਨ ਕੇ ਸਿਰਮੌਰ

[ਬੀਬੀ ਬੇਅੰਤ ਕੌਰ ਜੀ ਐਮ. ਏ. ਬੀ. ਟੀ]

ਮਨੁਖੀ ਮਨ ਦੀ ਘਾੜਤ ਅਨੋਖੀ ਜਿਹੀ ਹੀ ਹੈ, ਮਨ ਆਪਣੀਆਂ ਉਡਾਰੀਆਂ ਲਾਕੇ ਕਦੇ ਅਰਸ਼ਾਂ ਦੀ ਸੈਰ ਕਰਨ ਦੀ ਕੋਸ਼ਿਸ਼ ਕਰਦਾ ਹੈ,ਤੇ ਕਦੇ ਫਰਸ਼ਾਂ ਦੇ ਇਕ ਕਣ ਨੂੰ ਵੀ ਨਹੀਂ ਸਮਝ ਸਕਦਾ। ਸੋਚਦਾ ਤਾਂ ਕੁਝ ਹਰ ਹੈ,ਪਰ ਵਾਸਤਵਿਕਤਾ ਕੁਝ ਹੋਰ ਹੈ। ਇਕ ਘਰ ਵਿਚ ਰਹਿੰਦੇ ਹੋਏ ਜੀਵ ਵੀ ਚੰਗੀਤਰ੍ਹਾਂ ਇਕ ਦੂਸਰੇ ਨੂੰ ਨਹੀਂ ਸਮਝ ਸਕਦੇ, ਫਿਰ ਅਰਸ਼ਾਂ ਦੇ ਅਕਾਲ ਪੁਰਖ ਦਾ ਗਿਆਨ ਤੁਛ ਬੁਧੀ ਕਿਵੇਂ ਪਾ ਸਕਦੀ ਹੈ ?

"ਏਵਡੁ ਊਚਾ ਹੋਵੈ ਕੋਇ,
ਤਿਸੁ ਊਚੇ ਕਉ ਜਾਣੈ ਸੋਇ।

ਜਦੋਂ ਸੁੰਨ ਦਾ ਅੰਤ ਹੋ ਗਿਆ,ਇਕੋ ਹੀ ਕਵਾਓ ਨਾਲ ਇਸ ਸ੍ਰਿਸ਼ਟੀ ਦਾ ਪਸਾਰਾ ਹੋ ਗਿਆ। ਸਾਰੀ ਪ੍ਰਾਕ੍ਰਿਤ ਤੇ ਲੱਖਾਂ ਦਰਿਆਵਾਂ ਦੀ ਹੋਂਦ ਵੀ ਹੋ ਗਈ, ਤਾਂ ਉਸਦੇ ਨਾਲ ਰਿਤੂਆਂ ਦਾ ਚੱਕਰ ਵੀ ਚਲ ਪਿਆ ਤੇ ਉਸੇ ਵੇਲੇ ਤੋਂ ਨਿਰੰਤਰ ਚਲਦਾ ਆ ਰਿਹਾ ਹੈ। ਹਰੇਕ ਨੇ ਅਪਣੀ ਮਾਨਸਿਕ ਰੁਚੀ ਅਨੁਸਾਰ ਰਿਤੂਆਂ ਦੀ ਸਰਾਹਣਾ ਕੀਤੀ। ਪਤੱਝੜ ਕੁਝ ਉਦਾਸ ਜਿਹਾ ਹੋ ਗਿਆ। ਉਸਨੂੰ ਸ਼ਾਇਦ ਇਹ ਪਤਾ ਹੀ ਨਹੀਂ ਸੀ,ਕਿ ਉਸ ਤੋਂ ਲੱਥੇ ਪੱਤਿਆਂ ਦਾ ਢੇਰ, ਉਸਦੀ ਮੌਤ ਨਹੀਂ,ਸਗੋਂ ਆਉਣ ਵਾਲੀ ਜ਼ਿੰਦਗੀ ਦਾ ਇਕ ਸਵੇਰ ਸੁਨੇਹਾ ਹੈ।

ਹਰ ਸਾਲ ਪ੍ਰਾਕ੍ਰਿਤ ਸੜੇ ਹੋਏ ਪੱਤਿਆਂ ਦਾ ਢੇਰ ਆਉਣ ਵਾਲੀ ਜ਼ਿੰਦਗੀ ਬਸੰਤ ਦਾ ਸੁਨੇਹਾ ਦਿੰਦਾ ਹਰ ਸਾਲ ਪ੍ਰਾਕ੍ਰਿਤੀ ਬਸੰਤੀ ਜਾਮਾ ਪਹਿਨਕੇ ਪੁਲਕਿਤ ਹੋਣ ਦੀ ਕੋਸ਼ਿਸ਼ ਕਰਦੀ ਕਲੀਆਂ ਫੁਲ ਬਨ ਉਠਦੀਆਂ ਮੋਰ ਪੈਲਾਂ ਪਾਣ ਲਗਦੇ ਕੋਇਲਾਂ ਅਪਣੇ ਮਧੁਰ ਕੰਠ ਰਾਹੀਂ ਰਾਗ ਅਲਾਪਦੀਆਂ ਪਰ ਇਹ ਸਭ ਕੁਝ ਫਿਕਾ ਜਿਹਾ ਅਧੂਰਾ ਤੇ ਰਸਹੀਣ। ਕਿਉਂ ਕਿ ਹਰ ਸਾਲ ਤਾਂ ਇੰਤਜ਼ਾਰ ਸਭਿਹਿਨ ਕੇ ਸਿਰਿਮੌਰ ਦੀ ਹੈ, ਉਹ ਇੰਤਜ਼ਾਰ ਦੀਆਂ ਘੜੀਆਂ ਖਤਮ ਹੋ ਗਈਆਂ ਜਦੋਂ ਅਕਾਲ ਪੁਰਖ ਨੇ ਆਪ ਮਾਘ ਸੁਦੀ ਪੰਚਮੀ ਵਾਲੇ ਦਿਨ ਸਰਗੁਣ ਸਰੂਪ ਧਾਰਕੇ ਬਸੰਤ ਦੀ ਚਿਰਾਂ ਦੀ ਪਿਆਸ ਨੂੰ ਤ੍ਰਿਪਤ ਕੀਤਾ। ਅਨੰਤ ਕਲਾ ਦੇ ਮਾਲਕ ਨੇ ਜ਼ੁਲਮ,ਜਬਰ,ਤਸ਼ੱਦਦ,ਅਧ੍ਰਿ–ਆਇ ਦੀਆਂ ਜੜ੍ਹਾਂ ਉਖੇੜਨ ਵਾਸਤੇ ਅਵਤਾਰ ਧਾਰਿਆ ਤੇ ਓਹ ਵੀ ਸੰਸਾਰੀ ਪੁਰਖਾਂ ਵਾਂਗ ਨਹੀਂ।

'ਸੋ ਮੁਖਿ ਜਲਉ,ਜਿਤ ਕਹਹਿ ਠਾਕੁਰ ਜੋਨੀ।' ਤੇ ਇੰਝ ਨਾਮਧਾਰੀ ਪੰਥ ਦੇ ਠਾਕੁਰ ਨੇ ਜੋਨੀਆਂ ਤੋਂ ਮੁਕਤ ਹੋਕੇ ਅਵਤਾਰ ਧਾਰਿਆ। ਇਤਿਹਾਸ ਇਸ ਗਲ ਦੀ ਹਾਮੀ ਭਰਦਾ ਹੈ,ਕਿ ਕਈ ਮਹਾਨ ਰੂਹਾਨੀ ਸਖਸ਼ੀਅਤਾਂ ਦੇ ਜਨਮ ਤੇ ਇਕ ਅਜਿਹੀ ਰੋਸ਼ਨੀ ਹੁੰਦੀ ਹੈ,ਜਿਸਦੀ ਝਾਲ ਝਲੀ ਨਹੀਂ ਜਾ ਸਕਦੀ,ਪਰ ਇਤਿਹਾਸ ਕਿਧਰੇ ਵੀ ਇਹ ਗਵਾਹੀ ਨਹੀਂ ਦਿੰਦਾ, ਕਿ ਹਡ ਚੰਮ ਰਕਤ ਦਾ ਸਰੀਰ ਬਿਨਾਂ ਗਰਭ ਕੁੰਡ ਤੋਂ ਪੈਦਾ ਹੋ ਗਿਆ ਹੋਵੇ। ਤੇ ਇੰਝ ਮੇਰੇ ਅਕਾਲ ਪੁਰਖ ਨੇ ਸਦਾ ਕੌਰ ਜੀ ਦੀ ਕੁਖੋਂ ਨਹੀਂ ਸਗੋਂ ਸਦਾ ਕੌਰ ਤੇ ਜਸਾ ਸਿੰਘ ਨੂੰ ਭਾਗ ਲਾਣ ਲਈ ਉਨ੍ਹਾਂ ਦੇ ਘਰ ਦੁਨੀਆਵੀ ਵਿਧੀ ਅਨੁਸਾਰ ਨਹੀਂ ਸਗੋਂ ਇਕ ਅਲੌਕਿਕ ਵਿਧਿ ਰਾਹੀਂ ਅਵਤਾਰ

---

ਫੁਲਿਆਕੇ ਨਹੀਂ ਚਾੜ੍ਹਦੀਆਂ ਸਨ। ਜੇ ਕਿਤੇ ਆ ਜਾਂਦਾ ਤਾਂ ਉਸ ਘਰ ਦੇ ਬਜੁਰਗ ਰਿਧਾ ਹੋਇਆ ਸਾਗ ਮਾਲਿਕਾਂ ਦੇ ਘਰ ਮੋੜਕੇ ਆਉਂਦੇ ਸਨ। ਤਦ ਹੀ ਤਾਂ ਕੂਕਿਆਂ ਤੇ ਚਰਿਤ੍ਰ ਤੇ ਮੋਹਰ ਛਾਪ ਲਾਂਦਿਆਂ ਪ੍ਰਸਿਧ ਇਤਿਹਾਸਕਾਰ ਗਿਆਨੀ ਗਿਆਨਸਿੰਘ ਨੇ ਉਸ ਸਤਿਗੁਰੂ ਬਾਰੇ ਲਿਖਦਿਆਂ ਕੂਕੇ ਸਮਾਜ ਦਾ ਇਉਂ ਵਰਨਣ ਕੀਤਾ ਹੈ–

ਹੁੱਕੇ ਛੁਡਵਾਏ ਰਖਵਾਏ ਕੇਸ ਮੋਨਿਓ ਕੇ,
ਸੁਧਾ ਛਕ ਥੀਏ ਸਿੰਘ ਭਾਗ ਜਿਨੈ ਜਾਗਿਓ।
ਫੈਲਿਓ ਜਸ ਭਾਰੀ ਸਿਖ ਥੀਏ ਤਾਹਿਕੇ ਅਪਾਰੀ
ਸਿਖ ਪੰਥ ਵਿਰਾਧਾਨੋ, ਨਾਮਰਸ ਪਾਗਿਓ।
ਫੀਮ,ਭੰਗ,ਪੋਸਤ,ਸ਼ਰਾਬ ਮਾਸ ਚੋਰੀ ਜਾਰੀ,
ਠੱਗੀ ਤਜ ਥੀਏ ਸੰਤ ਸਤਿਜੁਗ ਆਗਿਓ।

ਧਾਰਿਆ। ਸ੍ਰੀ ਸਤਿਗੁਰੂ ਪ੍ਰਤਾਪਸਿੰਘ ਜੀ ਦੇ ਬਚਨਾਂ ਰਾਹੀਂ (ਜਿਨਾਂ ਨੂੰ ਟੇਪ ਰੀਕਾਰਡ ਤੇ ਰੀਕਾਰਡ ਵੀ ਕੀਤਾ ਹੋਇਆ ਹੈ) ਪਤਾ ਲਗਦਾ ਹੈ,ਕਿ ਇਕ ਵਾਰੀ ਅਕਾਲ ਪੁਰਖ ਨੇ ਅਪਣੀ ਦਰਗਾਹ ਵਿਚ ਸਤਿਗੁਰੂ ਰਾਮ ਸਿੰਘ ਜੀ ਨੂੰ ਬੁਲਾਇਆ। ਉਥੇ ਦਸ ਗੁਰੂ ਸਾਹਿਬਾਨ ਵੀ ਸੁਸੱਜਿਤ ਸਨ,ਪਰ ਸਾਹ-ਮਣੇ ਇਕ ਤਖਤ ਪੋਸ਼ ਵਿਛਿਆ ਪਿਆ ਸੀ,ਜਿਸ ਤੇ ਕੋਈ ਵੀ ਵਿਰਾਜਮਾਨ ਨਹੀਂ ਸੀ। ਅਕਾਲਪੁਰਖ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਕਿਹਾ,ਕਿ ਆਪ ਖਾਲੀ ਤਖਤ ਤੇ ਸੁਸੱਜਿਤ ਹੋ ਜਾਓ, ਪਰ ਆਪ ਨੇ ਬੇਨਤੀ ਕੀਤੀ-ਇਨ੍ਹਾਂ ਦਸ ਗੁਰੂ ਸਾਹਿਬਾਂ (ਕਿਉਂਕਿ ਗੁਰੂ ਬਾਲਕ ਸਿੰਘ ਜੀ ਵੀ ਦੇਹ ਕਰਕੇ ਇਸ ਸ੍ਰਿਸ਼ਟੀ ਵਿਚ ਸਨ) ਦੇ ਹੁੰਦਿਆਂ ਹੋਇਆਂ ਮੈਂ ਤਖਤ ਤੇ ਕਿਵੇਂ ਬੈਠ ਜਾਵਾਂ? ਅਕਾਲ ਪੁਰਖ ਨੇ ਫੁਰਮਾਇਆ ਕਿ ਸਾਡੀ ਖੁਸ਼ੀ ਇਸੇ ਵਿਚ ਹੀਹੈ,ਕਿ ਆਪ ਤਖਤ ਤੇ ਬੈਠ ਜਾਓ। ਸਾਬਿਤ ਕਰਦਾ ਹੈ,ਕਿ ਵਾਸਤਵ ਵਿਚ ਹੀ ਓਹ ਸਾਰਿਆਂ ਦੇ ਸਿਰਿ ਮੌਰ ਸਨ।

ਗੁਰੂ ਗੋਬਿੰਦ ਸਿੰਘ ਜੀ ਦੀ ਸਾਜੀ ਹੋਈ ਸਿਖੀ ਜਿਸਨੂੰ ਕਿ ਉਨ੍ਹਾਂ ਨੇ ਅਪਣੇ ਬੱਚਿਆਂ ਦੇ ਖੂਨ ਦੀ ਸ਼ਹਾਦਤ ਦੀ ਪਿਉਂਦ ਲਾਕੇ ਸੰਭਾਲਿਆ ਸੀ,ਢਹਿੰਦੀ ਕਲਾ ਵਲ ਜਾ ਰਹੀ ਸੀ, ਸਿਖਆਪਣੇ ਪੱਤਣ ਵਲ ਬੁਰੀ ਤਰ੍ਹਾਂ ਜਾ ਰਹੇ ਸਨ। ਖਾਲਸਾ,ਖਾਲਸੇ ਦਾ ਵੈਰੀ ਬਣ ਚੁਕਾ ਸੀ ਜੁਗ-ਜੁਗ ਰਾਜ ਸਵਾਯਾ ਟੋਪੀ ਵਾਲੇ ਦਾ ਗਾ ਗਾਕੇ ਅੰਗ੍ਰੇਜ਼ਾਂ ਨੂੰ ਖੁਸ਼ ਕਰਕੇ ਜਾਗੀਰਾਂ ਦਾ ਇਨਾਮ ਲੈਣ ਲਈ ਖਾਲਸਾ ਹਮੇਸ਼ਾਂ ਹੀ ਚਿੰਤਾਤੁਰ ਹੋਣ ਲਗ ਪਿਆ। ਅਜਿਹੇ ਸਮੇਂ ਵਿਚ ਖਾਲਸੇ ਨੂੰ ਸੰਤ ਸਿਪਾਹੀ ਬਨਾਣ ਦਾ ਬੀੜਾ ਆਪ ਨੇ ਚੁੱਕਿਆ। ਗੁਰੂ ਗੋਵਿੰਦ ਸਿੰਘ ਜੀ ਨੂੰ ਤਾਂ ਫਿਰ ਵੀ ਪੰਜ ਪਿਆਰੇ ਮਿਲ ਗਏ ਸਨ ਪਰ ਸਤਿਗੁਰੂ ਰਾਮ ਸਿੰਘ ਜੀ ਨੂੰ ਉਸ ਸਿਖੀ ਵਿਚੋਂ ਸਿਰਫ ਢਾਈ ਸਿਖ ਹੀ ਮਿਲ ਸਨ,ਤੇ ਫਿਰ ਉਨ੍ਹਾਂ ਢਾਈਆਂ ਤੋਂ ਕਈ ਢਾਈ ਲੱਖ ਸਿਖ ਮਿੰਟਾਂ ਵਿਚ ਹੀ ਬਣਾ ਦੇਣ ਤੇ ਅੰਗ੍ਰੇਜ਼ੀ ਸਾਮਰਾਜ ਦੇ ਪੈਰਾਂ ਹੇਠੋਂ ਜ਼ਮੀਨ ਕਿਉਂ ਨਾ ਨਿਕ-ਲਦੀ। ਸਤਿਗੁਰੂ ਆਪ ਤਾਂ ਅਕਾਲ ਪੁਰਖ ਰੂਪ ਸਨ,ਪਰ ਉਨ੍ਹਾਂ ਦਾ ਇਕ ਮਾਮੂਲੀ ਜਿਹਾ ਸਿਖ ਵੀ ਐਨੀ ਰੂਹਾਨੀਅਤ ਦਾ ਮਾਲਕ ਸੀ, ਕਿ ਇਕ ਵਾਰੀ ਭਜਨ ਦੇਣ ਨਾਲ ਕਈ ਦਿਨਾਂ ਤਕ ਸੁਧ ਬੁਧ ਹੀ ਖਤਮ ਹੋਈ ਰਹਿੰਦੀ। ਤੇ ਲੋਕੀ ਹੈਰਾਨ ਹੋਕੇ ਕਹਿੰਦੇ ਕਿ ਕੂਕੇ ਤਾਂ ਕਲਾਮ ਪੜ੍ਹਦੇ ਹਨ,ਤੇ ਜਾਦੂ ਕਰਦੇ ਹਨ। ਤੇ ਇੰਞ ਸਤਿਜੁਗ ਦੇ ਪਵਿਤ੍ਰ ਬਚਨਾਂ ਤੇ ਸਖਸ਼ੀਅਤ ਦੇ ਪ੍ਰਭਾਵ ਹੇਠਾਂ ਅਣਗਿਣਤ ਸਿਖ ਸਜ ਜਾਣੇ ਕੋਈ ਸਾਧਾਰਨ ਗਲ ਨਹੀਂ।

ਸਿਖ ਇਤਿਹਾਸ ਇਸ ਗਲ ਦੀ ਗਵਾਹੀ ਦਿੰਦਾ ਹੈ,ਕਿ ਸਭ ਗੁਰੂ ਸਾਹਿਬਾਨ ਨੇ ਅਪਣੇ ਮੰਤਵ ਤੇ ਉਦੇਸ਼ ਲਈ ਪੂਰਣੇ ਜ਼ਰੂਰ ਪਾਏ। ਲੀਹਾਂ ਜ਼ਰੂਰ ਉਲੀਕੀਆਂ ਪਰ ਉਹ ਪੂਰੇ ਨਾ ਹੋ ਸਕੇ ਤੇ ਪਿਛੋਂ ਫਿਰ ਉਸ ਗਦੀ ਤੇ ਬਹਿਕੇ ਦੂਸਰੇ ਗੁਰੂ ਸਾਹਿਬ ਨੇ ਉਸ ਕੰਮ ਨੂੰ ਸਿਰੇ ਚਾੜ੍ਹਿਆ। ਲੀਹਾਂ ਬਣ ਚੁਕੀਆਂ ਸਨ,ਪਗਡੰਡੀਆਂ ਪੈ ਚੁਕੀਆਂ ਸਨ, ਪਰ ਜਰਨੈਲੀ ਸੜਕਾਂ ਬਣਾਕੇ,ਸਜਾਕੇ,ਸੰਵਾਰਕੇ ਨੇਪਰੇ ਚਾੜ੍ਹਨ ਦਾ ਸਿਹਰਾ ਆਪ ਜੀ ਦੇ ਸਿਰ ਤੇ ਹੀ ਹੈ। ਆਪ ਨੇ ਜੋ ਮੰਤਵ ਤੇ ਉਦੇਸ਼ ਉਲੀਕੇ, ਉਹਨਾਂ ਨੂੰ ਪੂਰਾ ਵੀ ਕੀਤਾ।

ਸੋ ਕਿਉ ਮੰਦਾ ਆਖੀਐ
ਜਿਤ ਜੰਮਹਿ ਰਾਜਾਨੁ।

ਦੀ ਅਵਾਜ਼ ਤਾਂ ਕਿੰਨਾਂ ਚਿਰ ਪਹਿਲਾਂ ਉਠ ਚੁਕੀ ਸੀ, ਪਰ ਆਪ ਨੇ ਉਸਨੂੰ ਅਸਲੀ ਅਰਥਾਂ ਵਿਚ ਅਮਲੀ-ਜਾਮਾਂ ਪਹਿਨਾਇਆ। ਇਸਤ੍ਰੀਆਂ ਨੂੰ ਅੰਮ੍ਰਿਤ ਛਕਾਇਆ। ਸਾਧ ਸੰਗਤ ਵਿਚ ਬਰਾ-ਬਰ ਦਾ ਹਿੱਸਾ ਦਿੱਤਾ। ਇਥੋਂ ਤਕ ਕਿ ਬੀਬੀ ਹੁਕਮਾਂ ਨੂੰ ਇਸਤ੍ਰੀਆਂ ਵਿਚ ਪ੍ਰਚਾਰ ਕਰਨ ਵਾਸਤੇ ਸੂਬਿਆਂ ਦੀ ਪ੍ਰਣਾਲੀ ਵਿਚ ਸ਼ਾਮਿਲ ਕੀਤਾ। ਲਾਵਾਂ ਉਚਾ-ਰੀਆਂ ਤਾਂ ਜਾ ਚੁਕੀਆਂ ਸਨ, ਪਰ ਉਨ੍ਹਾਂ ਨੂੰ ਸਿਰਫ ਸ੍ਰੀ ਗ੍ਰੰਥ ਸਾਹਿਬ ਵਿਚ ਹੀ ਸੰਭਾਲਕੇ ਰਖਿਆ ਹੋਇਆ ਸੀ। ਉਨ੍ਹਾਂ ਦੀ ਵਰਤੋਂ ਕੀਤੀ ਤੇ ਆਪ ਅਨੰਦ ਕਾਰਜ ਦੀ ਮਰਯਾਦਾ ਤੋਰੀ। ਜੇਕਰ ਡਾਕ ਦਾ ਪ੍ਰਬੰਧ ਕੀਤਾ ਤਾਂ ਕਮਾਲ ਹੈ। ਸਿਖ ਦੇ ਮੂੰਹ ਵਿਚ ਗਰਾਹੀ ਹੀ ਕਿਉਂ ਪਈ ਹੋਵੇ, ਓਥੇ ਹੀ ਸਭ ਕੁਛ ਛਡਕੇ ਡਾਕ ਪਹੁੰਚਾਣ ਦਾ ਕੰਮ ਪਹਿਲੇ ਕਰਦਾ। ਸਤਿਗੁਰੂ ਅਰਜਨ ਦੇਵ ਜੀ ਨੇ ਸ੍ਰੀ ਗ੍ਰੰਥ

ਸਾਹਿਬ ਦੀ ਬੀੜ ਬੜੀ ਮਿਹਨਤ ਨਾਲ ਤਿਆਰ ਕੀਤੀ, ਪਰ ਸਿਖਾਂ ਦੀ ਬੇ- ਧਿਆਨੀ ਤੇ ਲਾਪਰ-ਵਾਹੀ ਕਰਕੇ ਸਿਉਂਕਾਂ ਬੀੜਾਂ ਨੂੰ ਖਾ ਰਹੀਆਂ ਸਨ। ਪਰ ਮੇਰੇ ਅਰਸ਼ੀ ਪਿਤਾ ਨੇ ਆਪਣੀ ਪੱਗ ਲਾਹਕੇ ਬੀੜਾਂ ਤੋਂ ਮਿਟੀ ਝਾੜਕੇ ਲੋਕਾਂ ਨੂੰ ਦਸਿਆ ਕਿ ਇਸਦਾ ਪ੍ਰਕਾਸ਼ ਤੇ ਪਾਠ ਕਿਵੇਂ ਕਰਨਾ ਹੈ। ਤਲਵਾਰ ਰਖਣੀ ਅੰਗ੍ਰੇਜ਼ ਨੇ ਮਨ੍ਹਾਂ ਕੀਤੀ ਤਾਂ ਆਪਨੇ ਸਿਖਾਂ ਦੇ ਹੱਥਾਂ ਵਿਚ ਖੰਡ ਫੜਾ ਦਿਤੇ। ਗੁਰੂ ਗੋਬਿੰਦ ਸਿੰਘ ਜੀ ਮਰਜਾਦਾ ਤਾਂ ਜ਼ਰੂਰ ਲਿਖ ਚੁਕੇ ਸਨ, ਪਰ ਮੇਰੇ ਚੀਨੀਵਾਲੇ ਪਾਤਸ਼ਾਹ ਨੇ ਰਾਇ ਸਿੰਘ ਨੂੰ ਹਜ਼ੂਰ ਸਾਹਿਬ ਭੇਜਕੇ ਮਰਜ਼ਾਦਾ ਮੰਗ-ਵਾਕੇ ਰਹਿਤ ਨਾਮਿਆਂ ਰਾਹੀਂ ਜਨਤਾ ਨੂੰ ਦਸਿਆ ਕਿ ਮਰਜਾਦਾ ਕੀ ਚੀਜ਼ ਹੁੰਦੀ ਹੈ, ਤੇ ਕਿਵੇਂ ਉਸਦੇ ਅਨੁਸਾਰ ਚਲਨਾ ਹੈ। ਇੰਡੀਅਨ ਕਾਂਗ੍ਰਸ ਦੇ ਜਨਮ ਤੋਂ ਕਈ ਸਾਲ ਪਹਿਲਾਂ ਪੰਜਾਬੀਆਂ ਨੂੰ ਅੰਗ੍ਰੇਜ਼ ਨਾਲ ਨਾ-ਮਿਲਵਰਤਨ ਦਾ ਸਬਕ ਦਿੰਦਿਆਂ ਹੋਇਆਂ ਸਰਕਾਰੀ ਕਾਨੂੰਨ ਤੇ ਹੁਕਮਾਂ ਦੀ ਐਲਾ-ਨੀਆਂ ਮਨਾਹੀ ਕਰਕੇ ਸਤਿਆਗ੍ਰਹਿ ਦਾ ਝੰਡਾ ਪਹਿਲੀ ਵਾਰੀ ਖੜਾ ਕੀਤਾ। ਅੰਗ੍ਰੇਜ਼ ਨੇ ਅਨਗਿਣਤ ਤੇ ਬੇ-ਸ਼ੁਮਾਰ ਤਰੀਕਿਆਂ ਰਾਹੀਂ ਰਸਤੇ ਵਿਚ ਔਕੜਾਂ ਤੇ ਮੁਸੀਬਤਾਂ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ, ਪਰ ਆਪ ਅਟਲ ਤੇ ਅਡੋਲ ਸੁਮੇਰ ਪਰਬਤ ਦੀ ਤਰ੍ਹਾਂ ਟਿਕੇ ਰਹੇ। ਆਪ ਨੇ ਸਿਰਫ ਧਾਰਮਿਕ ਖੇਤਰ ਵਿਚ ਹੀ ਨਹੀਂ ਸਗੋਂ ਰਾਜਨੀਤਕ, ਸਮਾਜਕ ਤੇ ਸਦਾਚਾਰਕ ਖੇਤਰਾਂ ਵਿਚ ਓਹ ਚਾਨਣ ਪ੍ਰਦਾਨ ਕੀਤਾ ਜਿਸਦੀ ਲੋਅ ਪ੍ਰਾਪਤ ਕਰਕੇ ਭਾਰਤ ਵਾਸੀਆਂ ਦੇ ਹਿਰਦਿਆਂ ਅੰਦਰ ਆਸ਼ਾਵਾਂ ਦੀਆਂ ਕਿਰਨਾਂ ਪ੍ਰਜਵਲਿਤ ਹੋ ਉਠੀਆਂ। ਆਪਨੇ ਸੁਤੰਤਰਤਾ ਲਈ ਅੰਗ੍ਰੇਜ਼ੀ ਸਾਮਰਾਜ ਦੇ ਵਿਰੁਧ ਐਸੀ ਚਿੰਗਾਰੀ ਸੁਲਗਾਈ, ਜਿਹੜੀ ਸੁਲਗ ਸੁਲਗਕੇ ਇਕ ਦਿਨ ਸ਼ੋਲ਼ੇ ਤੇ ਲਾਟਾਂ ਬਣ ਗਈ, ਤੇ ਜਿਸ ਨਾਲ ਅੰਗ੍ਰੇਜ਼ੀ ਸਾਮਰਾਜ ਦੀਆਂ ਜੜ੍ਹਾਂ ਹਿਲੀਆਂ ਹੀ ਨਾ ਸਗੋਂ ਹਮੇਸ਼ਾਂ ਹਮੇਸ਼ਾਂ ਲਈ ਨਸ਼ਟ ਹੋ ਗਈਆਂ। ੨੨

——

——

ਸੂਬਿਆਂ ਦੀ ਨਜ਼ਰਬੰਦੀ ਤੋਂ ਪਿਛੋਂ ਅੰਗ੍ਰੇਜ਼ ਨੇ ਸ਼ੇਖੀ ਵਿਚ ਆਕੇ ਪੁਛਿਆ—"ਜਦੋਂ ਆਪਨੂੰ ਨਜ਼ਰਬੰਦ ਕੀਤਾ ਤਾਂ ਆਪਨੇ ਪੰਜ ਸੂਬੇ ਥਾਪੇ ਤੇ ਜਦੋਂ ਉਨ੍ਹਾਂ ਨੂੰ ਨਜ਼ਰਬੰਦ ਕੀਤਾ ਤਾਂ ੧੭ ਹੋਰ ਥਾਪੇ ਹੁਣ ਉਨ੍ਹਾਂ ਵੀ ਨਜ਼ਰਬੰਦ ਕਰ ਰਹੇ ਹਾਂ ਤਾਂ ਤੁਸੀਂ ਹੁਣ ਕੀ ਕਰੋਗੇ? ਤਾਂ ਸਤਿਗੁਰਾਂ ਨੇ ਮਸਤੀ ਅਵਸਥਾ ਵਿਚ ਕਹਿਆ, "ਮੈਂ ਘਰ ਘਰ ਰਾਮ ਸਿੰਘ ਪੈਦਾ ਕਰ ਦਿਆਂਗਾ।"

ਸਤਿਗੁਰੂ ਪ੍ਰਤਾਪ ਸਿੰਘ ਜੀ ਫੁਰਮਾਇਆ ਕਰਦੇ ਸਨ ਕਿ 'ਗੁਰੂ ਗੋਬਿੰਦ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਦੀ ਆਯੂ ੨੫੦ ਸਾਲ ਲਿਖ ਗਏ ਹਨ।' ਜਿੰਨ੍ਹਾਂ ਨੇ ਸਿਦਕ ਤੇ ਭਰੋਸਾ ਰਖਿਆ ਕਿ ਮੇਰੇ ਚੀਨੀ ਵਾਲੇ ਪਾਤਸ਼ਾਹ ਨੇ ਆਉਣਾ ਹੈ, ਓਹ ਤਾਂ ਜ਼ਰੂਰ ਦਰਸ਼ਨ ਕਰਨਗੇ, ਪਰ ਬੇਸਿਦਕੀਆਂ ਦੀ ਹਾਲਤ ਉਨ੍ਹਾਂ ਡੱਡੂਆਂ ਵਰਗੀ ਹੋ ਜਾਵੇਗੀ, ਜਿਹੜੇ ਮੀਂਹ ਆਉਣ ਤੇ ਗੜੇਂ੨ ਕਰ ਉਠਦੇ ਹਨ। ਕੀ ਕਲੀਕਾਲ ਦੇ ਸਮੇਂ ਵਿਚ ਸਿਰਮੌਰ ਲਈ ਇਹ ਇਕ ਅਦਭੁਤ ਉਡੀਕ ਨਹੀਂ? ਸਤਿਗੁਰੂ ਪ੍ਰਤਾਪ ਸਿੰਘ ਜੀ ਤਾਂ ਓਸੇ ਉਡੀਕ ਵਿਚ ਦੁਨਿਆਵੀ ਤੌਰ ਤੇ ਸਰੀਰਕ ਉਹਲਾ ਜ਼ਰੂਰ ਕਰ ਗਏ, ਤੇ ਇਸੇ ਹੀ ਉਡੀਕ ਵਿਚ ਕਈ ਬਸੰਤ ਆਏ ਤੇ ਕਈ ਚਲੇ ਗਏ ਤੇ ਹਰ ਵਾਰੀ ਕਲੀਆਂ ਫੁਲ ਵੀ ਜ਼ਰੂਰ ਬਣੀਆਂ, ਪਰ ਉਨ੍ਹਾਂ ਫੁਲਾਂ ਵਿਚ ਮਹਿਕ ਭਰਨ ਵਾਲਾ ਅੱਖਾਂ ਉਹਲੇ, ਪ੍ਰਾਕ੍ਰਿਤੀ ਨੇ ਬਸੰਤੀ ਜਾਮਾਂ ਜ਼ਰੂਰ ਪਹਿਨਿਆ, ਪਰ ਉਸ ਵਿਚ ਆਭਾ ਭਰਨ ਵਾਲਾ ਅੱਖਾਂ ਤੋਂ ਦੂਰ, ਕੋਇਲ ਨੇ ਗੀਤ ਵੀ ਜ਼ਰੂਰ ਗਾਇਆ, ਪਰ ਉਸ ਵਿਚ ਰਸ ਭਰਨ ਵਾਲਾ ਅਖੋਂ ਪਰੋਖੇ, ਮੋਰਾਂ ਨੇ ਪੈਲਾਂ ਵੀ ਜ਼ਰੂਰ ਪਾਈਆਂ ਪਰ ਉਨ੍ਹਾਂ ਦੀ ਸੋਭਾ ਨੂੰ ਵੇਖਣ ਵਾਲਾ...... ਸਿਰਮੌਰ...... ਦੀ ਉਡੀਕ ਉਡੀਕ ਲੰਬੀ...... ਤੇ ਪਤਾ ਨਹੀਂ ਹੋਰ ਕਿੰਨੀ ਕੁ ਲੰਬੀ।

—oo—

# –ਪ੍ਰਗਟੇ ਰਾਮ ਸਿੰਘ ਦੂਲੋ–

[ਰਤਨ ਸਿੰਘ ਨਾਮਧਾਰੀ]

ਉਪ੍ਰੋਕਤ ਪੰਗਤੀ ਵਿਸ਼ੇਸ਼ਣ ਦੁਆਰਾ ਸ੍ਰੀ ਗੁਰੂ ਗੋਇੰਦ ਸਿੰਘ ਜੀ ਨੇ ਸੌ ਸਾਖੀ ਵਿਚ ਉਚਾਰਨ ਕੀਤੀ ਹੈ, ਜਿਸਦਾ ਭਾਵ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਵਿਸ਼ੇਸ਼ ਤਾਕਤ ਵਾਲੇ ਹੋਣਗੇ ਜਿਨ੍ਹਾਂ ਦਾ ਅਵਤਾਰ ਦਿਵਸ ਅਜ ਤੋਂ ੧੬੭ ਸਾਲ ਪਹਿਲਾਂ ੧੮੭੨ ਬਿਕ੍ਰਮੀ ਬਸੰਤ ਪੰਚਮੀ ਵਾਲੇ ਸ਼ੁਭ ਦਿਨ ਪਿੰਡ ਰਾਈਆਂ (ਭੈਣੀ ਸਾਹਿਬ) ਜ਼ਿਲਾ ਲੁਧਿਆਣੇ ਦੇ ਵਸਨੀਕ ਇਕ ਆਮ ਕਿਰਤੀ ਤਰਖਾਣ ਬਾਬਾ ਜੱਸਾ ਸਿੰਘ ਮਾਤਾ ਸਦਾ ਕੌਰ ਦੀ ਪਵਿੱਤਰ ਕੁਖੋਂ ਹੋਇਆ।

ਆਪ ਜੀ ਛੋਟੀ ਉਮਰ ਤੋਂ ਹੀ ਤੀਖਣ ਬੁਧੀ ਅਤੇ ਸਾਧੂ ਬਿਰਤੀ ਵਾਲੇ ਸਨ। ਪਹਿਲੀ ਉਮਰ ਵਿਚ ਆਪ ਜੀ ਨੇ ਨੌਨਿਹਾਲ ਰਜਮੈਂਟ (ਖਾਲਸਾ ਫੌਜ) ਵਿਚ ਨੌਕਰੀ ਕੀਤੀ, ਉਸ ਵਕਤ ਖਾਲਸਾ ਰਾਜ ਦੀ ਗਿਰਾਵਟ ਨੂੰ ਵੇਖਕੇ ਨੌਕਰੀ ਛਡਕੇ ਘਰ ਆਕੇ ਦੇਸ਼ ਕੌਮ ਦੀ ਉਸਾਰੀ ਵਲ ਕਮਰਕਸੇ ਕੀਤੇ ਕਿਉਂਕਿ ਉਸ ਵਕਤ ਅੰਗ੍ਰੇਜ਼ ਦੀ ਕੁਟਲ ਨੀਤੀ ਦਾ ਸਦਕਾ ਦੇਸ਼ ਕੌਮ ਵਿਚ ਕਾਫੀ ਗਿਰਾਵਟ ਆ ਚੁਕੀ ਸੀ। ਇਥੋਂ ਤਕ ਕਿ ਅੰਗ੍ਰੇਜ਼ ਦੀ ਨੀਤੀ ਸੀ ਕਿ ਹਿੰਦੀਆਂ ਦੀ ਧਾਰਮਿਕ ਤੇ ਰਾਜਸੀ ਤਾਕਤ ਨੂੰ ਹੜੱਪ ਕਰ ਲਿਆ ਜਾਵੇ। ਉਸ ਵਕਤ ਦੀ ਗਿਰਾ-ਵਟ ਦਾ ਨਕਸ਼ਾ ਗਿ: ਕਰਤਾਰ ਸਿੰਘ ਜੀ ਕਲਾਸ ਵਾਲੀਆ ਹੈਡ ਗ੍ਰੰਥੀ ਸ੍ਰੀ ਦਰਬਾਰ ਅੰਮ੍ਰਿਤਸਰ ਨੇ ਇਕ ਕਵਿਤਾ ਵਿਚ ਇਸਤਰ੍ਹਾਂ ਖਿਚਿਆ ਹੈ–

ਸਮੇਂ ਦੀ ਕੁਚਾਲ ਨੇ ਭੁਚਾਲ ਆਂਦਾ ਦੇਸ਼ ਵਿਚ,
ਸਿੰਘ ਨ ਸੰਭਾਲ ਸਕੇ ਰਾਜ ਭਾਗ ਭਾਰਾ ਸੀ।
ਭਾਰਾ ਹੈ ਸੀ ਰੋਗ ਸੋਗ, ਫੁਟ ਮਾਰੇ ਕੁਟ ਕੁਟ,
ਪੁੱਟ ਪੁੱਟ ਬਾਗ ਸਤਿਲੁਜ ਵਿਚ ਡਾਰਾ ਸੀ।
ਡਾਰਾ ਸੀ ਗਵਾਂਢੀਆਂ ਨੇ ਜਾਲ ਆ ਵਿਸ਼ਾਲ ਸਾਰੇ
ਚੱਲਕੇ ਕੁਪੰਥ ਪੰਥ ਰਾਜ ਭਾਗ ਹਾਰਾ ਸੀ।
ਸਾਰਾ ਸੀ ਕਰਤਾਰ ਸਿੰਘਾ ਕਿਸੇ ਵੀ ਨ ਕਾਜ ਕੋਈ
ਘਰ ਘਰ ਪੀਰ ਆ ਪਖੰਡ ਨੇ ਪਸਾਰਾ ਸੀ।
ਕਲਾ ਵਰਤਾਈ ਮਹਾਰਾਜ ਨੇ ਜਗਾਈ ਜੋਤ,
ਭੈਣੀ ਪਿੰਡ ਭਯੋ ਇਕ ਭਾਨ ਉਜਿਆਰਾ ਸੀ।
ਨਾਮ ਜਾਪੀ ਤਾਪੀ ਥਾਪੀ ਸਿਖੀ ਸ਼ਾਖ ਜਿਨ੍ਹਾਂ
ਜਗ ਤੇ ਵਜਾਯਾ ਸਾਰੇ ਨਾਮ ਦਾ ਨਗਾਰਾ ਸੀ।
ਚੋਰੀਯਾਰੀ ਠੱਗੀ ਵਾਲਾ ਗਾਰਾ ਸੀ ਜੋ ਪਿੰਡਾਂ ਵਿਚ
ਨਾਮ ਰੂਪੀ ਜਲ ਪਾਇ ਗੁਰਾਂ ਧੋਏ ਡਾਰਾ ਸੀ।

ਉਪ੍ਰੋਕਤ ਹਾਲਤ ਨੂੰ ਵੇਖਕੇ ਸਤਿਗੁਰੂ ਰਾਮ ਸਿੰਘ ਜੀ ਨੇ ਪਹਿਲੇ ਗੁਰੂਆਂ ਵਾਂਗ ਜਦੋ ਜਹਿਦ ਸ਼ੁਰੂ ਕੀਤੀ, ਜੋ ਕਿ ਕੂਕਾ ਮੂਵਮੈਂਟ ਦੇ ਨਾਮ ਨਾਲ ਮਸ਼ਹੂਰ ਹੈ। ਸਤਿਗੁਰੂ ਜੀ ਨੇ ਜਿਥੇ ਅਨੇਕਾਂ ਪਰ-ਉਪਕਾਰ ਕੀਤੇ। ਉਨ੍ਹਾਂ ਵਿਚੋਂ ਇਕ ਇਸਤਰੀ ਜਾਤੀ ਦੇ ਭਲੇ ਲਈ ਸਾਦਾ ਵਿਆਹ ਦੀ ਰਸਮ ਪਿੰਡ ਖੋਟੇ ਜ਼ਿਲਾ ਫੀਰੋਜ਼ਪੁਰ ਤਹਿਸੀਲ ਮੋਗਾ ਵਿਚ ੩ ਜੂਨ ੧੮੭੨ ਈ: ਨੂੰ ਅੰਤਰ ਜਾਤੀ ਵਿਆਹ ਦੀ ਕਾਇਮ ਕੀਤੀ, ਜੋ ਕਿ ਮੂਲ ਰੂਪ ਵਿਚ ਤਾਂ ਵਿਦਾਂਤੀ ਵੇਦੀ ਹਵਨ ਯੱਗ ਸਮੇਤ ਹੈ ਪਰ ਉਸ ਵਿਚ ਬ੍ਰਾਹਮਣ ਨੂੰ ਜ਼ਰੂਰੀ ਨਹੀਂ ਠਹਿਰਾਇਆ ਅਤੇ ਲਾਵਾਂ ਸ੍ਰੀ ਆਦਿਗ੍ਰੰਥਸਾਹਿਬ ਤੋਂ ਪੜ੍ਹਨੀਆਂਅਰੰਭ ਕੀਤੀਆਂ। ਇਸਦੇ ਆਧਾਰ ਉਤੇ ਸਿਖਾਂ ਦਾ ਮੈਰਿਜ ਐਕਟ ੧੯੦੯ ਈ: ਵਿਚ ਪਾਸ ਹੋਇਆ, ਜੋ ਕਿ ਮਹਾ-ਰਾਜ ਪਰਦੁਮਨ ਸਿੰਘ ਨਾਭਾ,ਜਸਟਿਸ ਬਚਨ ਸਿੰਘ ਪਟਿਆਲਾ, ਸੰਤ ਜਵਾਲਾ ਸਿੰਘ ਜੀ ਹਰਖੋਵਾਲ ਜ਼ਿਲਾ ਹੁਸ਼ਿਆਰਪੁਰ ਦੇ ਜਤਨਾਂ ਨਾਲ ਨਾਮਧਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਗਵਾਹੀ ਦੇਣ ਤੇ ਪਾਸ ਹੋਇਆ। ਇਥੇ ਇਹ ਗੱਲ ਯਾਦ ਰੱਖਣ ਵਾਲੀ ਹੈ ਕਿ ਇਸਤੋਂ ਪਹਿਲਾਂ ਸਿੱਖਾਂ ਦੇ ਤਾਂ ਕੀ, ਸਾਰੇ ਗੁਰੂਆਂ ਦੇ ਵਿਆਹ ਵੇਦੀ ਨਾਲ ਬ੍ਰਾਹਮਣਾਂ ਦੁਆਰਾ ਹੀ ਹੁੰਦੇ ਸਨ। ਪ੍ਰਮਾਣ ਵਜੋਂ ਪੰਥਪ੍ਰਕਾਸ਼, ਸੂਰਜ ਪ੍ਰਕਾਸ਼, ਗੁਰ ਬਿਲਾਸ ਪਾਤਸ਼ਾਹੀ ਛੇਵੀਂ ਵੇਖੇ ਜਾ ਸਕਦੇ ਹਨ। ਉਪ੍ਰੋਕਤ ਗ੍ਰੰਥਾਂ ਵਿਚ ਗੁਰੂ ਅੰਗਦ ਦੇਵ, ਗੁਰੂ ਅਮਰਦਾਸ, ਗੁਰੂ ਰਾਮਦਾਸ ਇੰਨ੍ਹਾਂ ਤੋਂ ਇਲਾਵਾ ਸਾਰੇ ਗੁਰੂ ਪਰਵਾਰਾਂ ਦੇ

ਵਿਆਹ ਵੇਦੀ ਹਵਨਾਂ ਨਾਲ ਬ੍ਰਹਮਣਾਂ ਦੁਆਰਾ ਹੀ ਹੁੰਦੇ ਮਿਲਦੇ ਹਨ।

ਉਪ੍ਰੋਕਤ ਸਾਦਾ ਵਿਆਹ ਤੋਂ ਇਲਾਵਾ ਸ੍ਰੀ ਸਤਿਗੁਰੂ ਜੀ ਨੇ ਪੁਨਰ ਵਿਆਹ ਨੂੰ ਵੀ ਮਾਨਤਾ ਦਿੱਤੀ ਜਿਸਦਾ ਸਿੱਟਾ ਸਤੀ ਦੀ ਰਸਮ ਭਾਰਤ ਵਿਚੋਂ ਸਦਾ ਵਾਸਤੇ ਖਤਮ ਹੋ ਗਈ। ਕਿਸੇ ਕਵੀ ਦੇ ਕਥਨ ਅਨੁਸਾਰ—

ਗੁਰੂ ਰਾਮ ਸਿੰਘ ਤੇਰੇ ਹੀ ਉਪਕਾਰ ਨੇ,
ਘਰ ਘਰ ਖੁਲੇ ਦਰਬਾਰ ਨੇ।
ਧੀਆਂ ਬਚਾਈਆਂ ਮਰਨ ਤੋਂ,
ਤੇਰੇ ਹੀ ਵਿਆਹ ਸੁਧਾਰ ਨੇ।

ਗੁਰੂ ਜੀ ਸਮਝਦੇ ਸਨ ਕਿ ਇਸਤਰੀ ਜਾਤੀ ਦੇ ਭਲੇ ਵਿਚ ਹੀ ਦੇਸ਼ ਕੌਮ ਦਾ ਭਲਾ ਹੈ। ਇਸੇ ਲਈ ਉਹਨਾਂ ਨੇ ਆਪਣੇ ਬਾਈ ਸੂਬਿਆਂ ਵਿਚੋਂ ਇਕ ਇਸਤਰੀ ਜਿਸਦਾ ਨਾਮ ਮਾਤਾ ਹੁਕਮੀ ਸੀ, ਨੂੰ ਸੂਬਾ ਥਾਪਿਆ, ਜਿਸਨੂੰ ਬਾਕੀ ਸੂਬਿਆਂ ਵਾਂਗ ਪੂਰਨ ਅਧਿਕਾਰ ਸਨ।

ਇਸਤੋਂ ਇਲਾਵਾ ਗੁਰੂ ਜੀ ਦਾ ਰਾਜਨੀਤਕ ਪ੍ਰੋਗ੍ਰਾਮ ਬਹੁਤ ਵਿਸ਼ਾਲ ਸੀ ਜਿਸਦੇ ਵਿਚ ਰੇਲ, ਡਾਕ, ਤਾਰ, ਸਕੂਲ, ਅਦਾਲਤਾਂ ਦਾ ਬਾਈਕਾਟ ਸੀ। ਇਸੇ ਲਈ ਮਹਾਤਮਾਂ ਗਾਂਧੀ ਜੀ ਨੇ ਉਹਨਾਂ ਨੂੰ ਆਪਣਾ ਰਾਜਨੀਤਕ ਗੁਰੂ ਮੰਨਿਆ ਹੈ। ਉਪ੍ਰੋਕਤ ਗੱਲਾਂ ਤੋਂ ਚਿੜਕੇ ਅੰਗ੍ਰੇਜ਼ ਸਰਕਾਰ ਨੇ ੧੮੧੮ ਦੇ ਰੈਗੂਲੇਸ਼ਨ ਦੇ ਅਨੁਸਾਰ ਉਨ੍ਹਾਂਨੂੰ ਗ੍ਰਿਫਤਾਰ ਕਰਕੇ ਜਲਾਵਤਨ ਕਰ ਦਿਤਾ। ਨਾਮਧਾਰੀ ਅਕੀਦੇ ਅਨੁਸਾਰ ਸਤਿਗੁਰੂ ਰਾਮ ਸਿੰਘ ਜੀ ਦੇਹ ਕਰਕੇ ਅਜੇ ਵੀ ਹਨ ਤੇ ਉਹ ਭਾਰਤ ਵਿਚ ਜ਼ਰੂਰ ਵਾਪਸ ਆਉਣਗੇ ਅਤੇ ਕਲਜੁੱਗ ਵਿਚ ਸਤਿਜੁਗ ਵਰਤਾਉਣਗੇ ਕਿਉਂਕਿ ਉਹਨਾਂ ਦੀ ਉਮਰ ਬਾਰੇ ਗੁਰੂ ਗੋਬਿੰਦ ਜੀ ਦੇ ਕਥਨ ਅਨੁਸਾਰ 'ਪਾਂਚ ਪਚਾਸ ਦੇਹ ਰਹਿ ਸੰਦਾ'(ਸੌ ਸਾਖੀ ਪਾਤਸ਼ਾਹੀ ਦਸਵੀਂ) ਭਾਵ ਗੁਰੂ ਰਾਮ ਸਿੰਘ ਦੀ ਉਮਰ ੨੫੦ ਸਾਲ ਹੈ। ਸਤਿਗੁਰੂ ਜੀ ਜਲਾਵਤਨ ਹੋਣ ਦੇ ਸਮੇਂ ਸਿੱਖ ਸਮਾਜ ਦੀ ਇਹ ਅਵਸਥਾ ਕਰ ਗਏ ਸਨ ਕਿ ਪੰਥ ਪ੍ਰਕਾਸ਼ ਦੇ ਕਰਤਾ ਨੇ ਸਤਿਜੁਗ ਦੀ ਸੰਗਿਆ ਇਉਂ ਕੀਤੀ ਹੈ:- 'ਪਾਇ ਇਹ ਹੁਕਮ ਪ੍ਰਮੇਸ਼ਕਾ ਵਿਸ਼ੇਸ਼ ਕਾ ਵਿਸ਼ੇਸ਼ ਫਿਰ, ਰਾਮ ਮ੍ਰਿਗੇਸ ਉਪਦੇਸ ਦੇਣ ਲਾਗਿਓ।' ਉਹ ਉਪਦੇਸ਼ ਕੀ ਸੀ ਕਿ, "ਹੁਕੇ ਛੁਡਵਾਏ ਰਖਵਾਏ ਕੇਸ ਮੋਨਯੋ ਕੇ ਸੁਧਾ ਛਕ ਥਾਏ ਸਿੱਖ ਭਾਗ ਜਿਨੈ ਜਾਗਿਓ, ਅਫੀਮ, ਭੰਗ ਪੋਸਤ, ਸ਼ਰਾਬ, ਮਾਸ, ਚੋਰੀ, ਜਾਰੀ, ਠਗੀ, ਤਜਿ ਥੀਏ ਸੰਤ ਸਤਿਜੁਗ ਆਗਿਓ।'

[ਸੁਰਜੀਤ ਸਿੰਘ ਪ੍ਰੈਸ ਵਾਲਾ]

## ਰੁਬਾਈਆਂ—

ਐਸਾ ਗਿਆ ਪ੍ਰਦੇਸ ਪ੍ਰੀਤਮ, ਫੇਰਾ ਫੇਰ ਨਾ ਪਾਇਆ।
ਜਾਂਦਾ ਜਾਂਦਾ ਏਨੀ ਕਹਿ ਗਿਆ, ਮੈਂ ਆਯਾ ਛੇਤੀ ਆਇਆ।
ਸਦੀ ਬੀਤ ਗਈ ਸਮਝ ਨਹੀਂ ਆਉਂਦੀ, ਮੇਰਾ ਰਾਮ ਕਿਮ ਰੀਝਾਯਾ।
'ਪ੍ਰਤਾਪ,' 'ਹਰੀ' ਜਗਜੀਤ ਗੁਰੂ, ਮੈਨੂੰ ਧੀਰਜ ਬਹੁਤ ਬੰਧਾਇਆ।
ਚਿੰਤ ਖਟੋਲਾ ਵਾਣ ਦੁਖ, ਮੈਂ ਬਿਰਹੋਂ ਲੇਫ ਵਿਛਾਂਦੀ।
ਪਤਾ ਨਹੀਂ ਇਹਨੂੰ ਪ੍ਰੇਮ ਕਹਿਣ, ਜਾਂ ਪੀੜ ਜੋ ਦਿਲ ਤੜਪਾਂਦੀ।
ਆਵਹੁ ਪ੍ਰੀਤਮ ਛੇਤੀ ਆਵਹੁ, ਵਿਛੜੇ ਨਾ ਮਰ ਜਾਈਏ।
ਪ੍ਰੀਤਮ ਤੇਰੀ ਤਾਂਘ ਚਿਰੋਕੀ, ਬਹੁਤਾ ਨਾ ਤੜਪਾਈਏ।
ਪਾਠ ਪੜ੍ਹੇ ਕਈ ਹਵਨ ਕਰੇ ਯੱਗ, ਚਾਰੇ ਹੋਰ ਚਲਾਈਏ।
ਕਹਿਣੈ ਕਥਨ ਨ ਭੀਜੈ ਗੋਬਿੰਦ, ਹਰਿ ਭਾਵੇ ਲਾਜ ਰਖਾਈਏ।
ਕਹਿਰ ਵਿਛੋੜਾ ਜਰਨ ਨਾ ਹੁੰਦਾ, ਰੋਂਦੀ ਤੇ ਕੁਰਲਾਂਦੀ।
ਪਤਾ ਨਹੀਂ ਇਹਨੂੰ ਪ੍ਰੇਮ ਕਹਿਣ, ਜਾਂ ਪੀੜ, ਜੋ ਦਿਲ ਤੜਪਾਂਦੀ।

# ਨਾਮਧਾਰੀਆਂ ਦੀ ਪੰਜਾਬੀ ਸਾਹਿਤ ਨੂੰ ਦੇਣ

[ਸਵਰਨ ਸਿੰਘ ਸਨੇਹੀ]

ਸ੍ਰ: ਸਵਰਨ ਸਿੰਘ ਸਨੇਹੀ ਇਕ ਮਿਲਣਸਾਰ,ਮਿਠੇ ਬੋਲੜੇ ਨੌ–ਜੁਆਨ ਲੇਖਕ ਹਨ। ਇਹ ਪਿਛਲੇ ਕੁਝ ਸਾਲਾਂ ਤੋਂ ਨਿਬੰਧ ਲੇਖਕ ਦੇ ਰੂਪ ਵਿਚ ਪੰਜਾਬੀ ਵਿਚ ਉਭਰਕੇ ਸਾਹਮਣੇ ਆਏ ਹਨ। ਮਿਹਨਤ ਤੇ ਲਗਨ ਉਹਨਾਂ ਦਾ ਖਾਸਾ ਹੈ। ਇਕ ਪਿੰਡ ਦੇ ਵਾਤਾਵਰਨ ਵਿਚ ਰਹਿੰਦਿਆਂ ਉਨ੍ਹਾਂ ਦੀ ਇਕਾਗਰਤਾ ਦੀ ਦਾਦ ਦੇਣੀ ਪੈਂਦੀ ਹੈ।

ਸਨੇਹੀ ਦੀਆਂ ਕਈ ਪੁਸਤਕਾਂ ਛਪ ਚੁਕੀਆਂ ਹਨ। ਨਾਮਧਾਰੀ ਨਿਤਨੇਮ ੨੦੩੫ ਵਿਚ ਛਪੀ ਭੂਮਿਕਾ ਨਾਮਧਾਰੀਆਂ ਦੇ ਇਤਿਹਾਸ ਅਤੇ ਸਿਧਾਤਾਂ ਦਾ ਵਿਸਥਾਰ ਪੂਰਵਿਕ ਵਿਸ਼ਲੇਸ਼ਨ ਹੈ। ਅਜੀਤ ਅਤੇ ਪੰਜਾਬੀ ਟ੍ਰਿਬਿਊਨ ਵਿਚ ਇਨ੍ਹਾਂ ਦੇ ਵਿਭਿੰਨ ਵਿਸ਼ਿਆਂ ਨੂੰ ਲੈਕੇ ਲੇਖ ਛਪਦੇ ਰਹਿੰਦੇ ਹਨ। ਉਹਨਾਂ ਦੀ ਵਿਲਖਣਤਾ ਉਹਨਾਂ ਦੇ ਵਿਸ਼ੇ ਵਸਤੂ ਦੀ ਭਿੰਨਤਾ ਹੁੰਦੀ ਹੈ। ਮਿਸਾਲ ਲਈ ਗੁਰੂ ਗੋਬਿੰਦ ਸਿੰਘ ਇਕ ਸ੍ਵੈ ਜੀਵਨੀਕਾਰ ਵਿਸ਼ੇ ਤੋਂ ਪੱਖ ਤੋਂ ਇਕ ਇਕ ਬਿਲਕੁਲ ਬਾਕੀਆਂ ਨਾਲੋਂ ਭਿੰਨ ਵਿਸ਼ਾ ਹੈ ਜਿਸਨੂੰ ਇਹਨਾਂ ਨ ਪੂਰੀ ਸਫਲਤਾ ਨਾਲ ਨਿਭਾਇਆ ਹੈ।

ਭਾਸ਼ਾ ਵਿਭਾਗ ਦੇ ਨਿਬੰਧ ਮੁਕਾਬਲਿਆਂ ਵਿਚ ਇਹ ਕਈ ਪੁਰਸਕਾਰ ਪ੍ਰਾਪਤ ਕਰ ਚੁਕੇ ਹਨ। ਪਿਛਲ ਦਿਨੀਂ ਭਾਰਤ ਪਧਰ ਤੇ ਉਨ੍ਹਾਂ ਦੇ ਨਿਬੰਧ'ਪਤੀ ਵਿਚਾਰਾ ਦੀ ਕਰੇ'ਨੇ ਤੀਸਰਾ ਪੁਰਸਕਾਰ ਪ੍ਰਾਪਤ ਕੀਤਾ ਹੈ।

ਹਥਲਾ ਲੇਖ'ਨਾਮਧਾਰੀਆਂ ਦੀ ਪੰਜਾਬੀ ਸਾਹਿਤ ਨੂੰ ਦੇਣ' ਪਬਲੀਕੇਸ਼ਨ ਬਿਊਰੋ,ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਆਪਣੀ ਖੋਜ ਪਤ੍ਰਿਕਾ ਦੇ ਸਤੰਬਰ ੧੯੮੫ ਅੰਕ ਵਿਚ ਪ੍ਰਕਾਸ਼ਤ ਕੀਤਾ ਜੋ ਅਸੀਂ ਸਤਿ–ਗ ਦੇ ਬਸੰਤ ਅੰਕ ਵਿਚ ਪ੍ਰਕਾਸ਼ਿਤ ਕਰ ਰਹੇ ਹਾਂ। [ਪ੍ਰੀਤਮ ਸਿੰਘ ਪੰਛੀ]

ਨਾਮਧਾਰੀ ਲਹਿਰ, ਪੰਜਾਬ ਦੇ ਧਾਰਮਿਕ ਸਦਾਚਾਰਿਕ,ਸਮਾਜਿਕ ਅਤੇ ਰਾਜਨੀਤਿਕ ਖੇਤਰ ਨੂੰ ਉਨ੍ਹੀਵੀਂ ਸਦੀ ਦੀ ਮਹੱਤਵ ਪੂਰਨ ਦੇਣ ਸੀ। ਇਸ ਨੂੰ ਉਨ੍ਹਾਂ ਲਹਿਰਾਂ ਵਿਚ ਗਿਣਿਆ ਜਾ ਸਕਦਾ ਹੈ ਜੋ ਇਕੋ ਸਮੇਂ ਵਿਚ ਕਈ ਰੂਪਾਂ ਵਿਚ ਵਿਚਰਦੀਆਂ ਹਨ ਤੇ ਸੁਯੋਗ ਵਾਰਸਾਂ ਦੀ ਅਗਵਾਈ ਹੇਠ ਲੰਬਾ ਜੀਵਨ ਭੋਗਦੀਆਂ ਹਨ। ਇਸ ਨੂੰ ਗੁਰੂ ਗੋਬਿੰਦ ਸਿੰਘ ਜੀ ਤੋਂ ਪਿਛੋਂ ਸਿਖੀ ਸਦਾਚਾਰ ਦੇ ਪਤਨ ਅਤੇ ਸ਼ੇਰੇ ਪੰਜਾਬ ਪਿਛੋਂ ਪੰਜਾਬ ਉਪਰ ਅੰਗ੍ਰੇਜ਼ਾਂ ਦੇ ਕਬਜ਼ੇ ਨਾਲ ਪੈਦਾ ਹੋਈ ਸਥਿਤੀ ਦੀ ਉਪਜ ਮੰਨਿਆ ਜਾਂਦਾ ਹੈ। ਇਸ ਦਾ ਸ੍ਰੀ-ਗਣੇਸ਼ ਸ਼ੇਰੇ ਪੰਜਾਬ ਦੀਆਂ ਖਾਲਸਾ ਫੌਜਾਂ ਦੀ ਨੌ ਨਿਹਾਲ ਰਜਮੈਂਟ ਵਿਚ ਨੌਕਰ ਰਹਿ ਚੁਕੇ ਗੁਰੂ ਰਾਮ ਸਿੰਘ ਜੀ ਨੇ ੧੮੫੭ ਦੀ ਵਿਸਾਖੀ ਦੇ ਦਿਨ ਆਪਣੇ ਪਿੰਡ, ਭੈਣੀ ਅਰਾਈਆਂ(ਲੁਧਿਆਣਾ) ਤੋਂ ਕੀਤਾ ਸੀ।

ਨਾਮਧਾਰੀ ਦਾ ਰਾਜਨੀਤਿਕ ਉਦੇਸ਼ ਸੀ ਪੰਜਾਬ ਵਿਚੋਂ ਬਦੇਸ਼ੀ ਰਾਜ ਦਾ ਖਾਤਮਾ ਅਤੇ ਖਾਲਸਾ ਰਾਜ ਦੀ ਪੁਨਰ ਸਥਾਪਨਾ । ਇਸ ਲਹਿਰ ਦੇ ਉਦੇਸ਼ਾਂ ਵਿਚ ਗੱਲ ਭਾਵੇਂ ੧੮੫੭ ਤੋਂ ਹੀ ਸ਼ਾਮਲ ਤਾਂ ਸੀ ਪਰ ਕਿਉਂਕਿ ਪਹਿਲਾਂ ਬਹੁਤਾ ਜ਼ੋਰ ਧਾਰ–ਮਿਕ ਗਿਰਾਵਟ ਸਮਾਜਿਕ ਕੁਰੀਤੀਆਂ ਦਾ ਤਲਾ-ਮੂਲ ਪੁਟਣ ਅਤੇ ਸਦਾਚਾਰਿਕ ਕੀਮਤਾਂ ਬਹਾਲ ਕਰਨ ਉਤੇ ਦਿਤਾ ਗਿਆ ਸੀ। ਇਸ ਲਈ ਆਮ ਲੋਕੀ ਪਹਿਲਾਂ ਪਹਿਲਾਂ ਇਸ ਨੂੰ ਨਿਰੋਲ ਧਾਰਮਿਕ ਤੇ ਸਮਾਜ ਸੁਧਾਰਕ ਲਹਿਰ ਹੀ ਸਮਝਦੇ ਸਨ। ਰੂਸੀ ਲੇਖਕ ਬੋਗੋਸਲੋਵਸਕੀ ਵੀ ਇਸੇ ਤੱਥ ਦੀ ਪੁਸ਼ਟੀ ਕਰਦਾ ਹੈ। ੧੮੬੩ ਵਿਚ ਫਿਰੋਜ਼ਪੁਰ ਜ਼ਿਲੇ ਦੇ ਪਿੰਡ ਖੋਟਿਆਂ ਤੋਂ ਸਮੂਹਿਕ ਅਨੰਦ ਕਾਰਜ ਦੀ ਰਸਮ ਦਾ ਸ੍ਰੀ ਗਣੇਸ਼ ਕਰਨ ਸਮੇਂ, ਸ੍ਰਕਾਰ ਭਗਤਾਂ ਵਲੋਂ ਕੀਤੀਆਂ ਗਈਆਂ ਮੁਖਬਰੀਆਂ ਪਿਛੋਂ ਹੀ,ਅੰਗਰੇਜ਼ ਕਰਮਚਾਰੀਆਂ ਨੇ ਇਸ ਨੂੰ ਰਾਜਨੀਤਿਕ ਲਹਿਰ ਗਿਣਨਾ ਆਰੰਭਿਆ ਤੇ ਫਿਰ ਛੇਤੀ ਹੀ ਇਸ ਖੇਤਰ ਵਿਚ ਵੀ ਇਸ ਨੂੰ ਲੋਹੜੇ ਦੀ

ਮਹਾਨਤਾ ਪ੍ਰਾਪਤ ਹੋ ਗਈ।

**ਸਾਹਿਤ ਰੂਪ:—**

ਪੰਜਾਬੀ ਬੋਲੀ ਨੂੰ ਹਰਮਨ ਪਿਆਰਾ ਬਨਾਉਣ ਦੇ ਨਾਲ ਪੰਜਾਬੀ ਸਾਹਿਤ ਨੂੰ ਅਮੀਰ ਕਰਨ ਵਿਚ ਪਾਇਆ ਗਿਆ ਯੋਗਦਾਨ ਵੀ,ਨਾਮਧਾਰੀਆਂ ਵਲੋਂ ਪੰਜਾਬ ਦੀ ਧਾਰਮਿਕ ਸਮਾਜਿਕ ਤੇ ਰਾਜਸੀ ਜਾਗ੍ਰਤੀ ਵਿਚ ਪਾਏ ਗਏ ਹਿਸੇ ਨਾਲੋਂ ਕੋਈ ਘੱਟ ਮਹੱਤਵ ਪੂਰਨ ਨਹੀਂ। ਹੋਰਨਾਂ ਅਜਿਹੀਆਂ ਲਹਿਰਾਂ ਵਾਂਗ, ਇਸ ਲਹਿਰ ਨਾਲ ਸਬੰਧਿਤ ਲੇਖਕਾਂ ਨੇ ਵੀ ਸਾਹਿਤ ਦੇ ਹੋਰਾਂ ਮੁੱਖ ਰੂਪਾਂ ਕਵਿਤਾ ਤੇ ਵਾਰਤਕ ਤੇ ਸਫਲਤਾ ਸਹਿਤ ਹੱਥ ਅਜ਼ਮਾਇਆ ਹੈ। ਕਵਿਤਾ ਪਿੰਗਲ ਅਨੁਸਾਰ ਰਚੀ ਗਈ ਛੰਦ ਬੱਧ ਰਚਨਾਂ ਨੂੰ ਹੀ ਮੰਨਿਆ ਜਾਂਦਾ ਹੈ। ਖੁਲ੍ਹੀ ਕਵਿਤਾ ਦੀ ਇਕ ਅੱਧ ਉਦਾਹਰਣ ਹੀ ਮਸਾਂ ਮਿਲ ਸਕੇਗੀ। ਇਸ ਵਰਗ ਦੇ ਲੋਕਾਂ ਵਲੋਂ ਰਚੀ ਗਈ ਵਾਰਤਕ ਵਿਚ ਨਿਬੰਧ ਕਹਾਣੀ,ਨਾਵਲ,ਨਾਟਕ,ਟੀਕੇ,ਅਨੁਵਾਦ ਤੇ ਆਲੋ-ਚਨਾ ਆਦਿ ਲਗਭਗ ਸਾਰੇ ਹੀ ਸਾਹਿਤ ਰੂਪ ਆ ਜਾਂਦੇ ਹਨ।

**ਵਿਸ਼ਾ ਵਸਤੂ:—**

ਨਾਮਧਾਰੀ ਸਾਹਿਤਕਾਰਾਂ ਵਲੋਂ ਰਚੇ ਗਏ ਸਾਹਿਤ ਵਿਚ ਪ੍ਰਧਾਨਤਾ ਦੇ ਤਿੰਨ ਵਿਸ਼ਿਆਂ ਧਰਮ, ਸਦਾਚਾਰ,ਸਮਾਜ ਸੁਧਾਰ ਤੇ ਦੇਸ਼ ਭਗਤੀ ਦੀ ਹੈ। ਕਈ ਕਈ ਰਚਨਾਵਾਂ ਵਿਚ ਇਕ ਤੋਂ ਬਹੁਤੇ ਜਾਂ ਤਿੰਨੇ ਵਿਸ਼ ਇਕਠੇ ਵੀ ਮਿਲ ਜਾਣੇ ਕੋਈ ਅਸੰਭਵ ਗਲ ਨਹੀਂ। ਪਰ ਇਸ ਦਾ ਭਾਵ ਇਹ ਕਦਾਚਿਤ ਨਹੀਂ ਲੈਣਾ ਚਾਹੀਦਾ ਕਿ ਕਿਸੇ ਹੋਰ ਵਿਸ਼ੇ ਨੂੰ ਇਨ੍ਹਾਂ ਲੇਖਕਾਂ ਨੇ ਛੋਹਿਆ ਹੀ ਨਹੀਂ ਸਗੋਂ ਨਿਰੋਲ ਸਾਹਿ-ਤਿਕ ਰਾਜਨੀਤਿਕ ਇਤਿਹਾਸਿਕ ਤੇ ਸਵਾਸਥਕ ਵਿਸ਼ਿਆਂ ਤੇ ਵੀ ਰਚਨਾਵਾਂ ਮਿਲ ਜਾਣੀਆਂ ਕੋਈ ਅਲੋਕਾਰ ਗੱਲ ਨਹੀਂ ਸਮਝੀ ਜਾਣੀ ਚਾਹੀਦੀ। ਗਿਆਨ ਪ੍ਰਾਪਤੀ ਦੇ ਸਾਧਨਾਂ ਦਾ ਘੇਰਾ ਮੋਕਲਾ ਹੋਣ ਨਾਲ ਲੇਖਕਾਂ ਵਲੋਂ ਅਪਣਾਏ ਵਿਸ਼ੇ ਵਸਤੂ ਦਾ ਘੇਰਾ ਵੀ ਖੁਲ੍ਹਾ ਹੋ ਰਿਹਾ ਹੈ।

ਪੰਜਾਬੀ ਸਾਹਿਤ ਨੂੰ ਨਾਮਧਾਰੀ ਲੇਖਕਾਂ ਦੀ ਦੇਣ ਸਬੰਧੀ ਵਿਚਾਰ ਕਰਨ ਤੋਂ ਪਹਿਲਾਂ ਇਹ ਗਲ ਦਿਲਚਸਪੀ ਤੋਂ ਖਾਲੀ ਨਹੀਂ ਹੋਵੇਗੀ ਕਿ ਜਿਥੇ ਆਮ ਕਰਕੇ ਸਾਹਿਤ ਸਿਰਜਨ ਦਾ ਮੁਢ ਕਵਿਤਾ ਤੋਂ ਬੱਝਦਾ ਮੰਨਿਆ ਜਾਂਦਾ ਹੈ,ਉਥੇ ਨਾਮਧਾਰੀਆਂ ਵਿਚ ਇਹ ਗਲ ਬਿਲਕੁਲ ਉਲਟ ਹੈ। ਕੂਕਿਆਂ ਦਾ ਪੰਥ ਨਿਆਰਾ ਵਾਲੀ ਲੋਕੋਕਤੀ ਜੀਵਨ ਦੇ ਹੋਰ ਕਿਸੇ ਖੇਤਰ ਤੇ ਪੂਰੀ ਢੁਕਦੀ ਹੋਵੇ ਜਾਂ ਨਾਂ,ਪਰ ਸਾਹਿਤ ਸਿਰਜਨ ਦੇ ਖੇਤਰ ਵਿਚ ਇਹ ਗਲ ਪੂਰੀ ਤਰ੍ਹਾਂ ਲਾਗੂ ਹੁੰਦੀ ਹੈ। ਗਲ ਚਾਹੇ ਸਾਹਿਤਿਕ ਕ੍ਰਿਤਾਂ ਤੋਂ ਸ਼ੁਰੂ ਕਰੀਏ ਤੇ ਚਾਹੇ ਸਾਹਿਤ ਰੂਪਾਂ ਤੋਂ, ਪਹਿਲਾਂ ਵਾਰਤਕ ਹੀ ਅਗੇ ਆਉਂਦੀ ਹੈ,ਕਿਉਂ ਜੋ ਨਾਮਧਾਰੀ ਸਾਹਿਤ ਦਾ ਮੁੱਢ ਵਾਰਤਕ ਨਾਲ ਬਝਦਾ ਹੈ। ਇਸ ਲਈ ਪਹਿਲਾਂ ਵਾਰਤਕ ਰਚਨਾਵਾਂ ਅਤੇ ਉਨ੍ਹਾਂ ਦੇ ਨਾਮਧਾਰੀ ਲੇਖਕਾਂ ਬਾਰੇ ਹੀ ਵਿਚਾਰ ਕਰ ਲੈਣੀ ਅਨੁਚਿਤ ਨਹੀਂ ਹੋਵੇਗੀ।

**ਵਾਰਤਕ ਰਚਨਾ:—**

ਪੰਜਾਬੀ ਵਾਰਤਕ ਦੇ ਪਹਿਲੇ ਨਾਮਧਾਰੀ ਲੇਖਕ ਇਸੇ ਲਹਿਰ ਦੇ ਜਨਮਦਾਤਾ ਗੁਰੂ ਰਾਮ ਸਿੰਘ ਨੂੰ ਹੀ ਗਿਣਿਆ ਜਾ ਸਕਦਾ ਹੈ, ਜਿਹਨਾਂ ਨੇ ਦੇਸ਼ ਅਤੇ ਵਿਦੇਸ਼ ਤੋਂ ਵਖ ਵਖ ਨਾਮਧਾਰੀ ਸਿੰਘਾਂ ਦੇ ਨਾਂ ਪੱਤਰ ਲਿਖੇ ਜਿਨ੍ਹਾਂ ਨੂੰ ਨਾਮਧਾਰੀ ਸਤਿਕਾਰ ਵਜੋਂ ਹੁਕਮਨਾਮੇ ਕਹਿੰਦੇ ਹਨ। ਭਾਵੇਂ ਸਭ ਤੋਂ ਪਹਿਲਾਂ ਹੁਕਮਨਾਮਾ ਜਿਸਨੂੰ ਵਿਸ਼ੇ ਵਸਤੂ ਦੇ ਪਖੋਂ ਰਹਿਤ-ਨਾਮਾ ਵੀ ਆਖਿਆ ਜਾਂਦਾ ਹੈ,ਅੰਗ੍ਰੇਜ਼ਾਂ ਦੇ ਸਰਕਾਰੀ ਰਿਕਾਰਡ ਵਿਚ ੧੮੬੩ ਈ: ਵਿਚ ਹੀ ਚੜ੍ਹਿਆ ਪਰ ਅਸੀਂ ਇਸ ਨੂੰ ੧੮੫੭ ਤੋਂ ਬਹੁਤਾ ਪਿਛੋਂ ਦਾ ਨਹੀਂ ਮੰਨ ਸਕਦੇ ਕਿਉਂਕਿ ਇਸ ਵਿਚ ਉਸ ਰਹਿਤ ਮਰਜਾਦਾ ਦਾ ਜ਼ਿਕਰ ਹੈ ਜਿਸ ਦੇ ਆਧਾਰ ਤੇ,ਛੇਤੀ ਹੀ ਇਕ ਪੰਥ ਪ੍ਰਚਲਿਤ ਹੋਇਆ। ਇਸ ਵਿਚ ਨਾਮਧਾਰੀਆਂ ਨੂੰ 'ਪੰਜ ਗ੍ਰੰਥੀ' ਜ਼ਬਾਨੀ ਯਾਦ ਕਰਨ ਦਾ ਆਦੇਸ਼ ਦਿਤਾ ਗਿਆ ਹੈ। ਅਸਿਧੇ ਤੌਰ ਤੇ ਇਸ ਨੂੰ ਅਸੀਂ ਪੰਜਾਬੀ ਵਿਦਿਆ ਦੇ ਪ੍ਰਚਾਰ ਨਾਲ ਜੋੜ ਸਕਦੇ ਹਾਂ। ਪਰ ਇਸ ਤੋਂ ਬਿਨਾਂ ਵੀ ਪਿਛੋਂ ਜਾਰੀ ਕੀਤੇ ਹੁਕਮਨਾਮਿਆਂ ਵਿਚ ਬਹੁਤੀ ਥਾਈਂ ਸਭ ਨੂੰ ਗੁਰਮੁਖੀ ਅਖਰ ਪੜ੍ਹਨ ਲਈ ਵਾਰ

ਵਾਰ ਤਾਕੀਦ ਕੀਤੀ ਗਈ ਹੈ। ਆਪ ਦੀ ਰਚਨਾਂ ਲਗਭਗ ਡੇਢ ਸਦੀ ਪਹਿਲਾਂ ਦੀ ਪੰਜਾਬੀ ਦੀ ਵੰਨਗੀ ਵੀ ਪੇਸ਼ ਕਰਦੀ ਹੈ:-

ਬਾਣੀ ਕੰਠ ਕਰਨ ਘਰ ਜਨਾਨੇ ਮਰਦਾਨੇ ਕੁੜੀ ਮੁੰਡੇ ਤੇ ਲਾਕੇ,ਕੁੜੀਆਂ ਮੁੰਡਿਆਂ ਨੂੰ ਅਖਰੁ ਪੜ੍ਹਾਇ ਦੇਣੇ ।...... ਅਰ ਬਾਣੀ ਜਿਸ ਦੇ ਕੰਠ ਨਾ ਹੋਵੇ ਓਸ ਨੇ ਜ਼ਰੂਰਿ ਕਰਨੀ। ਜਿਤਨੀ ਪੁਜ ਆਵੇ। ਅਤੇ ਲੜਕੇ ਲੜਕੀਆਂ ਕੇ ਸਭ ਕੋ ਅਖਰੁ ਪੜ੍ਹਾ ਦਣੇ। ਨਾਲੇ ਬਾਣੀ ਕੰਠ ਕਰਾਉਣੀ ਬਾਲਿਆਂ ਦੇ। ਜ ਆਪ ਨਾ ਅਖਰ ਪੜ੍ਹੇ ਹੋਂਣਿ ਆਪ ਦੇ ਬਾਲਿਆਂ ਤੇ ਬਾਣੀ ਕੰਠ ਕਰ ਲੈਣੀ।......

ਗੁਰਮੁਖੀ ਅੱਖਰਾਂ ਦੀ ਪੜ੍ਹਾਈ ਲਈ ਆਪ ਨੇ ਪੰਜਾਬੀਆਂ ਨੂੰ ਕਿੰਨੀ ਦ੍ਰਿੜ੍ਹਤਾ ਨਾਲ ਪ੍ਰੇਰਿਆ ਇਸ ਦਾ ਅਨੁਮਾਨ ਆਪ ਦੀ ਇਸ ਲਿਖਿਤ ਤੋਂ ਸਹਿਜੇ ਹੀ ਲਾਇਆ ਜਾ ਸਕਦਾ ਹੈ:-

ਹੋਰ ਏਕ ਸਿੰਘ ਨੇ ਐਸਾ ਲਿਖਾ ਹੈ ਮੇਰੇ ਤੇ ਬਾਣੀ ਕੰਠ ਨਹੀਂ ਹੁੰਦੀ। ਗੁਰੂ ਜੀ ਨੇ ਬੀ ਹੁਕਮ ਦਿਤਾ ਸੀ ਅਖਰ ਪੜਨੇ ਦਾ। ਸੋ ਇਕ ਸਿਖ ਨੇ ਅਰਜ਼ ਕੀਤੀ ਗੁਰੂ ਜੀ ਮੇਰੇ ਤੇ ਅਖਰ ਨਹੀਂ ਪੜ੍ਹ ਹੁੰਦੇ ਮੈਨੂੰ ਆਉਂਦੇ ਨਹੀਂ,ਗੁਰੂ ਜੀ ਨੇ ਕਹਾ ਅਛਾ ਸਿਖਾ ਤੂੰ ਇਸ ਜਗਾ ਇਕ ਪਥਰ ਹਮੇਸ਼ਾਂ ਸਿਟ ਜਾਇਆ ਕਰ ਤਾਂ ਉਹ ਲਗਾ ਇਕ ਪਥਰ ਹਮੇਸ਼ਾਂ ਸਿਟਣ। ਤਾਂ ਪਥਰਾਂ ਦਾ ਢੇਰ ਲਗ ਗਾਇਆ। ਤਾਂ ਗੁਰੂ ਜੀ ਨੇ ਕਹਾ ਇਕ ਇਕ ਅਖਰ ਸਿਖੇਂ ਜਾ ਹਮੇਸ਼ਾ ਤਾਂ ਅਖਰ ਪਥਰਾਂ ਦੇ ਸਿਟਣ ਤੇ ਏਡਾ ਢੇਰ ਲਗ ਗਇਆ ਸੋ ਅਜੇ ਤੈਨੂੰ ਆਉਂਦੇ ਨਹੀਂ ਤਾਂ ਆਇ ਜਾਣਗੇ ਤਾਂ ਉਹ ਸਿਖ ਹੁਕਮ ਮੰਨਕੇ ਅਖਰ ਪੜ੍ਹਨ ਲਗ ਗਇਆ।

ਇਹਨਾਂ ਹੁਕਮਨਾਮਿਆਂ ਦੀ ਗਿਣਤੀ ਲਗਭਗ ਪੰਜ ਦਰਜਨਾਂ ਹੋਵੇਗੀ। ਇਹਨਾਂ ਤੋਂ ਦੂਜੇ ਦਰਜੇ ਤੇ ਆਉਂਦੀ ਹੈ ਅਣਛਪੀ ਲਿਖਿਤ 'ਸਤਿਗੁਰੂ ਬਿਲਾਸ' ਜਿਸ ਦੇ ਕਰਤਾ ਉਹ ਭਾਈ ਸੰਤੋਖ ਸਿੰਘ ਜੀ ਸਨ ਜੋ ਗੁਰੂ ਰਾਮ ਸਿੰਘ ਜੀ ਦੇ ਸਮਕਾਲੀ ਸਨ ਤੇ ਭੈਣੀ ਸਾਹਿਬ ਰਹਿਕੇ ਦਿਨੇ ਤਬਲੇ ਵਿਚ ਗੋਹ ਕੂੜੇ ਦੀ ਸੇਵਾ ਕਰਦੇ ਤੇ ਫਿਰ ਸਿਆਣੇ ਸਿਖਾਂ ਕੋਲੋਂ ਗੁਰੂ ਰਾਮ ਸਿੰਘ ਦੇ ਵੇਰਵੇ ਇਕੱਤਰ ਕਰਕੇ ਲਿਖਦੇ। ਨਾਮਧਾਰੀ ਇਤਿਹਾਸ ਬਾਰੇ ਬਹੁਤ ਵਡਮੁਲੀ ਜਾਣ-ਕਾਰੀ ਸਮੋਈ ਬੈਠਾ ਇਹ ਗ੍ਰੰਥ ਆਕਾਰ ਵਿਚ ਵੀ ਬਹੁਤ ਵੱਡਾ ਹੈ। ਸ਼ੈਲੀ ਇਸ ਦੇ ਲੇਖਕ ਦੀ ਵੀ ਹੁਕਮਨਾਮਿਆਂ ਵਾਲੀ ਹੀ ਹੈ। ਗੁਰੂ ਰਾਮ ਸਿੰਘ ਦੇ ਪ੍ਰਚਾਰ ਦੇ ਪਹਿਲੇ ਵਰ੍ਹਿਆਂ ਦੀ ਜਾਣਕਾਰੀ ਦਿੰਦੇ ਹੋਏ ਭਾਈ ਸਾਹਿਬ ਇਉਂ ਲਿਖਦੇ ਹਨ:-

ਚੌਧੇ ਮੇਂ ਦਾਨੇ ਖਰੀਦੇ, ਸੋਹਲੇ ਮੇ ਅੰਨ ਘਾਟਆ, ਸਤਾਹਰੇ ਮੇਂ ਕਾਲ ਪਿਆ। ਪਹਿਲੋਂ ਅੰਨ ਇਕ ਰੁਪਈਏ ਦਾ ੨ (ਦ) ਮਣ ਵਿਕਿਆ, ਫਰ ੩੦ ਸੇਰ ਹੋ ਗਿਆ। ਭਾਓ ਤੋਂ ਦੋ ਸੇਰ ਵਧ ਦੇਣਾ। ਦਾਨਿਆਂ ਤੋਂ ਗੁਰੂ ਜੀ ਨੂੰ ਬਹੁਤ ਨਫਾ ਹੋਇਆ। ਆਏ ਗਏ ਸਿਖ ਕੋ ਪ੍ਰਸ਼ਾਦਾ ਛਕੌਣਾ। ਗਰੀਬ ਲੋਕ ਆਕੇ ਪ੍ਰਸ਼ਾਦਾ ਛਕਦੇ ਤੇ ਅਸੀਸਾਂ ਦਿੰਦੇ ਜਾਂਦੇ ਸਨ। ਨਾਲੇ ਏਹਨਾਂ ਦੇ ਕੋਲ ਸਿੰਘ ਬੜੇ ਆਉਂਦੇ ਜਾਂਦੇ ਹੈ। ਨਾਮ ਕੇ ਖਰੀਦ ਵਾਲੇ ਵਣਜਾਰੇ ਸਿਖ ਆਵਣ ਲਗੇ ਹੈਂ। ਹੱਟੀ ਸਚ ਦੀ ਚਲਣੇ ਲਗੀ ਹੈ।

੧੮੭੧-੭੨ ਦੇ ਵਰ੍ਹੇ ਨਾਮਧਾਰੀ ਇਤਿਹਾਸ ਵਿਚ ਬੜਾ ਮਹੱਤਵ ਪੂਰਨ ਸਮਾਂ ਸੀ। ਇਸੇ ਸਮੇਂ ਅੰਮ੍ਰਿਤਸਰ ਤੇ ਰਾਇਕੋਟ(ਲੁਧਿਆਣਾ) ਦੇ ਬੁਚੜ-ਖਾਨਿਆਂ ਤੇ ਹਮਲੇ ਕੀਤੇ ਗਏ। ਫਲਸਰੂਪ ਰਾਇਕੋਟ,ਅੰਮ੍ਰਿਤਸਰ ਤੇ ਲੁਧਿਆਣਾ ਵਿਚ ਸਿੰਘ ਫਾਂਸੀਆਂ ਤੇ ਲਟਕਦੇ ਗਏ। ਕੁਛ ਨੂੰ ਕਾਲੇਪਾਣੀ ਭੇਜਿਆ ਗਿਆ। ੧੮੭੨ ਦੀ ਮਾਘੀ ਦੇ ਦਿਨ ਸ਼ੁਰੂ ਹੋਈ ਕੂਕਾ ਬਗਾਵਤ ੧੭-੧੮ ਜਨਵਰੀ ਨੂੰ ਮਲੇਰ ਕੋਟਲਾ ਵਿਚ ਬੀੜੀਆਂ ਤੋਪਾਂ ਅਗੇ ੬੫ ਸਿੰਘਾਂ ਦੇ ਉਡ ਜਾਣ ਨਾਲ ਟੀਸੀ ਤੇ ਜਾ ਪੁਜੀ। ਇਸੇ ਦਿਨ ਹੀ ਪੰਥ ਦੇ ਮੁਖੀ ਤੇ ਉਨ੍ਹਾਂ ਦੇ ਅਤੀ ਪ੍ਰਭਾਵਸ਼ਾਲੀ ਗਿਆਰਾਂ ਸੂਬੇ ਫੜਕੇ ਸ਼ਾਹੀ ਕੈਦੀਆਂ ਵਜੋਂ ਦੇਸੋਂ ਨਿਰਵਾਸਿਤ ਕਰਕੇ ਪੰਜਾਬੀਆਂ ਦੇ

ਜ਼ਖਮਾਂ ਤੇ ਲੂਣ ਛਿੜਕਿਆ ਗਿਆ। ਅਗਲੇ ਵਰ੍ਹੇ ਹੀ ਸਿੰਘ ਸਭਾ ਦਾ ਜਨਮ ਹੋਇਆ ਜਿਸ ਨੂੰ ਅੰਗ੍ਰੇਜ਼ਾਂ ਨੇ ਨਾਮਧਾਰੀਆਂ ਵਿਰੁਧ ਹਥਿਆਰ ਵਜੋਂ ਵਰਤਣਾ ਸ਼ੁਰੂ ਕਰ ਦਿਤਾ। ਇਨ੍ਹਾਂ ਦਾ ਦਮਨ ਚਕਰ ਹੋਰ ਤੇਜ਼ ਹੋ ਗਿਆ। ਇਸ ਕਾਰਨ ਵੀ,ਤੇ ਨਾਮਧਾਰੀਆਂ ਵਲੋਂ ਸਰਕਾਰੀ ਸਕੂਲਾਂ ਦਾ ਬਾਈਕਾਟ ਕਰਨ ਕਾਰਨ ਵੀ ਨਾਮਧਾਰੀ ਸਾਹਿਤ ਰਚਨਾ ਵਿਚ ਖੜੋਤ ਆ ਜਾਣੀ ਕੁਦਰਤੀ ਗਲ ਸੀ। ਇਹ ਖੜੋਤ ਸਾਨੂੰ ਵੀਹਵੀਂ ਸਦੀ ਵਿਚ ਲੈ ਆਉਂਦੀ ਹੈ।

ਇਸ ਦੌਰ ਦੇ ਪ੍ਰਸਿਧ ਲੇਖਕਾਂ ਵਿਚ ਨਿਧਾਨ ਸਿੰਘ 'ਆਲਮ' ਸੰਤ ਇੰਦਰ ਸਿੰਘ ਚਕ੍ਰਵਰਤੀ, ਪੰਡਤ ਮਨਸਾ ਸਿੰਘ 'ਕੌਮੀ',ਸਰਦਾਰ ਆਤਮਾ ਸਿੰਘ ਰਈਸ, ਮੰਗਲ ਸਿੰਘ ਲਾਇਲਪੁਰੀ, ਤਰਨ ਸਿੰਘ'ਵਹਿਮੀ' ਮਾਸਟਰ ਨਿਹਾਲ ਸਿੰਘ, ਕਾਹਲਾ ਸਿੰਘ ਨੰਗਲ, ਪੰਡਿਤ ਜਗਤ ਸਿੰਘ ਖੰਡੂਵਾਲੀ,ਬਿਸ਼ਨ ਸਿੰਘ ਹਿਸ-ਟੋਰੀਅਨ, ਆਤਮਾ ਸਿੰਘ ਸਨਖਤ੍ਰਵੀ, ਡਾ. ਕਰਮ ਸਿੰਘ ਕਪੂਰ ਪ੍ਰੋ. ਕਿਰਪਾਲ ਸਿੰਘ ਕਸੇਲ, ਪ੍ਰੀਤਮ ਸਿੰਘ ਕਵੀ ਤੇ ਪ੍ਰੀਤਮ ਸਿੰਘ ਪੰਛੀ ਦੇ ਨਾਂ ਲਏ ਜਾ ਸਕਦੇ ਹਨ।

ਸਿੰਘ ਸਭਾਈ ਵਾਦ-ਵਿਵਾਦਾਂ ਕਾਰਨ'ਆਲਮ' ਜੀ ਨੂੰ ਮੰਚ(ਸਟੇਜ) ਤੋਂ ਵੀ ਬੋਲਣਾ ਪੈਂਦਾ ਸੀ, ਜਿਸ ਕਰਕੇ ਉਨ੍ਹਾਂ ਨੂੰ ਭਾਸ਼ਣਕਾਰੀ ਤੇ ਸੰਗੀਤ ਵਿਚ ਵੀ ਚੰਗੀ ਨਿਪੁੰਨਤਾ ਪ੍ਰਾਪਤ ਸੀ। ਲਿਖਣ ਵਲ ਵੀ ਉਹਨਾਂ ਨੇ ਕਾਫੀ ਧਿਆਨ ਦਿਤਾ,ਪਰ ਜਿਵੇਂ ਉਨ੍ਹਾਂ ਦੀਆਂ ਰਚਨਾਵਾਂ ਤੋਂ ਸਪਸ਼ਟ ਹੈ,ਉਹ ਸਮਾਂ ਆਮ ਕਰਕੇ ਵਾਦ-ਵਿਵਾਦਾਂ ਵਾਲਾ ਸੀ ਤੇ ਜਾਂ ਆਮ ਲੋਕਾਂ ਵਿਚ ਕੂਕਿਆਂ ਬਾਰੇ ਸਰਕਾਰ ਤੇ ਉਸ ਦੇ ਝੋਲੀ ਚੁਕਾਂ ਵਲੋਂ ਪਾਏ ਗਏ ਭੁਲੇਖਿਆਂ ਨੂੰ ਕਢਣ ਦਾ।'ਆਲਮ' ਜੀ ਨੇ ਧਰਮ ਅਤੇ ਇਤਿਹਾਸ ਦੋਵੇਂ ਵਿਸ਼ੇ ਨਿਭਾਏ ਹਨ। ਉਹਨਾਂ ਦੀਆਂ ਪ੍ਰਤਿਨਿਧ ਪੁਸਤਕਾਂ ਵਿਚ ਸਿਖ ਧਰਮ ਤੇ ਮਾਸ,ਜੁਗ ਪਲਟਾਊ ਸਤਿਗੁਰੂ ਅਤੇ ਗੁਰੂ ਪਦ ਪ੍ਰਕਾਸ਼ ਤਿੰਨ ਹਿੱਸੇ ਸ਼ਾਮਲ ਹਨ। ਇਨ੍ਹਾਂ ਵਿਚੋਂ ਲੇਖਕ ਦਾ ਹੋਰਨਾਂ ਧਰਮ ਗ੍ਰੰਥਾਂ ਬਾਰੇ ਗਿਆਨ ਵਾਦ ਵਿਵਾਦੀ ਵਿਸ਼ੇ ਨਿਭਾਉਣ ਵਿਚ ਨਿਪੁੰਨਤਾ,ਇਤਿਹਾਸ ਦੀ ਭਰਪੂਰ ਜਾਣਕਾਰੀ, ਗੁਰਬਾਣੀ ਗਿਆਨ ਤੇ ਵਿਦਵਤਾ ਆਦਿ ਗੁਣ ਉਭਰ ਕੇ ਸਾਹਮਣੇ ਆਉਂਦੇ ਹਨ। ਆਪ ਦੀ ਸ਼ੈਲੀ ਵਰਤਮਾਨ ਲੇਖਕਾਂ ਦੀ ਸ਼ੈਲੀ ਦੇ ਬਹੁਤ ਨੇੜੇ ਹੈ।

ਗੁਰਮੰਤ੍ਰ ਕੰਨ ਵਿਚ ਹੀ ਦਿਤਾ ਜਾਂਦਾ ਹੈ ਜੇ ਗੁਰੂ ਜੀਦਾ ਇਹ ਭਾਵ ਹੁੰਦਾ ਕਿ ਗੁਰ ਮੰਤ੍ਰ ਉਚੇ ਸੁਰ ਨਾਲ ਸੁਣਾਇਆ ਤਾਂ 'ਦਿਓ'ਅਤੇ 'ਕਾਨ' ਏਨਾਂ,ਪਦਾਂ ਦੀ ਕੋਈ ਖਾਸ ਜ਼ਰੂਰਤ ਨ ਪੈਂਦੀ,ਕਿਉਂਕਿ 'ਗੁਰਮੰਤ੍ਰ ਸੁਣਾਇਆ' ਕਹਿਣ ਨਾਲ ਹੀ ਮਤਲਬ ਹਲ ਹੋ ਸਕਦਾ ਸੀ ਪਰ ਕੰਨ ਵਿਚ ਗੁਪਤ ਸੁਨਾਣ ਦਾ ਭਾਵ 'ਮੰਤ੍ਰ ਦੀਓ ਗੁਰ ਕਾਨ'ਦੁਆਰਾ ਹੀ ਸਪਸ਼ਟ ਹੋ ਸਕਦਾ ਸੀ। ਮੰਤ੍ਰ ਪਦ ਦਾ ਅਰਥ ਹੀ 'ਗੁਪਤ ਭਾਸ਼ਨ' ਹੈ। ਮੰਤ੍ਰ ਸ਼ਬਦ ਸੰਸਕ੍ਰਿਤ ਦਾ ਪਦ ਹੈ ਜੋ ਕਿ 'ਮਤ੍ਰੀ' (ਮਸਦਰ) ਤੋਂ ਬਣਦਾ ਹੈ।

ਵਿਵਾਦ-ਗ੍ਰਸਤ ਮਸਲੇ ਛੇੜਨ ਤੇ ਉਹਨਾਂ ਨੂੰ ਲਿਖਤਾਂ ਵਿਚ ਨਿਭਾਉਣ ਵਿਚ ਚਕ੍ਰਵਰਤੀ ਹੋਰੀਂ 'ਆਲਮ'ਜੀ ਨਾਲੋਂ ਘਟ ਨਹੀਂ ਸਨ। ਉਹਨਾਂ ਨੇ ਸਾਹਿਤ ਦੇ ਲਗਭਗ ਹਰ ਰੂਪ ਤੇ ਆਪਣੀ ਕਲਮ ਚਲਾਈ ਹੈ। ਭਾਵੇਂ ਕਾਰਜਕਾਲ ਉਹਨਾਂ ਦਾ ਵੀ 'ਆਲਮ' ਹੋਰਾਂ ਵਾਲਾ ਹੀ ਸੀ। ਫਿਰ ਵੀ'ਚਕ੍ਰਵਰਤੀ' ਜੀ ਨੇ ਆਪਣਾ ਬਹੁਤਾ ਧਿਆਨ ਸਿਰਜਣਾਤਮਕ ਸਾਹਿਤ ਵਲ ਹੀ ਕੇਂਦਰਿਤ ਰਖਿਆ ਜਿਸ ਦੇ ਫਲ ਸਰੂਪ ਉਹਨਾਂ ਨੇ ਪੰਜਾਬੀ ਸਾਹਿਤ ਦੀ ਨਿਗਰ ਸੇਵਾ ਕੀਤੀ। ਵਾਰਤਕ ਵਿਚ ਨਾਮਧਾਰੀ ਇਤਿਹਾਸ (ਭਾਗ ਪਹਿਲਾ) ਦੋ ਵਾਰੀ ਛਪ ਚੁਕਾ ਹੈ। ਸਿਖ ਧਰਮ ਤੇ ਜੀਵ ਹਿੰਸਾ ਕੂਕਿਆਂ ਬਾਰੇ,ਖੰਡੇ ਦਾ ਅੰਮ੍ਰਿਤ,ਜੋਤ ਕਾ ਜਾਮਾ,ਭੌਂਦੂ ਪ੍ਰਬੋਧ, ਸਤਨਾਜਾ ਅਤੇ ਨਾਮਧਾਰੀ ਇਤਿਹਾਸ ਦੀ ਰੂਪ ਰਖਾ ਆਦਿ ਰਚਨਾਵਾਂ ਵਿਚੋਂ ਬਹੁਤੀਆਂ ਦੁਰਲਭ ਹੋ ਚੁਕੀਆਂ ਹਨ। ਆਪ ਨੇ ਸਪਤਾਹਿਕ ਸਤਿਜੁਗ ਤੋਂ ਲੈਕੇ ਪਰਜਾ ਮਿਤਰ,ਵਿਹਾਰ ਸੁਧਾਰ,ਪ੍ਰੀਤ ਸੈਨਿਕ,ਲੋਕ ਰਾਇ,ਪਹੁਫੁਟੀ ਤੇ ਪ੍ਰਦੇਸੀ ਪ੍ਰੀਤਮ ਆਦਿ ਕਿੰਨੀਆਂ ਹੀ ਪਤ੍ਰਿਕਾਵਾਂ ਦੀ ਸੰਪਾਦਨਾ ਵੀ ਕੀਤੀ। ਉਹਨਾਂ ਦੇ ਅਜੇ ਕਿੰਨੇ ਹੀ ਲੇਖ ਅਣਛਪੇ ਪਏ ਹੋਣਗੇ।

ਕੇਵਲ ਸਾਹਿਤ ਸਿਰਜਨਾਂ ਰਾਹੀਂ ਹੀ ਨਹੀਂ ਸਗੋਂ ਸੰਤ ਜੀ ਨੇ ਪੰਜਾਬੀ ਕੋਸ਼ਕਾਰੀ ਨੂੰ ਵੀ ਯੋਗਦਾਨ ਦਿਤਾ ਹੈ। ਡਾ. ਜੀਤ ਸਿੰਘ 'ਸੀਤਲ' ਦੇ ਸ਼ਬਦਾਂ ਵਿਚ- "੧੯੪੭ ਤੋਂ ਮਗਰਲਾ ਜੀਵਨ ਆਪ ਦੀ ਸਾਹਿਤ ਘਾਲ ਦੀ ਸਿਖਰ ਹੈ। ਇਸੇ ਸਮੇਂ ਆਪ ਪੰਜਾਬੀ ਮਹਿਕਮੇ ਵਿਚ ਲਗੇ, ਜਿਥੇ ਆਪ ਨੇ ਹਿੰਦੀ ਪੰਜਾਬੀ ਕੋਸ਼ ਤੇ ਪੁਆਧੀ ਕੋਸ਼ ਤੇ ਗੀਤਾਂ ਨੂੰ ਸੰਕਲਣ ਕਰਨ ਵਿਚ ਖਾਸੀ ਮਿਹਨਤ ਤੇ ਸਹਾਇਤਾ ਕੀਤੀ।" ਮਸਲੇ ਸੇਖ ਫਰੀਦ ਕੇ,ਵੀ ਆਪ ਦੀ ਹੀ ਸੰਪਾਦਿਤ ਕੀਤੀ ਹੋਈ ਹੈ। ਉਹਨਾਂ ਦੀ ਵਾਰਤਕ ਵੰਨਗੀ ਲਈ ਇਕ ਛੋਟੀ ਜਹੀ ਟੂਕ ਹੀ ਕਾਫੀ ਹੋ ਵੇਗੀ।

> ਪਾਠਕ ਆਪ ਹੀ ਕਿਆਸ ਕਰਨ ਜੇਹੜੇ ਨਾ ਭਾਈ ਬਾਲੇ ਦੀ ਜਨਮਸਾਖੀ ਮੰਨਦੇ ਹਨ ਨਾ ਭਾਈ ਮਨੀ ਸਿੰਘ ਦੀ ਉਹ ਏਹ ਕਿਸ ਤਰ੍ਹਾਂ ਕੇਹ ਸਕਦੇ ਹਨ ਕਿ ਗੁਰੂ ਨਾਨਕ ਨਿਰੰਕਾਰ ਸ੍ਰੀ ਗੁਰੂ ਅੰਗਦ ਜੀ ਨੂੰ ਗੁਰਤਾ ਬਖਸ਼ ਕੇ ਤੇਰਾ ਚੌਦਾਂ ਮਹੀਨੇ ਪੰਜ ਭੌਤਕ ਸ੍ਰੀਰ ਕਰਕੇ ਦਰਸ਼ਨ ਦਿੰਦੇ ਰਹੇ ਹਨ। ਇਹ ਗ੍ਰੰਥ ਤਾਂ ਸਚੇ ਨਹੀਂ,ਨਾਲੇ ਗਯਾਨੀ ਏਹਨਾਂ ਨੂੰ ਮੰਨਣ ਤੋਂ ਇਨਕਾਰੀ ਹਨ ਓਹ ਨ 'ਗੁਰੂ ਗ੍ਰੰਥ' ਨੂੰ ਸਚਾ ਮੰਨਦੇ ਹਨ ਤਾਂ ਓਸ ਵਿਚੋਂ ਹੀ ਕੋਈ ਹਵਾਲਾ ਦੇਣ। ਪਾਠਕ ਆਖਦੇ ਹੋਣਗੇ ਕਿ ਏਹਨਾਂ ਦੋਹਾਂ ਸਾਖੀਆਂ ਬਿਨਾਂ ਖਬਰੇ ਗਿਆਨੀ ਜੀ ਸ੍ਰੀ ਨਾਨਕ ਪ੍ਰਕਾਸ਼ ਆਦਿ ਕਿਸੇ ਹੋਰਸ ਗ੍ਰੰਥ ਨੂੰ ਮੰਨਦੇ ਹੋਣਗੇ। ਨਹੀਂ,ਲਓ ਗਿਆਨੀ ਜੀ ਦਾ ਸਾਰੇ ਸਿਖ ਇਤਿਹਾਸ ਬਾਬਤ ਚੌਕਾ ਫੇਰਿਆ ਹੋਯਾ ਅਸੀਂ ਪ੍ਰਗਟ ਕਰਕੇ ਦਸਦੇ ਹਾਂ।

ਨੰਗਲ ਖੁਰਦ(ਲੁਧਿਆਣਾ) ਵਾਲੇ ਬਾਬਾ ਕਾਹਲਾ ਸਿੰਘ ਗੈਰ ਨਾਮਧਾਰੀ ਹਲਕਿਆਂ ਵਿਚ ਕੇਵਲ ਆਪਣੀਆਂ ਵਾਰਤਕ ਰਚਨਾਵਾਂ ਜਨਮਸਾਖੀ ਭਗਤ ਨਾਮਦੇਵ ਅਤੇ ਜਨਮਸਾਖੀ ਭਗਤ ਰਵਿਦਾਸ ਕਾਰਨ ਹੀ ਪ੍ਰਸਿਧ ਹਨ।

ਇਸੇ ਪੀੜ੍ਹੀ ਨਾਲ ਸਬੰਧਿਤ ਹਨ ਪੰਡਿਤ ਜਗਤ ਸਿੰਘ ਖੰਡੂਵਾਲੀਏ ਜੋ ਬੜੇ ਵਿਦਵਾਨ ਤੇ ਕਥਾਵਾਚਕ ਵੀ ਸਨ। ਉਹਨਾਂ ਦੀ ਇਕੋ ਇਕ ਪੁਸਤਕ ਨਾਮ-ਧਾਰੀ ਗੁਰਮਤ ਦਰਪਨ ਪਾਠਕਾਂ ਤਕ ਪੁਜੀ ਹੈ ਜਿਸ ਦੀ ਬੋਲੀ ਤੇ ਸ਼ੈਲੀ ਕਥਾ ਵਾਚਕਾਂ ਵਾਲੀ ਹੈ,ਅਰਥਾਤ ਜਿਥੇ ਕੋਈ ਪਰਮਾਣ ਯਾਦ ਆ ਗਿਆ,ਉਥੇ ਬਿਨਾਂ ਕਿਸੇ ਉਚੇਚ ਦੇ ਲਿਖ ਦਿਤਾ-

> ਜਿਸ ਕੋ ਇਕਾਂਤ ਅਸਥਾਨ ਇਸਤ੍ਰੀ ਆਦਿਕ ਵਿਸ਼ਾ ਪ੍ਰਾਪਤ ਹੋਵੈ ਪਰਮਾਤਮਾ ਕੋ ਨਿਕਟ ਵੇਖਦਾ ਵਿਚਾਰ ਤਿਆਗ ਕਰੇ। ਨਿਕਟ ਬੂਝੈ ਸੋ ਬੁਰਾ ਕਿਉਂ ਕਰ। ਸਹੁ ਹਦੂਰ ਦੇਖਿ ਤਾਂ ਭਉ ਪਵੈ। ਪਾਪ ਨ ਕਰੈ ਛਪਕੇ।

ਬਾਬਾ ਕਾਹਲਾ ਸਿੰਘ ਦੇ ਸਪੁਤ੍ਰ ਨੇ ਪਿਤਾ ਪੁਰਖੀ ਲੀਹ ਨੂੰ ਅਪਣਾਈ ਰਖਿਆ। ਨਾਮਧਾਰੀ ਇਤਿਹਾਸ ਬਾਰੇ ਬਹੁਤ ਸਾਰਾ ਗਿਆਨ ਇਹਨਾਂ ਨੂੰ ਵਿਰਾਸਤ ਵਿਚ ਮਿਲਿਆ ਸੀ। ਲਿਖਣ ਸ਼ੈਲੀ ਉਨ੍ਹਾਂ ਦੀ ਬਾਕੀ ਸਭ ਲੇਖਕਾਂ ਤੋਂ ਨਵੇਕਲੀ ਹੀ ਹੈ। ਕਈ ਵਾਰ ਉਹਨਾਂ ਦੇ ਭਾਵ ਨੂੰ ਸਮਝਣ ਲਈ ਇਕ ਤੋਂ ਵਧ ਵਾਰੀ ਪਾਠ ਇਕ ਜ਼ਰੂਰਤ ਬਣ ਜਾਂਦਾ ਹੈ। ਇਕ ਰਚਨਾ ਨੂੰ ਛਡਕੇ ਬਹੁਤੀ ਰਚਨਾ ਵਾਰ-ਤਕ ਵਿਚ ਹੀ ਕੀਤੀ, ਜੋ ਇਤਿਹਾਸ ਨਾਲ ਹੀ ਸਬੰਧਿਤ ਸੀ। ਆਜ਼ਾਦੀ ਦੀਆਂ ਦੇਵੀਆਂ ਅਤੇ ਬਾਗੀ ਕੂਕਾ ਆਦਿ ਪਾਠਕਾਂ ਦੇ ਹਥਾਂ ਤਕ ਉਹ ਪਹੁੰਚਾ ਗਏ ਹਨ। ਇਹ ਸਨ ਬਿਸ਼ਨ ਸਿੰਘ ਹਿਸਟੋਰੀਅਨ।

ਤਰਨ ਸਿੰਘ ਵਹਿਮੀ ਹੋਰਾਂ ਦੀ ਇਤਿਹਾਸ ਖੋਜੀ ਵਲੋਂ ਪੰਜਾਬੀ ਵਾਰਤਕ ਨੂੰ ਬਹੁਤ ਵੱਡੀ ਦੇਣ ਹੈ। ਨਿਜੀ ਜਤਨਾਂ ਸਦਕਾ ਦਸਮੇਸ਼ ਜੀ ਦੇ ਨਦੇੜੋਂ ਪਿਛੋਂ ਦੇ ਜੀਵਨ ਸਮਾਚਾਰ ਇਕਤਰ ਕਰਕੇ ਉਨ੍ਹਾਂ ਨੇ ਦੋ ਨਿਗਰ ਖੋਜ ਦੀਆਂ ਪੁਸਤਕਾਂ ਛਪਵਾਈਆਂ- ਦਸਮੇਸ਼ ਦਾ ਨਦੇੜੋਂ ਬਾਦ ਦਾ ਜੀਵਨ ਅਤੇ ਦਸਮ ਗੁਰ ਦਰਸ਼ਨ। ਬੜੀ ਲਗਨ ਤੇ ਮਿਹਨਤ ਨਾਲ ਨਾਮਧਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਸਮਾਚਾਰ ਇਕਤਰ ਕਰਕੇ ਵੱਡੇ ਅਕਾਰ ਦਾ ਗ੍ਰੰਥ ਰਚਿਆ 'ਜਸ ਜੀਵਨ' ਜਿਸ ਦੇ ਤਿੰਨ ਹਿਸੇ ਛਪ ਚੁਕੇ ਹਨ। 'ਸਚਹੁ ਉਰੈ ਸਭ ਕੋ' ਨਾਮਧਾਰੀ ਇਤਿ-ਹਾਸ ਬਾਰੇ ਹੈ। ਉਹ ਡਾਕਟਰ ਗੰਡਾ ਸਿੰਘ ਵਰਗੇ ਖੋਜੀ ਤੇ 'ਪ੍ਰੀਤਲੜੀ' ਵਰਗੇ ਪ੍ਰਸਿਧ ਲੇਖਕਾਂ ਨਾਲ

ਅਕਸਰ ਸੰਪਰਕ ਰਖਦੇ।

ਵਹਿਮੀ ਜੀ ਦੀ ਸ਼ੈਲੀ ਭਾਈ ਬਾਲੇ ਵਾਲੀ ਜਨਮ ਸਾਖੀ ਦੇ ਨੇੜੇ ਤੇੜੇ ਚਲੀ ਜਾਂਦੀ ਹੈ। ਕਈ ਵਾਰੀ ਉਹਨਾਂ ਦੇ ਵਾਕ ਅਜਿਹੇ ਹੁੰਦੇ ਹਨ ਕਿ ਪਹਿਲੀ ਨਜ਼ਰੇ ਪਾਠਕ ਦੇ ਪੱਲੇ ਕੁਝ ਨਹੀਂ ਪੈਂਦਾ।

> ਹੁਣ ਰਿਹਾ ਸਵਾਲ ਚਲਿਤ੍ਰ ਨਾਟਕ ਰਾਤ ਕਰ ਆਪ ਅੰਤ ਸਮੇਂ ਵਾਂਗ ਦਾ ਸਾਂਗ ਕਿਉਂ ਬਣਾਇਆ। ਉਤਰ ਔਂਦਾ ਹੈ ਕਿ ਗੁਰੂ ਜੀ ਬਹਾਦਰ ਸ਼ਾਹ ਦੀ ਨੀਜਤ ਜਬਾਨ ਕਰ ਫਿਟਨ ਤੇ ਪਠਾਨ ਭੇਜਨ ਦੀ ਮਤ ਤੋਂ ਸਭ ਕੁਝ ਜਾਣ ਗਏ ਸੀ ਤੇ ਚਮਕੌਰ ਸਾਹਿਬ ਤੋਂ ਨਿਕਲਨ ਤੇ ਉਚ ਦੇ ਪੀਰ ਬਨਣ ਵਾਂਗ ਇਹ ਭੀ ਇਕ ਭਾਰੀ ਭੇਤ ਭਰੀ ਨੀਤੀ ਹੀ ਗੁਰੂ ਜੀ ਕੀਤੀ ਸੀ।

ਮਾ. ਨਿਹਾਲ ਸਿੰਘ ਹੁਣ ਪੂਰੇ ਬਜ਼ੁਰਗ ਹਨ। ਨਾਮਧਾਰੀ ਪੰਥ ਵਲੋਂ ਜੀਵਨ ਨਗਰ(ਹਰਿਆਣਾ) ਵਿਚ ਚਲਾਏ ਜਾ ਰਹੇ ਮਹਾ ਵਿਦਿਆਲਾ ਦੇ ਮੁੱਖ ਅਧਿਆਪਕ ਦੇ ਅਹੁਦੇ ਤੋਂ ਪਿਛੇ ਜਿਹੇ ਹੀ ਸੇਵਾ ਨਿਵਰਿਤ ਹੋਏ ਹਨ। ਸਕੂਲ ਵਿਚ ਵਿਦਿਆਰਥੀਆਂ ਦੇ ਚਰਿਤ੍ਰ ਨਿਰਮਾਣ ਵਿਚ ਪੇਸ਼ ਆਉਂਦੀਆਂ ਮੁਸ਼ਕਲਾਂ ਨੂੰ ਮੁਖ ਰਖਕੇ ਬੱਚਿਆਂ ਲਈ ਛੋਟੀਆਂ ਛੋਟੀਆਂ ਪੁਸਤਕਾਂ ਸਰਲ ਭਾਸ਼ਾ ਵਿਚ ਰਚੀਆਂ ਪਰ ਇਕ ਦੋ ਰਚਨਾਵਾਂ ਆਮ ਪਾਠਕਾਂ ਲਈ ਵੀ ਹਨ। ਇਹਨਾਂ ਦੀਆਂ ਰਚਨਾਵਾਂ ਵਿਚ ਅਲੌਕਿਕ ਦਰਸ਼ਨ ਬਾਈਕਾਟ,ਤੋਪਾਂ ਗਰਜਦੀਆਂ ਰਹੀਆਂ, ਸਤਿਗੁਰੂ ਸਾਖੀਆਂ ਅਤੇ ਬੇਅੰਤ ਲੀਲਾ ਆਦਿ ਨਾਂ ਗਿਣੇ ਜਾ ਸਕਦੇ ਹਨ। ਮੁਦਕੀ ਦੀ ਲੜਾਈ ਵਿਚੋਂ ਆਪਣੇ ਘੋੜੇ ਦੇ ਸਹਾਰੇ ਇਕਠੇ ਤੇਰ੍ਹਾਂ ਸਿੰਘਾਂ ਨੂੰ ਦਰਿਆ ਟਪਾਉਣ ਵਾਲਾ ਬਾਬਾ ਦੁਬਾਰਾ ਸਿੰਘ ਪਿਛੋਂ ਨਸ਼ਿਆਂ ਵਿਚ ਫਸ ਗਿਆ। ਉਸ ਸਬੰਧੀ ਸਾਖੀ ਦੀ ਟੂਕ ਨਮੂਨੇ ਵਜੋਂ ਪੇਸ਼ ਹੈ।

> ਉਹ ਆਪਣੀ ਸ਼ਰਾਬ ਆਪ ਕਢਦਾ ਸੀ। ਸ਼ਰਾਬ ਦੀ ਲਾਹਣ ਵਿਚ ਪੰਜ ਪੰਜ ਬਕਰੇ, ਸੌ ਸੌ ਮੁਰਗੇ ਅਤੇ ਪੰਜ ਪੰਜ ਸੌ ਚਿੜਿਆਂ ਦਾ ਮਾਸ ਪਾਕੇ ਤਿਆਰ ਕਰਦਾ ਸੀ। ਅਫੀਮੀ ਇਤਨਾ ਸੀ ਕਿ ਬਾਹਰ ਰੁਖਾਂ ਵਿਚ ਫੀਮ ਦੀਆਂ ਡੱਬੀਆਂ ਰਖ ਛਡਦਾ ਸੀ, ਤਾਂ ਕਿ ਬਾਹਰ ਜਾਕੇ ਜੇਕਰ ਲੋੜ ਪਵੇ ਤਾਂ ਘਰ ਮੁੜਨਾ ਪਏ ।...... ਸਤਿਗੁਰੂ ਰਾਮ ਸਿੰਘ ਜੀ ਨੇ ਇਕੋ ਮਿਹਰ ਨਜ਼ਰ ਕੀਤੀ ਤੇ ਆਖਿਆ, ਦਰਬਾਰਾ ਸਿੰਘ ਸੁਟ ਦੇ ਡੱਬੀ' ਬਸ ਫਿਰ ਹੱਥ ਨਹੀਂ ਲਾਇਆ।

'ਸਤਿਗੁਰੂ ਪ੍ਰਤਾਪ ਸਿੰਘ ਮਹਾਨ ਸਤਿਗੁਰੂ' ਡਾਕਟਰ ਕਰਮ ਸਿੰਘ ਕਪੂਰ ਦੀ ਰਚਨਾ ਹੈ। ਆਪ ਪੰਜਾਬੀ,ਹਿੰਦੀ,ਅੰਗ੍ਰੇਜ਼ੀ ਤੇ ਫਾਰਸੀ ਦੇ ਵਿਦ-ਵਾਨ ਹਨ। ਲੇਖਕ ਨੂੰ ਛੋਟੀ ਉਮਰੇ ਡਾਕਟਰ ਬਣਨ ਦਾ ਵਰ ਦੇਣ ਅਤੇ ਉਸ ਦੇ ਸਾਰਥਕ ਹੋ ਜਾਣ ਪਿਛੋਂ ਕਿਰਤੱਗਤਾ ਪ੍ਰਗਟ ਕਰਨ ਹਿਤ ਲਿਖੀ ਗਈ ਇਸ ਪੁਸਤਕ ਵਿਚ ਕਪੂਰ ਜੀ ਨੇ ਆਪਣੀ ਕਲਮ ਦੇ ਜੌਹਰ ਦਿਖਾਏ ਹਨ।

ਪੁਰਾਣੀ ਸ਼ੈਲੀ ਵਿਚ ਲਿਖਣ ਵਾਲੇ ਇਕ ਹੋਰ ਨਾਮਧਾਰੀ ਲੇਖਕ ਹਨ ਆਤਮਾ ਸਿੰਘ ਸਨਖਤ੍ਰਾ। ਉਹਨਾਂ ਨੇ ਇਕ ਪ੍ਰਸੰਗ ਅਦੁਤੀ ਚੋਜ ਦੇਸ਼ ਵੰਡ ਤੋਂ ਪਹਿਲਾਂ ਛਪਵਾਇਆ ਸੀ ਜੋ ਬਟਵਾਰੇ ਦੀ ਭੇਟਾ ਹੀ ਹੋ ਗਿਆ। ਪਿਛੇ ਜਿਹੇ ਹੀ ਵਾਦ-ਵਿਵਾਦ ਚੱਕਰ ਵਿਚ,ਉਹਨਾਂ ਦੀ ਪੁਸਤਕ'ਸਿਖ ਗੁਰੂ ਪ੍ਰੰਪਰਾ'ਪਾਠਕਾਂ ਨੂੰ ਮਿਲੀ ਹੈ। ਇਹਨਾਂ ਦੀ ਸ਼ੈਲੀ ਕੁਝ ਇਸਤਰ੍ਹਾਂ ਹੈ—

> "ਗਿਆਨੀ ਜੀ ਦੀ ਜਾਣਕਾਰੀ ਵਾਸਤੇ ਪੰਥ ਪ੍ਰਕਾਸ਼ ਵਿਚ ਲਿਖੇ ਉਸ ਪ੍ਰਸੰਗ ਦੇ ਵੀ ਕੁਝ ਨਮੂਨੇ ਵਜੋਂ ਲਿਖੇ ਜਾਂਦੇ ਹਨ,ਜਿਸ ਦੇ ਅਨੁਸਾਰ ਇਕ ਵਾਰੀ ਸੰਮਤ ੧੮੫੭ ਵਿਚ ਦਿਲੀ ਦੇ ਨਾਜ਼ਮ ਨੇ ਸ਼ਾਹਜ਼ਾਦੇ ਗੋਹਰ ਅਲੀ ਨੂੰ ਨਾਲ ਲੈਕੇ ਸਿੰਘਾਂ ਦੇ ਕਬਜ਼ੇ ਹੇਠ ਆਏ ਇਲਾਕੇ ਨੂੰ ਮੁੜ ਤੋਂ ਹਥਿਆਉਣ ਵਾਸਤੇ ਪੰਜਾਬ ਵਿਚ ਹੱਲਾ ਕਰਨ ਦਾ ਪ੍ਰੋਗ੍ਰਾਮ ਬਣਾਇਆ ਸੀ ਤਾਂ ਉਸ ਵਕਤ ਇਹਨਾਂ ਜਰਵਾਣਿਆਂ ਵਲੋਂ ਹੱਲਾ ਬੋਲਣ ਦੀਆਂ ਕਨਸੋਆਂ ਸੁਣਕੇ ਪਟਿਆਲਾ ਦੇ ਰਾਜੇ(ਮਹਾਰਾਜ ਸਾਹਿਬ ਸਿੰਘ) ਨੂੰ ਇਸ ਕਰਕੇ ਬੜੀ ਚਿੰਤਾ ਹੋਈ ਕਿ ਉਹ ਲੜਾਈ

ਆਦਿਕ ਕੰਮ ਦੇ ਚੰਗੇ ਮਾਹਿਰ ਨਹੀਂ ਸਨ।''

ਉਮਰ ਵਲੋਂ ਬਜ਼ੁਰਗੀ ਵਿਚ ਪੈਰ ਰਖ ਚੁਕੇ ਗਿ. ਮੇਹਰ ਸਿੰਘ ਨੂੰ ਲਿਖਣ ਦਾ ਚਸਕਾ ਪਿਛਲੀ ਉਮਰੇ ਹੀ ਲਗਾ ਮਲੂਮ ਹੁੰਦਾ ਹੈ ਤੇ ਉਹਨਾਂ ਨੂੰ ਆਕਰਸ਼ਿਤ ਵੀ ਕੀਤਾ ਹੈ ਇਤਿਹਾਸਿਕ ਖੋਜ ਨੇ।'ਕੂੜ ਨ ਪੁਜੇ ਸਚ ਨੂੰ' ਅਤੇ'ਪੁਰਖ ਗੁਰੂ' ਉਹਨਾਂ ਦੀਆਂ ਦੋ ਜ਼ਿਕਰਯੋਗ ਪੁਸਤਕਾਂ ਪਾਠਕ ਪੜ੍ਹ ਚੁਕੇ ਹਨ। ਪਹਿਲੀ ਪੁਸਤਕ ਦਾ ਆਧਾਰ ਹੀ ਇਤਿਹਾਸ ਪੜਚੋਲ ਤੇ ਤਰਕਬਾਜ਼ੀ ਹੈ।

ਪਾਠਕ ਆਪ ਹੀ ਵਿਚਾਰ ਲੈਣ ਕਿ ਡਾ. ਸਾਹਿਬ ਦੀ ਇਹ"ਮਜਬੂਰੀ" ਹੈ ਕਿ ਜਿਸ ਕਾਰਨ ਉਹ ਉਸ ਰਚਨਾ ਵਿਚ ਪਰਮਾਣ ਦੇ ਰਹੇ ਹਨ ਜਿਸ ਦਾ ਸਹੀ ਹੋਣਾ ਭੀ ਸੰਦੇਹ ਭਰਪੂਰ ਹੈ। ਇਥੇ ਹੀ ਬਸ ਨਹੀਂ, ਇਸ ਰਹਿਤਨਾਮੇ ਦੇ ਸ਼ਬਦਾਂ ਨੂੰ ਭੀ ਤੋੜ ਮੋੜ ਕੇ ਹੀ ਆਪਣਾ ਮਤਲਬ ਸਿਧ ਕਰਨ ਦੀ ਕੋਸ਼ਿਸ਼ ਕਰ ਰਹੇ ਹਨ। ਸਾਫ ਅਤੇ ਸਰਲ ਸਿਧੇ ਪਧਰੇ ਸ਼ਬਦ ਇਸ ਵਿਚੋਂ ਭੀ ਉਕਾ ਹੀ ਨਹੀਂ ਲਭ ਸਕੇ ਕਿ ਜਿਸ ਤੋਂ'ਪੰਥ ਗੁਰੂ' ਜਾਂ'ਗ੍ਰੰਥ ਗੁਰੂ' ਵਾਲੇ ਸਿਧਾਂਤ ਨੂੰ ਕੁਝ ਬਲ ਮਿਲ ਸਕਦਾ ਹੋਵੇ।

'ਚਕ੍ਰਵਰਤੀ' ਹੋਰਾਂ ਤੋਂ ਪਿਛੋਂ ਨਾਮਧਾਰੀ ਤੇ ਗੈਰ ਨਾਮਧਾਰੀ ਪੰਜਾਬੀ ਪਾਠਕਾਂ ਵਿਚ ਆਪਣਾ ਨਾਂ ਪੈਦਾ ਕਰਨ ਵਾਲੇ ਨਾਮਧਾਰੀ ਲੇਖਕ ਹਨ ਡਾਕਟਰ ਅਮਰ ਭਾਰਤੀ ਜਿਨ੍ਹਾਂ ਨੇ ਬੰਗਾਲੀ ਭਾਸ਼ਾ ਅਤੇ ਟੈਗੋਰ ਦਾ ਪ੍ਰਭਾਵ ਬਹੁਤ ਕਬੂਲਿਆ ਹੈ।ਨਾਦੇੜ ਪਿਛੋਂ ਦਸਮੇਸ਼ ਦਰਸ਼ਨ,ਸਿਖ ਇਤਿਹਾਸ ਤੇ ਕੂਕੇ, ਸ਼ਾਂਤੀ ਨਿਕੇਤਨ ਬਾਰੇ, ਸਤਿਗੁਰ ਤਿਸਕਾ ਨਾਉਂ, ਭਾਰਤੀ ਹੋਰਾਂ ਦੀਆਂ ਪ੍ਰਸਿਧ ਰਚਨਾਵਾਂ ਹਨ। ਭਾਰਤੀ ਜੀ ਦੀ ਬੋਲੀ, ਸ਼ਬਦਾਵਲੀ ਤੇ ਲਿਖਣ ਸ਼ੈਲੀ ਵਿਚੋਂ ਉਹਨਾਂ ਦੀ ਵਿਦਵਤਾ ਆਪਾ ਪ੍ਰਗਟਾਉਂਦੀ ਜਾਪਦੀ ਹੈ—

ਐਥੇ ਹੀ ਇਨ੍ਹਾਂ ਰੁਖਾਂ ਥਲੇ ਟਹਿਲਦਿਆਂ ਟਹਿਲਦਿਆਂ ਹੀ ਤਾਂ ਗੁਰੂਦੇਵ ਨੇ ਗੀਤਾਂਜਲੀ ਦੀ ਰਚਨਾ ਕੀਤੀ ਸੀ। ਐਹ ਛਾਤਿਮ ਤਲਾ ਇਨ੍ਹਾਂ ਸਪਤਪਰਨੀ ਦੇ ਰੁਖਾਂ ਥਲੇ ਹੀ ਤਾਂ ਇਕ ਦਿਨ ਮਹਿਰਿਸ਼ੀ ਦੇਵੇਂਦ੍ਰ ਨਾਥ ਨੂੰ ਰੱਬੀ ਬਾਣੀ ਹੋਈ ਸੀ। ਇਸੇ ਥਾਂ ਤੇ ਹੀ ਤਾਂ ਉਹਨਾਂ ਨੇ 'ਤੁਮੀ ਆਮਾਰ ਪ੍ਰਾਣੇਰ ਆਰਾਮ ਮਨੇਰ ਅਨੰਦ ਆਤਮਾਰ ਸ਼ਾਂਤੀ' ਆਖਿਆ ਸੀ।

ਸਕੂਲ ਤੋਂ ਅਗੇ ਪੰਜਾਬੀ ਪੜ੍ਹਨ ਵਾਲਾ ਲਗਭਗ ਹਰ ਵਿਦਿਆਰਥੀ ਹੀ ਪ੍ਰੋਫੈਸਰ ਕ੍ਰਿਪਾਲ ਸਿੰਘ 'ਕਸੇਲ' ਦੀਆ ਰਚਨਾਵਾਂ ਤੋਂ ਜਾਣੂੰ ਹੋ ਜਾਂਦਾ ਹੈ ਜਿਸ ਕਰਕੇ ਸਾਹਿੱਤ ਵਿਦਿਆਰਥੀਆਂ ਵਿਚ ਉਨ੍ਹਾਂ ਦਾ ਨਾਂ ਜਾਣਿਆ ਪਛਾਣਿਆ ਹੈ। ਉਹਨਾਂ ਦੀ ਪੁਸਤਕ 'ਪੂਰਨ ਸਿੰਘ' ਅਤੇ ਦਾਰਨਸ਼ਿਕ ਨਿਬੰਧਾਂ ਦਾ ਸੰਗ੍ਰਹਿ 'ਇੰਦਰ ਧਨੁਸ਼' ਵਰਣਨ ਯੋਗ ਹਨ। ਇੰਦਰ ਧਨੁਸ਼ ਵਿਚ ਬਹੁਤੇ ਵਾਕ ਤਾਂ ਨਿਰੋਲ ਸਚਿਆਈਆਂ ਹੀ ਹਨ—

ਕਲਾ ਸਭਯ ਮਨੁਖ ਦਾ ਗਹਿਣਾ ਹੈ। ਸਭਿਅਤਾ ਸਮਾਜਕ ਸੂਝ ਦੇ ਉੱਦਗਮ ਹੋਣ ਦਾ ਚਿੰਨ੍ਹ ਹੈ ਅਤੇ ਗਿਆਨ ਵਿਗਿਆਨ-ਕਲਾ ਆਦਿ ਮਨੁਖੀ ਕਰਣ ਸਾਜ ਦੇ ਨਿਸ਼ਚਿਤ ਰੂਪ ਤਕ ਵਿਕਸਿਤ ਹੋਣ ਤੋਂ ਪਿਛੋਂ ਹੀ ਪਲਰਨ ਲਗਦੇ ਹਨ। ਸਮਾਜਿਕ ਸੰਗਠਨ ਦੇ ਕਰਮ ਦੇ ਅਰੰਭ ਤੋਂ ਬਿਨਾਂ ਇਹਨਾਂ ਬੀਜ ਨਹੀਂ ਬੀਜਿਆ ਜਾ ਸਕਦਾ। ਸਮਾਜਕ ਕਰਮ ਦੇ ਵਿਕਾਸ ਪੱਥ ਵਿਚ ਵਿਵੇਕ ਤੇ ਨੈਤਿਕਤਾ ਕਦਮ ਨਾਲ ਕਦਮ ਮਿਲਕੇ ਚਲਦੇ ਹਨ ਅਤੇ ਇਹ ਦੋਵੇਂ ਹੀ ਮਨੁੱਖ ਨੂੰ ਪਰਮ-ਆਦਰਸ਼ ਨਾਲ ਜੋੜਦੇ ਹਨ। ਸਭਯ ਮਨੁਖ ਵਿਵੇਕ ਵਿਚ ਪਲਦਾ ਹੈ, ਵਿਵੇਕ ਵਿਚਰਦਾ ਹੈ ਤੇ ਵਿਵੇਕ ਦੇ ਸੰਸਾਰ ਵਿਚ ਹੀ ਆਪਣੀਆਂ ਉਚਤ ਪ੍ਰਾਪਤੀਆਂ ਕਰਦਾ ਹੈ।

ਪ੍ਰੀਤਮ ਸਿੰਘ 'ਕਵੀ' ਨੇ ਕਵੀ ਹੁੰਦਿਆਂ ਹੋਇਆਂ ਵਾਰਤਕ ਰਚਨਾ ਬਹੁਤੀ ਕੀਤੀ ਹੈ ਜੋ ਸਪਤਾਹਿਕ 'ਸਤਿਜੁਗ' ਦੇ ਸੰਪਾਦਕੀ ਲੇਖਾਂ ਦੇ ਰੂਪ ਵਿਚ ਪਾਠਕ ਵਰ੍ਹਿਆਂ ਬਧੀ ਪੜ੍ਹਦੇ ਰਹੇ ਹਨ। ਇਹਨਾਂ ਦਾ ਵਿਸ਼ਾ, ਸਮੇਂ ਸਥਿਤੀ ਅਨੁਸਾਰ, ਧਾਰਮਿਕ ਤੇ ਰਾਜਨੀਤਕ ਵੀ ਹੈ। ਕਿਤਾਬ ਦੇ ਰੂਪ ਵਿਚ ਬਹੁਤ

ਘਟ ਰਚਨਾ ਸਾਹਮਣੇ ਆਈ ਹੈ। ਜੀਵਨ ਨਗਰ ਤੇ ਇਸਤਰੀਆਂ ਦਾ ਮੁਕਤੀ ਦਾਤਾ ਦੋ ਕਿਤਾਬਾਂ ਦੀ ਜਾਣਕਾਰੀ ਆਮ ਪਾਠਕਾਂ ਨੂੰ ਹੈ। ਇਹਨਾਂ ਵਿਚ ਕੁਛ ਇਤਿਹਾਸਕ ਅੰਸ਼ ਮੌਜੂਦ ਜ਼ਰੂਰ ਹੈ ਪਰ ਉਸਨੂੰ ਪੇਸ਼ ਇਸ ਢੰਗ ਨਾਲ ਕੀਤਾ ਗਿਆ ਹੈ ਕਿ ਉਹ ਆਮ ਪਾਠਕ ਨੂੰ ਗੈਰ ਇਤਿਹਾਸਕ ਲਿਖਤਾਂ ਜਾਪਦੀਆਂ ਹਨ। ਬੋਲੀ ਸਰਲ ਤੇ ਆਮ ਪਾਠਕਾਂ ਦੀ ਪਧਰ ਦੀ ਹੈ।

ਵਰਤਮਾਨ ਪੀੜ੍ਹੀ— ਤੀਜੇ ਵਰਗ ਵਿਚ ਅਸੀਂ ਉਹਨਾਂ ਲੇਖਕਾਂ ਨੂੰ ਰਖ ਸਕਦੇ ਹਾਂ ਜਿਨ੍ਹਾਂ ਨੇ ਸੁਤੰਤਰਤਾ ਪ੍ਰਾਪਤੀ ਪਿਛੋਂ ਸਕੂਲਾਂ ਕਾਲਜਾਂ ਦੀ ਵਿਦਿਆ ਪ੍ਰਾਪਤੀ ਪਿਛੋਂ, ਸਾਹਿਤਕ ਖੇਤਰ ਵਿਚ ਪ੍ਰਵੇਸ਼ ਕੀਤਾ ਹੈ। ਇਹ ਬਹੁਤੇ ਨੌਜੁਆਨ ਹਨ, ਆਪਣੀ ਉਮਰ ਦੇ ਤੀਹਵਿਆਂ ਵਿਚ। ਇਸ ਵਰਗ ਵਿਚ ਕੁਛ ਨਿਗਰ ਸਾਹਿਤ ਸਿਰਜਨ ਕਰਨ ਵਾਲੇ ਵਾਰਤਾਕਾਰ ਉਂਗਲਾਂ ਤੇ ਗਿਣਨ ਜੋਗੇ ਹੀ ਹਨ।

ਇਸ ਵਰਤਮਾਨ ਯੁਵਕ ਪੀੜ੍ਹੀ ਵਿਚ ਬਹੁਤੀ ਪ੍ਰਸਿਧੀ ਸਵਰਨ ਸਿੰਘ'ਸਨੇਹੀ' ਦੇ ਹਿਸੇ ਆਈ ਹੈ ਜਿਸਨੇ ਲਿਖਣ ਕਲਾ ਦਾ ਤਕਨੀਕੀ ਅਧਿਐਨ ਸਾਗਰੋਂ ਪਾਰ ਕਰਨ ਤੋਂ ਪਿਛੋਂ'ਜਚ ਜਚ ਕੇ ਜੀਭਾ ਕਹਿੰਦੀ ਹੈ,'ਬਾਰਾਂ ਵਿਚਾਰ'ਸਾਡਾ ਭੋਜਨ(ਕਿਤਾਬਚੇ 'ਪ੍ਰਾਣ ਪੂਜਾ' 'ਰੱਤੇ ਵਹਿਣ' ਅਤੇ 'ਉਸਰਦਾ ਮਹੱਲ' ਤਿੰਨ ਮੌਲਿਕ ਪੁਸਤਕਾਂ ਪਜਾਬੀ ਸਾਹਿਤ ਨੂੰ ਦਿਤੀਆਂ ਹਨ। ਪਹਿਲੀ ਦਾ ਭੋਜਨ ਵਿਗਿਆਨ ਅਤੇ ਸਵਾਰਥ ਨਾਰ ਤੇ ਦੂਜੀ ਦਾ ਵੀਅਤਨਾਮ ਦੀ ਜੰਗ ਨਾਲ ਸਬੰਧ ਹੈ। ਦੂਜੀ ਕਿਰਤ ਨੂੰ ੧੯੬੯ ਵਿਚ ਸੋਵੀਅਤ ਦੇਸ਼ ਨਹਿਰੂ ਪੁਰਸਕਾਰ ਦਿਤਾ ਗਿਆ ਸੀ। 'ਉਸਰਦਾ ਮਹੱਲ' ਸਮਾਜ ਸੁਧਾਰਕ ਤੇ ਦੇਸ਼ ਉਸਾਰੀ ਸਬੰਧੀ ਹੈ ਜਿਸ ਨੂੰ ਕੇਂਦਰੀ ਵਿਦਿਆ ਮੰਤਰਾਲੇ ਅਧੀਨ ਕਰਵਾਏ ਗਏ ਸਰਬ ਹਿੰਦ ਮੁਕਾਬਲੇ ਵਿਚ ਇਕ ਹਜ਼ਾਰ ਰੁਪਏ ਦਾ ਇਨਾਮ ੧੯੮੧ ਵਿਚ ਪ੍ਰਾਪਤ ਹੋ ਚੁਕਾ ਹੈ।ਇਸ ਤੋਂ ਬਿਨਾਂ,ਪੰਜਾਬ ਦੇ ਭਾਸ਼ਾ ਵਿਭਾਗ ਦੇ ਸਾਹਿਤਕ ਮੁਕਾਬਲਿਆਂ ਵਿਚ ਤਿੰਨ ਨਿਬੰਧਾਂ ਲਈ ਤਿੰਨ ਇਨਾਮ ਵੀ ਇਸ ਲੇਖਕ ਨੂੰ ਮਿਲ ਚੁਕੇ ਹਨ। ਇਸ ਵਰਗ ਵਿਚੋਂ ਗੈਰ-ਨਾਮਧਾਰੀ ਹਲਕਿਆਂ ਅਤੇ ਵਿਦੇਸ਼ਾਂ ਵਿਚ ਜੇ ਕਿਸੇ ਲੇਖਕ ਨੂੰ ਛਪਣ ਦਾ ਮਾਣ ਪ੍ਰਾਪਤ ਹੈ ਤਾਂ ਕੇਵਲ ਇਸੇ ਨੂੰ ਹੀ। ਪੰਜਾਬੀ ਦੇ ਪ੍ਰਸਿਧ ਪੱਤ੍ਰ ਪੱਤ੍ਰਿਕਾਵਾਂ ਤੋਂ ਬਿਨਾਂ ਉਹ ਆਕਾਸ਼ ਬਾਣੀ ਤੇ ਦੂਰਦਰਸ਼ਨ ਦੇ ਸਰੋਤਿਆਂ ਦਰਸ਼ਕਾਂ ਨਾਲ ਵੀ ਜਾਣ ਸਿਆਣ ਰਖਦਾ ਹੈ। ਇਸੇ ਵਰਗ ਦੇ ਹੋਰ ਲੇਖਕਾਂ ਵਿਚ ਮਾ. ਅਜੀਤ ਸਿੰਘ ਚੀਮਾ,ਸੰਤੋਖ ਸਿੰਘ'ਸਾਜਨ' ਦਲੀਪ ਸਿੰਘ,ਜਗਦੀਸ਼ ਸਿੰਘ ਤੇ ਅਜੀਤ ਸਿੰਘ ਦੇ ਨਾਂ ਲਏ ਜਾ ਸਕਦੇ ਹਨ। ਜਗਦੀਸ਼ ਸਿੰਘ ਨੇ ਨਾਮਧਾਰੀਆਂ ਬਾਰੇ,ਦਲੀਪ ਸਿੰਘ ਨੇ'ਨਾਮਧਾਰੀ ਸ਼ਹੀਦ' ਤੇ ਅਜੀਤ ਸਿੰਘ ਨੇ'ਕੂਕ'ਨਾਂ ਦੇ ਕਿਤਾਬਚੇ ਲਿਖੇ ਹਨ। 'ਕੂਕ' ਦਾ ਵਿਸ਼ਾ ਵੀ ਇਤਿਹਾਸਿਕ ਹੈ ਤੇ ਆਕਾਰ ਵੀ ਕੁਛ ਵੱਡਾ, ਪਰ ਪਿਛਲੇ ਪੰਜ ਛੇ ਸਾਲਾਂ ਤੋਂ ਇਹ ਤਿਨੇ ਚੁਪ ਧਾਰੀ ਬੈਠੇ ਹਨ। ਬਾਕੀ ਦੇ ਲੇਖਕਾਂ ਦੇ ਇਕੜ ਦੁਕੜ ਲੇਖਕ ਸਪਤਾਹਿਕ 'ਸਤਿਜੁਗ ਵਿਚ'ਛਪਣ ਤਕ ਹੀ ਸੀਮਿਤ ਰਹੇ ਹਨ।

## ਹੋਰ ਸਾਹਿਤ ਰੂਪ

ਵਾਰਤਕ ਵਿਚ ਹੋਰ ਅਨੇਕ ਸਾਹਿਤ ਰੂਪ ਵੀ ਸ਼ਾਮਲ ਹਨ ਜਿਵੇਂ ਇਕਾਂਗੀ,ਪੂਰੇ ਨਾਟਕ,ਕਹਾਣੀ, ਨਾਵਲ,ਟੀਕੇ,ਅਨੁਵਾਦ ਅਤੇ ਆਲੋਚਨਾ ਆਦਿ। ਜਿਵੇਂ ਪਹਿਲਾਂ ਸੰਕਤ ਦਿਤਾ ਹੀ ਜਾ ਚੁਕਾ ਹੈ,ਨਾਮਧਾਰੀ ਲੇਖਕਾਂ ਨੇ ਇਹਨਾਂ ਸਭ ਰੂਪਾਂ ਤੇ ਹਥ ਅਜ਼ਮਾਇਆ ਹੈ। ਉਂਜ ਬੀਤੇ ਸਮਿਆਂ ਵਿਚ, ਸਿਖਾਂ ਵਿਚ ਨਾਟਕ ਨੂੰ ਇਹਨਾਂ ਚੰਗਾ ਨਹੀਂ ਸੀ ਗਿਣਿਆ ਜਾਂਦਾ। ਕਈ ਕਟੜਵਾਦੀ ਲੋਕ ਤਾਂ ਹੁਣ ਵੀ ਇਸ ਨੂੰ ਸਿਖੀ ਸਿਧਾਤਾਂ ਦੇ ਵਿਰੁਧ ਗਿਣਦੇ ਹੋਏ ਗੁਰੂ ਸਾਹਿਬ ਰਚਿਤ'ਨਾਟਕ ਚੇਟਕ ਕੀਏ ਕੁਕਾਜਾ' ਦੀ ਤੁਕ ਪੇਸ਼ ਕਰਦੇ ਹਨ।

## ਨਾਟਕ

ਮੌਲਿਕ ਇਕਾਂਗੀ ਤੇ ਨਾਟਕ ਲਿਖਣ ਦੀ ਪ੍ਰਿਤ ਨੇ ਨਾਮਧਾਰੀਆਂ ਵਿਚ ਚਕ੍ਰਵਰਤੀ ਜੀ ਨਾਲ ਹੀ ਪ੍ਰਵੇਸ਼ ਕੀਤਾ, ਜਿਨ੍ਹਾਂ ਨੇ 'ਪੂਰਬ ਪੱਛਮ''ਸੁੰਦਰ ਦਾ

'ਬਲੀਦਾਨ' 'ਰਾਸ਼ਟਰ ਭਾਸ਼ਾ' ਤੇ ਜਵਾਈ ਭਾਈ' ਆਦਿ ਇਕਾਂਗੀ ਨਾਟਕ ਪੰਜਾਬੀ ਸਾਹਿਤ ਦੇ ਅਰਪਣ ਕੀਤੇ ।'ਪੂਰਬ ਪੱਛਮ'ਨੂੰ ਤਾਂ ਵਿਸ਼ਵ ਵਿਦ-ਆਲੇ ਦੇ ਕੋਰਸਾਂ ਵਿਚ ਵੀ ਥਾਂ ਮਿਲ ਰਹੀ ਹੈ। ਕਿਸੇ ਨਾਮਧਾਰੀ ਲੇਖਕ ਨੂੰ ਇਸ ਕਿਸਮ ਦੀ ਮਾਨਤਾ ਪ੍ਰਾਪਤ ਹੋਣ ਦਾ ਇਹ ਪਹਿਲਾ ਮੌਕਾ ਹੀ ਹੋਵੇਗਾ। 'ਪੀਰ ਪੈਗੰਬਰ' ਆਪ ਦਾ ਪੂਰਾ ਨਾਟਕ ਸੀ। ਸਮਾਜ ਸੁਧਾਰਕ ਵਿਸ਼ੇ ਤੇ ਸਵਰਨ ਸਿੰਘ'ਸਨੇਹੀ' ਦਾ ਨਾਟਕ 'ਲੋਕ ਲਾਜ' ਵੀ ਆਕਾਸ਼ਬਾਣੀ ਜਲੰਧਰ ਤੋਂ ਖੇਡਿਆ ਜਾ ਚੁਕਾ ਹੈ।

## ਨਿਕੀ ਕਹਾਣੀ

ਜੇ ਅਸੀਂ ਸਾਖੀਆਂ ਨੂੰ ਵੀ ਇਸ ਸ਼ਰੇਣੀ ਵਿਚ ਰਖ ਲਈਏ ਤਦ ਮਾਸਟਰ ਨਿਹਾਲ ਸਿੰਘ ਰਚਿਤ 'ਸਤਿਗੁਰੂ ਸਾਖੀਆਂ' ਅਤੇ'ਬਾਈਕਾਟ' ਤੋਂ ਪਿਛੋਂ ਸੰਤੋਖ ਸਿੰਘ ਸਾਜਨ ਦੀ ਪੁਸਤਕ 'ਟੋਪ ਦਾ ਹਾਣੀ'ਨੂੰ ਹੀ ਪੇਸ਼ ਕਰ ਸਕਦੇ ਹਾਂ। ਇਨ੍ਹਾਂ ਤਿੰਨਾਂ ਪ੍ਰਕਾਸ਼ਨਾਂ ਦਾ ਵਿਸ਼ਾ ਨਾਮਧਾਰੀ ਸਮਾਜ ਹੀ ਹੈ। ਮਗਰਲੀ ਰਚਨਾ ਵਿਚ 'ਸਾਜਨ' ਦੀਆਂ ਬਾਰਾਂ ਕਹਾਣੀਆਂ ਹਨ। ਇਹਨਾਂ ਬਾਰ੍ਹਾਂ ਕਹਾਣੀਆਂ ਵਿਚ ਕਰਤਾ ਨੇ ਇਸ ਮਹਾ ਪ੍ਰਕਾਸ਼ ਦੇ ਕੁਝ ਕਿਣਕੇ ਅਛੋਪਲੇ ਹੀ ਖਿੰਡਾ ਦਿਤੇ ਹਨ। ਕਿਤੇ ਘਟਨਾ ਰੂਪ ਵਿਚ ਕਿਤੇ ਕਿਰਦਾਰ ਦੇ ਰੂਪ ਵਿਚ। ਇਹਨਾਂ ਦੀ ਭਾਲ ਕਰਨਾ ਪਾਠਕਾਂ ਦਾ ਕੰਮ ਹੈ। ਉਂਜ ਇਹ ਥਾਂ ਪਰ ਥਾਂ ਚਮਕ ਰਹੇ ਹਨ। ਇਹਨਾਂ ਪ੍ਰਕਾਸ਼ ਕਿਣ-ਕਿਆਂ ਦਾ ਅਹਿਸਾਸ ਹੀ ਕਹਾਣੀਆਂ ਦੀ ਰਚਨਾ ਦਾ ਪਹਿਲ- ਤੇ ਮੂਲ ਕਾਰਨ ਹੈ। ਦੂਜਾ,ਆਤਮਕ ਅਨੁਭਵ ਨਾਲ ਹੋਰਨਾਂ ਨਾਲ ਸਾਂਝਿਆਂ ਕਰਨ ਦੀ ਆਦਰਸ਼ਕ ਮਨੋਵਿਰਤੀ।" ਸਮਾਜ ਸੁਧਾਰ ਸਬੰਧੀ ਕੁਝ ਕਹਾਣੀਆਂ ਸਵਰਨ ਸਿੰਘ'ਸਨੇਹੀ' ਰਚਿਤ ਵੀ ਪੰਜਾਬੀ ਪਤਰਾਂ ਦੇ ਪਾਠਕ ਪੜ੍ਹ ਚੁਕੇ ਹਨ।

## ਉਪਨਿਆਸ

ਇਸ ਸਾਹਿਤ ਰੂਪ ਵਲੋਂ ਨਾਮਧਾਰੀ ਲੇਖਕ ਬਹੁਤ ਚਿਰ ਉਦਾਸੀਨ ਹੀ ਰਹੇ ਹਨ। ਸ਼ਾਇਦ ਸੱਚ ਦੇ ਪੁਜਾਰੀ ਹੋਣ ਕਾਰਨ,ਗਲਪ ਨੂੰ ਨਿਰੋਲ ਕਪੋਲ ਕਲਪਨਾ ਸਮਝ ਕੇ ਹੀ ਉਹਨਾਂ ਨੇ ਇਸ ਪਾਸੇ ਧਿਆਨ ਨਾ ਦਿਤਾ ਹੋਵੇ। ਗਲਪ ਰਚਨਾ ਨਾਲ ਪੰਥਕ ਸਾਂਝ ਪਾਉਣ ਦਾ ਸਿਹਰਾ ਵੀ'ਚਕ੍ਰਵਰਤੀ'ਜੀ ਦੇ ਸਿਰ ਹੀ ਬਝਦਾ ਹੈ।'ਬੀਤ-ਰਾਗ' ਵਿਚ ਤਿੰਨ ਲਘੂ ਨਾਵਲ ਸ਼ਾਮਲ ਹਨ ਤੇ 'ਅੜਬੰਗੀ' ਇਕ ਇਤਿਹਾਸਿਕ ਵਿਅਕਤੀ ਭਗਵਾਨ ਸਿੰਘ ਅੜਬੰਗੀ ਨਾਲ ਸਬੰਧਿਤ ਰੋਚਕ ਤੇ ਰੋਮਾਂਚਿਤ ਰਚਨਾ ਹੈ। ਪ੍ਰੋਫੈਸਰ'ਕਸੇਲ' ਹੋਰਾਂ ਦੀਆਂ ਵਾਰਡ ਨੰਬਰ ਦਸ ਅਤੇ'ਪ੍ਰਸ਼ਪਬਨ' ਦੋ ਹੋਰ ਨਿਗਰ ਦੇਣਾਂ ਹਨ। ਇਹ ਦੋਵੇਂ ਕਰਤਾ ਦੀ ਆਪਣੀ ਜੀਵਨੀ ਨਾਲ ਸਬੰਧਿਤ ਹਨ। ਕੁਛ ਜ਼ਿਕਰ ਨਾਮਧਾਰੀ ਚੌਗਿਰਦੇ ਦਾ ਵੀ ਕੀਤਾ ਗਿਆ ਹੈ। ਹਿੰਮਤ ਸਿੰਘ ਸੋਢੀ ਦੇ ਸ਼ਬਦਾਂ ਵਿਚ,"ਪਰ ਸਾਨੂੰ ਇਹ ਨਹੀਂ ਭੁਲਣਾ ਚਾਹੀਦਾ ਕਿ ਤਕਨੀਕ ਦੇ ਪੱਖੋਂ ਇਹ ਨਾਵਲ ਨਹੀਂ, ਸਗੋਂ ਜੀਵਨੀ ਪਰਕ ਨਾਵਲ ਹੈ ਜਿਸ ਦਾ ਮੁਖ ਉਦੇਸ਼ ਕਰਤਾ ਦਵਾਰਾ ਆਪਣ ਅੰਦਰਲੇ ਮੰਡਲ ਦੇ ਦਰਸ਼ਨ ਕਰਵਾਉਣਾ ਹੈ।........ ਉਹਨਾਂ ਨਾਵਲਾਂ ਵਿਚ ਸਾਨੂੰ ਨੇਤਰਹੀਣ ਸੂਰਮਿਆਂ ਦੀ ਭਾਵਨਾ, ਕਲਪਨਾ ਤੇ ਸਿਰਜਨ ਦੇ ਦਰਸ਼ਨ ਹੁੰਦੇ ਹਨ।"

## ਸਮਾਲੋਚਨਾ

ਪੰਜਾਬ ਦੇ ਜੰਮੇ ਨੂੰ ਨਿਤ ਮੁਹਿੰਮਾਂ ਦੇ ਅਖਾਣ ਅਨੁਸਾਰ ਨਾਮਧਾਰੀ ਲੇਖਕਾਂ ਨੂੰ ਇਤਿਹਾਸਿਕ ਆਲੋਚਨਾ ਨੇ ਇੰਨਾਂ ਘੇਰੀ ਰਖਿਆ ਹੈ ਕਿ ਸਾਹਿਤ ਸਮਾਲੋਚਨਾ ਵਲ ਮੂੰਹ ਕਰਨ ਜੋਗਾ ਉਹਨਾਂ ਨੂੰ ਸਮਾ ਹੀ ਨਹੀਂ ਮਿਲ ਸਕਿਆ। ੧੯੪੭ ਤਕ ਤਾਂ ਉਹਨਾਂ ਦੀ ਕੋਈ ਲਾਇਬਰੇਰੀ ਵੀ ਹੋਂਦ ਵਿਚ ਨਹੀਂ ਸੀ ਆ ਸਕਦੀ ਕਿਉਂਕਿ ਪੁਲਸ ਅਚਾਨਕ ਛਾਪਿਆਂ ਵਿਚ ਹਥ ਆਇਆ ਸਭ ਕੁਝ ਹੀ ਲਿਜਾਂਦੀ ਰਹੀ ਹੈ। ਆਲੋਚਨਾ ਰੁਚੀ ਦੇ ਅਭਾਵ ਦਾ ਦੂਜਾ ਕਾਰਨ ਪਛਮੀ ਢੰਗ ਦੇ ਸਕੂਲਾਂ ਕਾਲਜਾਂ ਦੀ ਵਿਦਿਆ ਦਾ ਇਕ ਸਦੀ ਭਰ ਰਖਿਆ ਬਾਈਕਾਟ ਵੀ ਸੀ। ਪ੍ਰੋ: ਕਸੇਲ ਤੇ ਡਾ: ਕ੍ਰਮ ਸਿੰਘ ਕਪੂਰ ਹੀ

ਦੇ ਮੁਖ ਆਲੋਚਕ ਹਨ। 'ਕਸੇਲ' ਹੋਰਾਂ ਦੀਆਂ ਕ੍ਰਿਤਾਂ 'ਸਾਹਿਤ ਦੇ ਰੂਪ' ਤੇ 'ਪੰਜਾਬੀ ਸਾਹਿਤ ਦੀ ਉਤਪਤੀ ਤੇ ਵਿਕਾਸ' ਚੰਗੀ ਪ੍ਰਸਿਧੀ ਖਟ ਚੁਕੀਆਂ ਹਨ। ਕਪੂਰ ਹੋਰਾਂ ਦੀ ਰਚਨਾ'ਪੰਜਾਬੀ ਮਹਾਕਾਵਿ' ਇਸ ਕਾਵਿ ਰੂਪ ਦੇ ਇਤਿਹਾਸ ਹੋਰਨਾਂ ਭਾਸ਼ਾਵਾਂ ਵਿਚ ਇਸ ਦੀ ਅਤੇ ਪੰਜਾਬੀ ਦੇ ਮਹਾਕਾਵਾਂ ਦੀ ਆਲੋਚਨਾ ਪੇਸ਼ ਕਰਦੀ ਹੈ।

## ਅਨੁਵਾਦ ਤੇ ਟੀਕੇ

ਟੀਕੇ ਧਾਰਮਿਕ ਤੇ ਸਾਹਿਤਕ ਖੇਤਰ ਵਿਚ ਕਾਫੀ ਮਹਾਨਤਾ ਰਖਦੇ ਹਨ। ਭਾਵੇਂ ਨਾਮਧਾਰੀਆਂ ਵਿਚ ਗੁਰਬਾਣੀ ਦੇ ਅਰਥ ਕਰਨ ਦੀ ਪ੍ਰੰਪਰਾ ਨਿਰਮਲਿਆਂ ਵਾਂਗ ਨਹੀਂ ਦੇਖੀ ਜਾਂਦੀ ਜਿਸ ਕਰਕੇ ਅਜਿਹਾ ਕੋਈ ਜਤਨ ਸਾਡੀ ਨਜ਼ਰੇ ਨਹੀਂ ਚੜ੍ਹਦਾ। ਪੰਜਾਬੀ ਪ੍ਰਕਾਸ਼ਨਾਂ ਦੀ ਸੂਚੀ ਵੀ ਇਸ ਗਲੇ ਸਾਡੀ ਸਹਾਇਤਾ ਨਹੀਂ ਕਰਦੀ ਪਰ ਸਾਡੇ ਵਿਚ ਅਜੇ ਵਿਦਮਾਨ,ਬਿਰਧ ਲੇਖਕ ਪੰਡਿਤ ਮਨਸਾ ਸਿੰਘ 'ਕੌਮੀ' ਦੇ ਦਸਣ ਅਨੁਸਾਰ ਉਹਨਾਂ ਨੇ ਦਸ਼ਮੇਸ਼ ਰਚਿਤ'ਸੁਖਮਣਾ' ਦਾ ਟੀਕਾ 'ਸੰਸਾਹਰ ਸੁਖਮਣਾ' ਲਾਹੌਰ ਤੋਂ ਛਪਵਾਇਆ ਸੀ। ਨਾਮਧਾਰੀ ਆਗੂਆਂ ਵਲੋਂ ਭਾਈ ਕਾਨ੍ਹ ਸਿੰਘ ਨਾਭਾ ਤੋਂ ਕਰਵਾਇਆ ਗਿਆ'ਚੰਡੀ ਦੀ ਵਾਰ' ਦਾ ਟੀਕਾ ਇਸ ਪੱਖੋਂ ਵੀ ਵਿਸ਼ੇਸ਼ ਥਾਂ ਰਖਦਾ ਹੈ ਕਿ ਲੇਖਕ ਦੇ ਅਨੁਮਾਨ ਅਨੁਸਾਰ ਸ੍ਰੀ ਦਸ਼ਮੇਸ਼ ਜੀ ਦੀ ਇਸ ਪਜਾਬੀ ਰਚਨਾ ਦਾ ਸ਼ਾਇਦ ਇਹ ਸਭ ਤੋਂ ਪਹਿਲਾ ਟੀਕਾ ਹੋਵੇ।

ਅਨੁਵਾਦ ਦੇ ਖੇਤਰ ਵਿਚ ਨਾਮਧਾਰੀ ਇੰਨੇ ਪਿਛੇ ਨਹੀਂ। ਡਾ. ਹਰਚਰਨ ਸਿੰਘ(ਨਾਟਕਕਾਰ) ਹੋਰਾਂ ਦੀ ਜਾਣਕਾਰੀ ਅਨੁਸਾਰ ਅਰੂੜ ਸਿੰਘ'ਤਾਇਬ ਪਹਿਲਾਂ ਨਾਮਧਾਰੀ ਸੀ ਜਿਸ ਨੇ'ਸੁਕਾ ਸਮੁੰਦਰ' ਨਾਟਕ ਪੰਜਾਬੀ ਵਿਚ ਉਲਥਾਇਆ ਸੀ। ਉਸ ਤੋਂ ਪਿਛੋਂ ਸਾਡੇ ਸਾਹਮਣੇ ਆਉਂਦੇ ਹਨ ਡਾ. ਅਮਰ ਭਾਰਤੀ ਜਿਨ੍ਹਾਂ ਨੇ ਰਵਿੰਦਰ ਨਾਥ ਟੈਗੋਰ ਦੀਆਂ ਰਚਨਾਵਾਂ ਗੋਰਾ,ਅਖ ਦੀ ਰੜਕ,ਇਕੀ, ਕਹਾਣੀਆਂ, ਬੰਕਮ ਚੰਦਰ ਚਟੋਪਾਧਿਆਇ ਦੀਆਂ ਦੇਵੀ ਚੌਧਰਾਨੀ ਅਤੇ ਕਪਾਲ ਕੁੰਡਲਾ, ਵਿਭੂਤੀ ਭੂਸ਼ਣ ਬੰਧੋਪਾਧਿਆਇ ਦੀ ਬਨਵਾਸੀ ਅਤੇ ਤਾਰਾ ਸ਼ੰਕਰ ਬੰਧੋਪਾਧਿਆਇ ਦੀ ਸਪਤਪਦੀ ਤੋਂ ਬਿਨਾਂ ਟਾਲਸਟਾਇ ਦੇ ਨਾਵਲ 'ਮ੍ਰਿਗ ਤ੍ਰਿਸ਼ਣਾ' ਨੂੰ ਵੀ ਪੰਜਾਬੀ ਪਾਠਕਾਂ ਦੇ ਹਥਾਂ ਤਕ ਪਹੁੰਚਾਇਆ।

ਅਗਲਾ ਅਨੁਵਾਦਿਕ ਸਵਰਨ ਸਿੰਘ ਸਨੇਹੀ ਹੀ ਰਹਿ ਜਾਂਦਾ ਹੈ ਜਿਸਨੇ ਸ਼ੰਕਰ ਚਾਰਯ ਰਚਿਤ ਪ੍ਰਸ਼ਨੋਤਰੀ (ਸੰਸਕ੍ਰਿਤ) ਦਾ ਸਰਲ ਪੰਜਾਬੀ ਕਵਿਤਾ ਵਿਚ ਅਨੁਵਾਦ ਛਪਵਾਉਣ ਪਿਛੋਂ ਗੁਰੂ ਰਾਮ ਸਿੰਘ ਤੇ ਕੂਕਾ ਵਿਦਰੋਹ ਤੋਂ ਪੰਜਾਬੀ ਅਨੁਵਾਦ ਕੀਤਾ ਜੋ ਭਾਰਤ ਸਰਕਾਰ ਦੇ ਪ੍ਰਕਾਸ਼ਨ ਵਿਭਾਗ ਨੇ ਛਾਪਿਆ ਹੈ। ਇਸੇ ਲੇਖਕ ਨੇ ਹੀ ਕਿੰਨੀਆਂ ਹੀ ਅਜੇਹੀਆਂ ਬਲਗਾਰਵੀ ਕਹਾਣੀਆਂ ਪੰਜਾਬੀ ਪਾਤਰਾਂ ਰਾਹੀਂ ਪਾਠਕਾਂ ਦੀ ਭੇਟ ਕੀਤੀਆਂ ਹਨ ਜੋ ਪੰਜਾਬੀ ਸਮਾਜ ਅਤੇ ਰਹਿਣ ਸਹਿਣ ਦੇ ਇੰਨੀਆਂ ਨੇੜੇ ਹਨ ਕਿ ਉਹਨਾਂ ਵਿਚ ਬਲਗਾਰਵੀ ਨਾਂ ਕਢ ਲੈਣ ਨਾਲ ਉਹ ਨਿਰੋਲ ਪੰਜਾਬੀ ਮੌਲਿਕ ਕਹਾ-ਣੀਆਂ ਦਾ ਭੁਲੇਖਾ ਪਾਉਂਦੀਆਂ ਹਨ। ਇਸੇ ਲੇਖਕ ਵਲੋਂ ਹੀ ਬਲਗਾਰੀਆ ਦੇ ਮਹਾਨ ਦੇਸ਼ ਭਗਤ ਤੇ ਕਲਾਸਕੀ ਲੇਖਕ ਈਵਨ ਵਾਜ਼ੋਵ ਦੇ, ਹੁਣ ਤਕ ਵਿਸ਼ਵ ਦੀਆਂ ੪੮ ਭਾਸ਼ਾਵਾਂ ਵਿਚ ਅਨੁਵਾਦੇ ਜਾ ਚੁਕੇ ਜਗਤ ਪ੍ਰਸਿਧ ਨਾਵਲ'ਅੰਡਰ ਦੀਯੋਕ'ਦਾ ਵਿਸ਼ੇਸ਼ ਅਨੁਮਤੀ ਅਧੀਨ ਕੀਤਾ ਗਿਆ ਪੰਜਾਬੀ ਅਨੁਵਾਦ ਸਾਡੇ ਸਾਹਿਤ ਨੂੰ ਇਕ ਨਰੋਈ ਦੇਣ ਹੋਵੇਗੀ।

**ਜੀਵਨੀ ਤੇ ਸਫਰਨਾਮਾ—** ਜੀਵਨੀ ਸਾਹਿਤ ਵਿਚ ਅਸੀਂ ਚਕ੍ਰਵਰਤੀ' ਰਚਿਤ 'ਅਟੱਲ ਪ੍ਰਤਾਪੀ' ਤੇ ਬਾਬਾ ਮੋਹਨ ਸਿੰਘ ਜੀ ਭਕਨਾ ਰਚਿਤ 'ਜੀਵਨ ਸੰਗਰਾਮ' ਤੇ ਹੀ ਮਾਣ ਕਰ ਸਕਦੇ ਹਾਂ। ਸਫਰ-ਨਾਮਿਆਂ ਵਿਚ, 'ਸਤਿਜੁਗ' ਵਿਚ ਛਪਿਆ ਸਵਰਨ ਸਿੰਘ 'ਸਨੇਹੀ' ਦਾ ਸਫਰਨਾਮਾ 'ਪੂਰਬ ਤੋਂ ਪਛਮ' ਤੇ ਆਕਾਸ਼ਵਾਣੀ ਜਲੰਧਰ ਤੋਂ ਪ੍ਰਸਾਰਿਤ ਹੋਣ ਪਿਛੋਂ ਪਤਰਾਂ ਵਿਚ ਛਪਿਆ 'ਨਾਰੀਆਂ ਦੀ ਧਰਤੀ' ਹੀ ਇਸ ਵੇਲੇ ਸਾਡੇ ਧਿਆਨ ਵਿਚ ਹਨ।

ਪੰਜਾਬੀ ਕਾਵਿ—

ਸਾਹਿਤ ਦਾ ਦੂਜਾ ਪ੍ਰਸਿਧ ਤੇ ਮੁਖ ਰੂਪ ਹੈ ਕਵਿਤਾ। ਆਮ ਕਰਕੇ ਲੇਖਕ, ਸਾਹਿਤਕ ਖੇਤਰ ਵਿਚ ਕਾਵਿ-ਦਰਵਾਜਿਉਂ ਹੀ ਪ੍ਰਵੇਸ਼ ਕਰਦਾ ਹੈ। ਕਈ ਕਵੀ-ਸਾਹਿੱਤ ਦੇ ਹੋਰਨਾਂ ਰੂਪਾਂ ਤੇ ਹੱਥ ਅਜ਼-ਮਾਉਂਦੇ ਕਵਿਤਾ ਤੋਂ ਓਪਰੇ ਹੋ ਜਾਂਦੇ ਹਨ, ਪਰ ਬਹੁਤ ਘਟ ਲੇਖਕ ਅਜਿਹੇ ਮਿਲਣਗੇ ਜੋ ਵਾਰਤਕ ਵਲੋਂ ਹੋਕੇ ਕਵਿਤਾ ਵਲ ਆਏ ਹੋਣ। ਨਾਮਧਾਰੀਆਂ ਵਿਚ ਇਹਨਾਂ ਤਿੰਨਾਂ ਕਿਸਮਾਂ ਦੇ ਹੀ ਕਵੀ ਮਿਲ ਜਾਂਦੇ ਹਨ।

ਇਸ ਸੰਪ੍ਰਦਾਇ ਦੇ ਕਵੀਆਂ ਵਿਚ ਬਹੁ-ਸੰਮਤੀ ਅਜਿਹੀ ਹੈ ਜੋ ਕਵਿਤਾ ਤੋਂ ਵਾਰਤਕ ਸਾਹਿੱਤ ਰੂਪਾਂ ਵਲ ਚਲੇ ਗਏ ਜਿਵੇਂ ਤਰਨ ਸਿੰਘ 'ਵਹਿਮੀ' ਪ੍ਰੀਤਮ ਸਿੰਘ 'ਕਵੀ', ਭੁੰਮਣ ਸਿੰਘ 'ਕੰਵਲ' ਤੇ ਸਵਰਨ ਸਿੰਘ 'ਸਨੇਹੀ' ਆਦਿ। ਇਹਨਾਂ ਵਿਚੋਂ ਵੀ ਕੁਝ ਤਾਂ ਕਵਿਤਾ ਤੇ ਵਾਰਤਕ ਦੋਹਾਂ ਨੂੰ ਹੀ ਅਪਣਾਈ ਬੈਠੇ ਹਨ।ਉਨ੍ਹਾਂ ਉਤੇ ਕੁਝ ਵਾਰਤਕ ਭਾਰੂ ਹੋ ਗਈ ਜਾਪਦੀ ਹੈ। ਮਾਸਟਰ ਨਿਹਾਲ ਸਿੰਘ ਇਕੋ ਇਕ ਅਜਿਹੇ ਲੇਖਕ ਹਨ ਜੋ ਵਾਰਤਕ ਵਿਚ ਹੱਥ ਵਰਤਕੇ ਬੁਢੇ ਵਾਰੇ ਕਵਿਤਾ ਵਲ ਮੂੰਹ ਕਰ ਬੈਠੇ।

ਨਾਮਧਾਰੀਆਂ ਵਿਚ ਕਵਿਤਾ ਲਿਖਣ ਦਾ ਮੁਢ ੧੮੭੨ ਦੇ ਮਲੇਰ ਕੋਟਲੇ ਦੇ ਸ਼ਹੀਦੀ ਸਾਕੇ ਤੋਂ ਪਿਛੋਂ ਬੜਾ ਪ੍ਰਤੀਤ ਹੁੰਦਾ ਹੈ। ਪਹਿਲੇ ਕਵੀ ਭਾਈ ਚੰਦਾ ਸਿੰਘ ਤੇ ਨਿਹਾਲ ਸਿੰਘ ਹੋਏ ਹਨ। ਦੋਹਾਂ ਨੇ ਹੀ ਬਾਰ੍ਹਮਾਂਹ ਲਿਖਕੇ ਨਾਮਧਾਰੀਦੀਆਂ ਕੁਰਬਾਨੀਆਂ ਇਤਿਹਾਸਕ ਘਟਨਾਵਾਂ ਤੇ ਪ੍ਰਮੁਖ ਪੰਥਕ ਝੁਕਾਵਾਂ ਦਾ ਵਰਣਨ ਕਰਨ ਦਾ ਜਤਨ ਕੀਤਾ ਹੈ। ਚੰਦਾ ਸਿੰਘ ਸੂਰਮਾ (ਨੇਤਰ ਹੀਣ) ਸਿੰਘ ਤਾਂ ਸੀ ਪਰ ਉਸਦੀ ਕਾਵਿ-ਪਧਰ, ਉਸਦੇ ਜਮਾਂਦਰੂ ਸੂਰਮਾ ਹੋਣ ਦੀ ਗਲ ਨੂੰ ਕੁਝ ਸ਼ੱਕੀ ਬਣਾ ਦਿੰਦੀ ਹੈ।ਜਾਪਦਾ ਹੈ ਉਸਨੇ ਪਿੰਗਲ ਅਤੇ ਹੋਰ ਸਹਿਤ ਦਾ ਅਧਿਐਨ ਕੀਤਾ ਹੋਇਆ ਸੀ।

ਭਾਵ ਪੂਰਤ ਸ਼ਬਦਾਂ ਅਤੇ ਛੰਦਾਬੰਦੀ ਵਿਚ ਬਾਰਾ ਮਾਂਹ ਅੰਗ੍ਰੇਜ਼ਾਂ ਦੀ ਕ੍ਰੋਪੀ ਦਾ ਸ਼ਿਕਾਰ ਬਣਿਆ ਰਹਿਣ ਕਾਰਨ ਸੀਨਾ ਬਸੀਨਾ ਹੀ ਚਲਿਆ ਆਇਆ ਹੈ। ਚੰਦਾ ਸਿੰਘ ਨੇ ੧੮੭੧ ਦੇ ਬੁਚੜ ਬਧ ਦਾ ਜ਼ਿਕਰ ਇਉਂ ਕੀਤਾ ਹੈ—

ਸਤਿਗੁਰ ਹੋਰ ਹੁਕਮ ਚੜ੍ਹਾਏ।
ਸਾਰੀ ਸੰਗਤ ਤਾਈਂ ਸੁਣਾਏ।
ਇਹ ਮਲੇਛ ਨੰਦਨੋਂ ਆਏ।
ਏਨਾਂ ਬੁਚੜਖਾਨੇ ਲਾਏ।
ਸਾਨੂੰ ਦੁਖ ਗਊਆਂ ਦਾ ਖਾਇ।
ਸਿੰਘੋ ਸੀਸ ਦਵਣੇ ਆਏ।
ਨਾਇ ਕਰਤਾਰ ਦੇ।

ਨਾਮਧਾਰੀ ਰੂਸ ਨਾਲ ਰਾਜਨੀਤਿਕ ਗਠਜੋੜ ਕਰਨ ਦੇ ਆਹਰ ਵਿਚ ਸਨ। ਸਿਖ ਰਾਜ ਦੀ ਪੁਨਰ ਸਥਾਪਨਾ ਲਈ ਉਨ੍ਹਾਂ ਨੇ ਰੂਸੀ ਮੱਦਦ ਵੀ ਮੰਗੀ ਸੀ। ਚੰਦਾ ਸਿੰਘ ਦੀਆਂ ਇਹ ਤੁਕਾਂ ਜਾਂ ਇਨ੍ਹਾਂ ਦਾ ਵਿਗੜਿਆ ਹੋਇਆ ਰੂਪ ਹੁਣ ਵੀ ਆਮ ਲੋਕਾਂ ਦੇ ਮੂੰਹੋਂ ਸੁਣਿਆ ਜਾ ਸਕਦਾ ਹੈ—

ਜਦੋਂ ਰੂਸ ਪੰਜਾਬੇ ਆਵੇ।
ਪਵੇ ਕਾਲ ਮੁਲਖ ਰੁਲ ਜਾਵੇ।
ਦੁਨੀਆ ਮਰੇ ਅੰਨ ਦੇ ਹਾਵੇ।
ਠਗ ਚੋਰ ਬਹੁ ਲੁਟ ਲੁਟ ਖਾਵੇ।
ਬਚੇ ਸੋ ਜੁ ਗੁਰਸ਼ਰਨੀ ਆਵੇ।
ਇਕ ਮਨ ਹੋਕੇ ਨਾਮ ਧਿਆਵੇ।
ਓਸ ਅਕਾਲ ਦਾ।

ਦੂਸਰਾ ਕਵੀ ਨਿਹਾਲ ਸਿੰਘ ਵੀ ਇਸੇ ਕਾਲ ਵਿਚ ਹੋਇਆ ਹੈ। ਉਸਦੇ ਪਰਿਵਾਰਿਕ ਵੇਰਵੇ ਕੁਝ ਨਹੀਂ ਮਿਲਦੇ। ਕਵਿਤਾ ਵਿਚ ਲਿਖਿਆ ਉਸਦਾ ਬਾਰਾਮਾਂਹ ਵੀ ਨਾਮਧਾਰੀ ਇਤਿਹਾਸਕ ਘਟਨਾਵਾਂ ਦਾ ਚਿਤ੍ਰਣ ਹੀ ਹੈ। ਇਸ ਰਚਨਾ ਦੇ ਰੂਪਕ ਤੇ ਭਾਵਕ ਪੱਖ ਦੀ ਪਕਿਆਈ ਕਵੀ ਦੇ ਪ੍ਰੋੜ੍ਹ ਹੋਣ ਦੀ ਪੁਸ਼ਟੀ ਕਰਦੀ ਹੈ। ਇਸ ਵਿਚ ਕਈ ਥਾਈਂ ਮਨੋਵਿਗਿਆਨਕ ਵਿਸ਼ਲੇਸ਼ਣ ਵੀ ਦੇਖਣ ਵਿਚ ਆਉਂਦਾ ਹੈ—

ਫੱਗਣ ਫੇਰ ਕਰੇ ਆਵੀਂ, ਮੁਖ ਆਪਣਾ ਦਿਖਾਵੀਂ,
ਰਤਾ ਚੈਨ ਨਹੀਂ ਆਵੇ, ਤੇਰੀ ਸੰਗਤ ਰੁਲਾਂਵਦੀ।

ਬੁਰਾ ਗੁਰਾਂ ਦਾ ਵਿਛੋੜਾ, ਜੈਸੇ ਜਿਗਰ ਵਿਚ ਫੋੜਾ,
ਦਿਨ ਰਾਤ ਇਹੋ ਝੋਰਾ, ਕੋਈ ਗਲ ਨਹੀਂ ਭਾਂਵਦੀ।
ਹੋਈ ਹਾਲ ਤੋਂ ਬਿਹਾਲ, ਖੁਲੇ ਗਲ਼ ਵਿਚ ਵਾਲ,
ਫਿਤ ਥਕੀ ਢੂੰਡ ਭਾਲ, ਨੈਣੀ ਨੀਂਦ ਨਹੀਂ ਆਂਵਦੀ।
ਨਿਹਾਲ ਸਿੰਘ ਔਗੁਣਹਾਰ, ਆਯਾ ਤੇਰੇ ਦਰਬਾਰ,
ਗੁਰੂ ਭੁਲ ਚੁਕ ਬਖਸ਼, ਸੰਗਤ ਸੀਸ ਹੈ ਨਿਵਾਂਵਦੀ।

ਨੰਗਲ ਖੁਰਦ (ਲੁਧਿਆਣਾ) ਦੇ ਬਾਬਾ ਕਾਹਲਾ ਸਿੰਘ ਹੋਰੀਂ ਨਾਮਧਾਰੀਆਂ ਵਿਚ ਤੀਸਰੇ ਉਘੇ ਕਵੀ ਮੰਨੇ ਜਾਂਦੇ ਹਨ ਜੋ ਸਾਨੂੰ ਵੀਹਵੀਂ ਸਦੀ ਵਿਚ ਪ੍ਰਵੇਸ਼ ਕਰਵਾਉਂਦੇ ਹਨ। ਉਨ੍ਹਾਂ ਨੇ ਪੈਂਤੀਸ ਅਖਰੀ, ਉਸਤਤ ਨਾਮਾ, ਸਿੰਘਾਂ ਨਾਮਧਾਰੀਆਂ ਦਾ ਪੰਥ ਪ੍ਰਕਾਸ਼, ਨਾਮਧਾਰੀ ਸ਼ਹੀਦ ਬਿਲਾਸ ਆਦਿ ਨਿੱਕੀਆਂ ਮੋਟੀਆਂ ਕਾਵਿ ਪੁਸਤਕਾਂ ਰਾਹੀਂ ਕੂਕਾ ਇਤਿਹਾਸ ਨੂੰ ਪੰਜਾਬੀਆਂ ਸਾਹਮਣੇ ਲਿਆਂਦਾ। ਉਸਤਤ ਨਾਮਾ ਵੀ ਅੰਗ੍ਰੇਜ਼ਾਂ ਵਲੋਂ ਜ਼ਬਤ ਕਰ ਲਿਆ ਗਿਆ ਸੀ। ਸਾਦਾ ਬੋਲੀ, ਆਮ ਪ੍ਰਚਲਿਤ ਛੰਦਾਂ-ਦੋਹਿਰਾ, ਬੈਂਤ ਤੇ ਕਬਿਤ ਆਦਿ ਦੀ ਵਰਤੋਂ ਕਾਰਨ ਇਹ ਰਚਨਾਵਾਂ ਇੰਨੀਆਂ ਹਰਮਨ ਪਿਆਰੀਆਂ ਹੋਈਆਂ ਕਿ ਸਭ ਇਸ ਵੇਲੇ ਦੁਰਲਭ ਹੋਈਆਂ ਪਈਆਂ ਹਨ। ਮਲੇਰਕੋਟਲੇ ਦੇ ਸਾਕੇ ਸਮੇਂ, ਸਿੰਘਾਂ ਨੂੰ ਉਡਾਉਣ ਆਏ ਖਾਲਸੇ ਤੇ ਉਨ੍ਹਾਂ ਦੀਆਂ ਤੋਪਾਂ ਨੂੰ ਕੋਸਦਾ ਹੋਇਆ ਕਵੀ ਸਿੰਘਾਂ ਦੇ ਮੂੰਹੋਂ ਅਖਵਾਉਂਦਾ ਹੈ—

ਰਾਰਾ ਰੰਗ ਬਟਾਏ ਕਿਉਂ ਖਾਲਸਾ ਜੀ,
ਤੁਸੀਂ ਸਿੰਘ ਸਰਦਾਰ ਦੀ ਫੌਜ ਦੇ ਹੋ।
ਲਾਹਿ ਕਾਲੀਆਂ ਬਰਦੀਆਂ ਫੂਕ ਦੇਵੋ,
ਤੁਸੀਂ ਚਿਟੀਆਂ ਦੇ ਨਾਲ ਸੋਂਜਦੇ ਹੋ।
ਤੋਪਾਂ ਚੱਕੀ ਆਏ ਸਾਡੇ ਮਾਰਨੇ ਨੂੰ,
ਕਾਹਨੂੰ ਵਿਚ ਹਿੰਦ-ਹੈਣ ਦੇ ਖੋਜਦੇ ਹੋ?
ਪਛੋਤਾਓ ਮਲੇਛ ਦੇ ਨਾਲ ਰਲ਼ਕੇ,
ਤੁਸੀਂ ਮਾਲਕ ਆਪਣੀ ਮੌਜ ਦੇ ਹੋ।

ਬਾਬਾ ਜੀ ਦੇ ਸਮਕਾਲੀ ਕਵੀ ਸੰਤ ਧਿਆਨ ਸਿੰਘ ਜੀ ਕਾਦਰਾਬਾਦੀ ਨੇ ਨਾਮਧਾਰੀ ਕਵੀਆਂ ਵਿਚ ਕਵਿਤਾ ਨੂੰ ਨਿਰੋਲ ਬੈਤਾਂ-ਕੋਰੜਿਆਂ ਵਿਚੋਂ ਕਢਕੇ ਸਵੈਯੇ ਤੇ ਕਬਿਤਾਂ ਅਤੇ ਠੇਠ ਪੰਜਾਬੀ ਦੇ ਥਾਂ ਬ੍ਰਿਜ ਭਾਸ਼ਾ ਵਿਚ ਲੈ ਆਂਦਾ ਜੋ ਉਦੋਂ ਵਿਦਵਤਾ ਦਾ ਚਿੰਨ੍ਹ ਮੰਨੀ ਜਾਂਦੀ ਸੀ। ਆਪਣੀ ਇਕੋ ਇਕ ਰਚਨਾ 'ਸਤਿਗੁਰ ਬਿਲਾਸ ਪਾਤਸ਼ਾਹੀ ਬਾਰਵੀਂ' ਵਿਚ ਗੁਰੂ ਰਾਮ ਸਿੰਘ ਜੀ ਦੇ ਜੀਵਨ ਸਮਾਚਾਰ ਅਤੇ ਗੁਰਮਤਿ ਪ੍ਰਚਾਰ ਜਿਹੇ ਵਿਸ਼ਿਆਂ ਨੂੰ ਬੜੀ ਵਿਦਵਤਾ, ਰੌਚਿਕਤਾ ਤੇ ਨਿਪੁੰਨਤਾ ਨਾਲ ਨਿਭਾਇਆ ਹੈ। ਸ਼ੁਰੂ ਤੋਂ ਲੈਕੇ ਹਰ ਅਧਿਆਇ ਹਰ ਸਤਿਗੁਰੂ ਦ ਮੰਗਲਾਚਰਨ ਨਾਲ ਸ਼ੁਰੂ ਹੁੰਦਾ ਹੈ। ਛੰਦਾਬੰਦ, ਅਲੰਕਾਰ ਤੇ ਸੰਖੇਪਤਾ ਸਹਿਤ ਹੋਰ ਕਾਵਿ-ਗੁਣਾਂ ਦੇ ਪਖੋਂ ਇਸ ਰਚਨਾ ਨੂੰ ਘਟੋ ਘਟ ਗਿ: ਗਿਆਨ ਸਿੰਘ ਦੇ 'ਪੰਥਪ੍ਰਕਾਸ਼' ਨਾਲ ਤੁਲਨਾ ਦਿਤੀ ਜਾ ਸਕਦੀ ਹੈ—

ਕੀਮਤ ਕੌਣ ਕਹੇ ਕਰੁਣਾਨਿਧ ਕੀ,
ਮਤਿ ਕੀਰ ਕਮੀਨ ਕਵੀ ਕੋ।
ਕੂਰ ਕਹੀ ਕਵਿਤਾ ਕਈ ਕੋਟਕ,
ਕਾਨ ਕਮਾਲ ਕਰਯੋ ਅਣੀਕੋ।
ਕੇਸਰ ਸੀ ਕਥਨੀਕ ਸੁਭਾਵ,
ਕੁਸੰਭਵਤੀ ਕੁਸਮੇ ਛਬ ਫੀਕੋ।
ਕੇਵਲ ਕੰਤ ਕੇ ਦੇਖ ਚਰਿਤਰ,
ਬੋਲ ਉਠੀ ਸੁਧ ਆਹਿ ਨੀਜੀ ਕੋ।

ਇਸਤੋਂ ਅਗੇ ਹਨ ਕਵੀ ਹਰਨਾਮ ਸਿੰਘ ਜਿਨ੍ਹਾਂ ਨੇ ਸੰਤ ਖਾਲਸਾ ਅਰਥਾਤ ਤਵਾਰੀਖ ਨਾਮਧਾਰੀ ਤੋਂ ਬਿਨਾ ਤਵਾਰੀਖ ਦਿੱਲੀ, ਸੋਹਣੀ ਮਹੀਂਵਾਲ, ਹੁਸਨ ਕਟਾਰ ਤੇ ਖੂਨ ਖਾਲਸਾ ਆਦਿ ਕਈ ਹੋਰ ਰਚਨਾਵਾਂ ਦੀ ਦਸ ਵੀ ਪਾਈ ਹੈ। 'ਸੰਤ-ਖਾਲਸਾ' ਦੀਆਂ ਦੋ ਪੁਸਤਕਾਂ ਵਿਚ ਗਿਣੀ ਜਾਣ ਜੋਗੀ ਹੋ ਗਈ ਹੈ। ਰਚਨਾ ਦੀ ਬੋਲੀ ਸਾਦਾ ਤੇ ਛੰਦ ਬੈਂਤ ਦੋਹਰਾ ਵਰਤੇ ਹਨ। ਕਈ ਸਮਾਚਾਰ ਅੱਖੀਂ ਦੇਖੇ ਹੋਣ ਦਾ ਦਾਅਵਾ ਵੀ ਕਵੀ ਨੇ ਕੀਤਾ ਹੈ। ਕਿਤੇ ਕਿਤੇ ਲੋਕ-ਸਚਿਆਈਆਂ ਨੂੰ ਪ੍ਰਸੰਗਾਂ ਵਿਚ ਜੜਕੇ ਪੰਜਾਬੀ ਕਿੱਸਾਕਾਰਾਂ ਵਾਲੀ ਰਵਾਇਤ ਕਾਇਮ ਰਖਣ ਦਾ ਜਤਨ ਵੀ ਕੀਤਾ ਗਿਆ ਹੈ, ਪਰ ਕਾਵਿ-ਕਲਾ ਦੀ ਪਧਰ ਬਹੁਤ ਉਚੀ ਨਹੀਂ। ਅੰਮ੍ਰਿਤਸਰ ਦ ਸਾਕੇ ਦ ਅਸਲ ਦੋਸ਼ੀ ਫੜਨ ਵਿਚ ਪੁਲਸ ਦੇ ਅਸਫਲ ਰਹਿਣ ਪਿਛੋਂ ਬਾਰਾਂ ਬੇਦੋਸ਼ੇ

ਹਿੰਦੂ ਸਿਖਾਂ ਨੂੰ ਸੁਣਾਈ ਗਈ ਮੌਤ ਦੀ ਸਜ਼ਾ ਤੋਂ ਬਚਾਉਣ ਬਦਲੇ ਕਚਹਿਰੀ ਵਿਚ ਪੇਸ਼ ਹੋਏ ਸਿੰਘਾਂ ਦਾ ਜ਼ਿਕਰ ਨਮੂਨੇ ਵਜੋਂ ਹਾਜ਼ਰ ਹੈ–

ਅਸਾਂ ਕਤਲ ਕੀਤੇ ਬੁਚੜ ਦੇਸ ਥਾਂ ਦੇ,
ਸਿੰਘ ਜੱਜਾਂ ਨੂੰ ਦੇਣ ਬਿਆਨ ਲਗੇ।
ਅਸੀਂ ਜ਼ੁਲਮ ਹੁੰਦਾ ਝੱਲ ਨਹੀਂ ਸਕੇ,
ਦਿਤੇ ਮਾਰ ਬੁਚੜ ਮੁਸਲਮਾਨ ਓਥੇ।
ਸਾਰੇ ਬੁਚੜਾਂ ਦੇ ਖੂਨੀ ਅਸੀਂ ਅਠੇ,
ਹੋਰ ਨਹੀਂ ਥਾਂ ਕੋਈ ਇਨਸਾਨ ਓਥੇ।
ਫਾਂਸੀ ਅਸਾਂ ਨੂੰ ਦੇਵੋ ਹਨਰਨਾਮ ਸਿੰਘਾ,
ਸਾਰੇ ਤਿਆਰ ਹਨ ਦੇਣ ਨੂੰ ਜਾਨ ਓਥੇ।

ਸੰਤ ਇੰਦਰ ਸਿੰਘ 'ਚਕ੍ਰਵਰਤੀ' ਨਾਮਧਾਰੀ ਸਾਹਿਤ ਉਤੇ ਛਾਏ ਪਏ ਹਨ। ਭਾਵੇਂ ਉਨ੍ਹਾਂ ਦੀ ਵਾਰਤਕ ਰਚਨਾ ਵੀ ਢੇਰ ਸਾਰੀ ਹੈ, ਫਿਰ ਵੀ ਪੰਜਾਬੀ ਦੇ ਕੁਝ ਮਹਾ ਕਵੀਆਂ ਵਿਚ ਉਹ ਆਪਣੀ ਥਾਂ ਬਣਾਉਣ ਵਿਚ ਵੀ ਪੂਰੀਤਰ੍ਹਾਂ ਸਫਲ ਰਹੇ। ਸਗੋਂ ਬਹੁਤੇ ਗੈਰ ਨਾਮਧਾਰੀਆਂ ਵਿਚ ਤਾਂ ਉਨ੍ਹਾਂ ਨੂੰ ਮਹਾਕਾਵਿ 'ਮਾਲਵੇਂਦਰ' ਦੇ ਕਰਤਾ ਵਜੋਂ ਹੀ ਜਾਣਿਆਂ ਜਾਂਦਾ ਹੈ। 'ਮਾਲਵੇਂਦਰ' ਤੋਂ ਬਿਨਾ ਆਪ ਨੇ ਦੋ ਹੋਰ ਮਹਾਕਾਵਿ 'ਹਿੰਦ ਦੀ ਚਾਦਰ' ਤੇ 'ਮਹਾ ਮਾਨਵ' ਵੀ ਲਿਖੇ ਜਿਨ੍ਹਾਂ ਵਿਚੋਂ ਪਿਛਲਾ ਅਣਛਪਿਆ ਹੀ ਰਹਿ ਗਿਆ। 'ਰਾਸ਼ਟਰ ਵਾਣੀ' ਵੀ ਉਨ੍ਹਾਂ ਦੀ ਕਾਵਿ-ਰਚਨਾ ਵਿਚ ਸ਼ਾਮਲ ਹੈ।

ਸਿੱਧ ਸਾਹਿਤਕਾਰ ਡਾ. ਜੀਤ ਸਿੰਘ 'ਸੀਤਲ' ਦੇ ਸ਼ਬਦਾਂ ਵਿਚ, ਇਕ ਚਿਤ੍ਰਕਾਰ ਜਿਵੇਂ ਆਪਣ ਬੁਰਸ਼ ਦੀ ਛੋਹ ਨਾਲ ਅਨੇਕ ਰੰਗਾਂ ਦੀ ਅਮੇਜ਼ਿਸ਼ ਨਾਲ ਸੁੰਦਰ ਦ੍ਰਿਸ਼ ਚਿਤ੍ਰਦਾ ਹੈ ਤੇ ਇਕ ਸੁਚੱਜਾ ਕਾਰੀਗਰ ਜਿਵੇਂ ਆਪਣੇ ਹੱਥਾਂ ਤੇ ਸੰਦਾਂ ਨਾਲ ਆਪਣੀ ਘਾੜਤ ਵਿਚ ਜਾਨ ਪਾ ਦੇਂਦਾ ਹੈ। ਇਸੇ ਤਰ੍ਹਾਂ ਕਵੀ ਨੇ ਸ਼ਬਦਾਂ ਤੇ ਮੁਹਾਵਰਿਆਂ ਨਾਲ ਆਪਣੀ ਕਲਮ ਦੁਆਰਾ ਅਨੇਕ ਰੰਗ ਭਰ ਦਿਤੇ ਹਨ, ਜਿਹੜੇ ਇਕ ਸਤਰੰਗੀ ਪੀਂਘ ਦਾ ਹੁਲਾਰਾ ਦੇ ਜਾਂਦੇ ਹਨ। ਪ੍ਰਦੇਸ ਗਵਨ ਸਮੇਂ, ਜਹਾਜ਼ ਵਿਚ ਸਵਾਰ ਗੁਰੂ ਰਾਮ ਸਿੰਘ ਨੂੰ ਸਮੁੰਦਰ ਮੱਦਦ ਦੀ ਪੇਸ਼ਕਸ਼ ਕਰਦਾ ਹੈ। ਗੁਰੂ ਜੀ ਦਾ ਉਤਰ ਕਵੀ ਦੇ ਸ਼ਬਦਾਂ ਵਿਚ ਇਉਂ ਸੀ–

ਅਜੇ ਤੇ ਆਪਣਾ ਦੇਸ਼ ਮੈਂ ਕਰਨਾ ਹੈ ਅਜ਼ਾਦ।
ਤੈਨੂੰ ਦੇਣਾ ਸੌਂਪ ਸਭ, ਸਾਮੰਤੀ ਸਾਮਰਾਜ।
ਅਵਨੀ ਕਰਨੀ ਇਕ ਰਸ, ਰਾਜੇ ਕਰਨੇ ਦੂਰ।
ਅਮੀਰ ਗ੍ਰੀਬ ਦਾ ਵਿਤਕਰਾ, ਕਰਨਾ ਚਕਨਾ ਚੂਰ।
ਰਹਿਣਲਵਾਬੀ ਨ ਦਿਆਂ, ਰਹਿਣ ਨ ਦਿਆਂ ਨਰੇਸ਼।
ਧਰਤੀ ਉਤੇ ਇਨ੍ਹਾਂ ਦੀ, ਪਣੀ ਦੇਣੀ ਮੇਸ।
ਤੋਪ ਬੰਦੂਕਾਂ ਛੁਰੀਆਂ, ਬੰਬ, ਸੰਗੀਨਾਂ ਬੋਰ।
ਸਤਵੇਂ ਵਿਚ ਪਤਾਲ ਦੇ, ਇਹ ਸਭ ਦੇਣੇ ਤੋਰ।
ਗਊ ਗ੍ਰੀਬ ਮਜ਼ਲੂਮ ਤੇ, ਜ਼ੁਲਮ ਨਹੀਂ ਦੇਣਾ ਹੋਣ।
ਤਕੜੇ ਮਾੜਿਆਂ ਫੜਕੇ, ਐਵੇਂ ਪਏ ਕੋਹਣ।

ਕਾਵਿ ਰਚਨਾ ਤਰਨ ਸਿੰਘ 'ਵਹਿਮੀ' ਨੇ ਵੀ ਢੇਰ ਸਾਰੀ ਕੀਤੀ ਹੈ। ਸਿਰਫ ਨਾਮਧਾਰੀ ਇਤਿ-ਹਾਸ ਹੀ ਨਹੀਂ ਸਗੋਂ ਆਮ ਸਾਹਿਤਿਕ ਰਚਨਾਵਾਂ ਵੀ ਸਿਰਜੀਆਂ ਹਨ। ਕਈ ਵਾਰੀ ਬ੍ਰਿਜ ਤੇ ਪੰਜਾਬੀ ਭਾਸ਼ਾ ਦੀਆਂ ਗਲਵਕੜੀਆਂ ਵੀ ਪੁਆ ਦਿੰਦੇ ਹਨ ਤੇ ਕਈ ਵਾਰੀ ਪੰਜਾਬੀ ਵਿਚਾਰੀ ਇਕਲੀ ਵੀ ਰਹਿ ਜਾਂਦੀ ਹੈ। ਵਹਿਮੀ ਜੀ ਪਿੰਗਲ ਰਹਿਤ ਰਚਨਾ ਨੂੰ ਕਵਿਤਾ ਕਹਿਣਾ ਗੁਨਾਹ ਸਮਝਦੇ ਸਨ ਤੇ ਇਸੇ ਵਿਚਾਰਧਾਰਾ ਦੀ ਪ੍ਰਧਾਨਗੀ ਹੁਣ ਤਕ ਪੰਥ ਵਿਚ ਹੈ। ਉਹ ਹੋਰਨਾਂ ਪੁੰਗਰਦੇ ਲਿਖਾਰੀਆਂ ਕਵੀਆਂ ਨੂੰ ਉਤਸ਼ਾਹ ਦੇਣ ਵਿਚ ਬੜੀ ਦਿਲਚਸਪੀ ਲੈਂਦੇ। ਦੋਂਤ ਤੋਂ ਸ਼ੁਰੂ ਕਰਕੇ ਉਹਨਾਂ ਨੇ ਚੌਪਈ,ਕਬਿਤ, ਨਿਸ਼ਾਨੀ,ਸਵੈਯਾ ਆਦਿ ਛੰਦਾਂ ਦੀ ਬਹੁਤੀ ਵਰਤੋਂ ਕੀਤੀ ਹੈ। ਉਹਨਾਂ ਦੀਆਂ ਪੁਸਤਕਾਂ ਵਿਚ ਸੋਰਠ ਬੀਜਾ, ਇਛਾਪੂਰਨ, ਸਾਫ ਪਾਣੀ,ਇਤਿਹਾਸਿਕ ਕਾਵਿ ਸੰਗ੍ਰਹਿ ਅਖੀਆਂ ਤੇ ਪ੍ਰੇਮ ਅੱਖਰ ਅਤੇ ਸੁਹੇਵਾ ਸਾਹਿਬ ਆਦਿ ਪਾਠਕ ਪੜ੍ਹ ਚੁਕੇ ਹਨ। ਮਗਰਲੀ ਪੁਸਤਕ ਵਿਚ ਕਾਵਿ ਤੇ ਵਾਰਤਕ ਦੋਵੇਂ ਰੂਪ ਵਰਤੇ ਗਏ ਹਨ।'ਚਕ੍ਰਵਰਤੀ' ਹੋਰੀਂ ਇਹਨਾਂ ਨੂੰ ਨਾਮਧਾ-ਰੀਆਂ ਦਾ'ਰਾਸ਼ਟਰ ਕਵੀ' ਕਿਹਾ ਕਰਦੇ ਸਨ। ਇਹਨਾਂ ਦੀ ਕਵਿਤਾ ਵਿਚ ਵਿਸ਼ੇ ਵਸਤੂ ਦੀ ਘਾਟ ਕਦੇ ਮਹਿਸੂਸ ਨਹੀਂ ਹੁੰਦੀ।

ਲੋਕ ਕਹੇ ਹਾਸੀ ਨਾ ਉਦਾਸੀ ਵੀ ਖਲਾਸੀ ਕਟੇ,

ਪ੍ਰੀਤਮ ਵਿਦੇਸ਼ ਵਾਸੀ ਖਾਸੀ ਦੇਰੀ ਲਾਈ ਏ।
ਅਸੀਂ ਇਸ ਦਾਸੀ ਨੂੰ ਚੌਰਾਸੀ ਜੁਗ ਬੀਤ ਚੁਕੇ,
ਸੁਕੇ ਉਕੇ ਅਾਂਸੂ ਭੀ ਨਾ ਨਾਸੀ ਨ ਜੁਦਾਈ ਏ।
ਹੋਵੇ ਮੇਰਾ ਹੇਤੀ ਉਹਦਾ ਭੇਤੀ ਏਤੀ ਪੀਆ ਸੇਤੀ,
ਕਹੋ ਆਵੇ ਛੇਤੀ ਸਿਖੀ ਖੇਤੀ ਮੁਰਝਾਈਏ।
ਲੁਟ ਲਿਆ ਵਹਿਮੀ ਨਾਮਾ ਨੇਮਾਹੈ ਹਕੀਮਾਂ ਨੀਮਾਂ,
ਤੇਰੇ ਪਾਸ ਪ੍ਰੀਤਮਾਂ ਯਤੀਮਾਂ ਦੀ ਦੁਆਈ ਏ।

ਕਿਤਾਬਚਿਆਂ ਤੇ ਛੋਟੀਆਂ ਵਾਰਤਕ ਪੁਸਤਕਾਂ ਪਿਛੋਂ ਕਵਿਤਾ ਰਚਣ ਵਾਲੇ ਮਾਸਟਰ ਨਿਹਾਲ ਸਿੰਘ ਜੀ ਹਨ ਜਿਹਨਾਂ ਨੇ 'ਸੀਤਲਤਾ ਦਾ ਸਰੋਤ' ਨਿਰੋਲ ਖੁਲ੍ਹੀ ਕਵਿਤਾ ਵਿਚ ਲਿਖਕੇ ਇਕ ਪਿਰਤ ਨੂੰ ਬਦਲਿਆ ਹੈ। ਰਚਨਾ ਦਾ ਵਿਸ਼ਾ ਗੁਰੂ ਰਾਮ ਸਿੰਘ ਦੇ ਛੋਟੇ ਭਾਈ ਤੇ ਉਤਰਾਧਿਕਾਰੀ ਗੁਰੂ ਹਰੀ ਸਿੰਘ ਦੇ ਜੀਵਨ ਨਾਲ ਸਬੰਧਿਤ ਹੈ। ਇਸ ਕਾਲ ਵਿਚ ਅੰਨ ਸੰਕਟ ਕਾਰਨ ਲੋਕੀਂ ਭੁਖੇ ਮਰਨ ਲਗੇ ਤਦ ਭੈਣੀ ਸਾਹਿਬ ਦੇ ਲੰਗਰ ਨੇ ਉਹਨਾਂ ਦੀ ਬਾਂਹ ਫੜੀ। ਡਿਪਟੀ ਕਮਿਸ਼ਨਰ ਲੁਧਿਆਣਾ ਸੌ ਮੁਰੱਬੇ ਦੀ ਜਗੀਰ ਦੀ ਪੇਸ਼ਕਸ਼ ਕਰਨ ਆਇਆ। ਪਰ ਕੌਮੀ ਭਾਵਨਾ ਨਾਲ ਓਤ ਪ੍ਰੋਤ ਗੁਰੂ ਜੀ ਨੇ ਉਤਰ ਦਿਤਾ।

ਸਾਹਿਬ ! ਇਹਨਾਂ ਮੁਰੱਬਿਆਂ ਨਾਲ ਲੰਗਰ ਨਹੀਂ ਚਲਦੇ।
ਇਹ ਮੁਰੱਬੇ ਸਾਡੇ।
ਇਹ ਦੇਸ਼ ਸਾਡਾ।
ਇਹ ਖੇਤ ਸਾਡੇ।
ਇਹ ਭੋਇੰ ਲੈ ਮੈਂ ਨਹੀਂ ਸਿਧ ਕਰਨਾ ਕਿ ਬਾਕੀ ਦੇ ਮਾਲਿਕ ਤੁਸੀਂ।.........

'ਜਗਦਾ ਦੀਵਾ' ਦੇ ਕਰਤਾ ਡਾ. ਇੰਦਰ ਸਿੰਘ ਦਾ ਉਲੇਖ ਕਰਨਾ ਵੀ ਜ਼ਰੂਰੀ ਹੈ ਜਿਹਨਾਂ ਨੇ ਕਵਿਤਾ ਵਿਚ,ਨਾਮਧਾਰੀ ਇਤਿਹਾਸ ਲਿਖਿਆ। ਗੁਰੂ ਬਾਲਕ ਸਿੰਘ ਦੇ ਸਿਖੀ ਪ੍ਰਚਾਰ ਦਾ ਜ਼ਿਕਰ ਇਸ ਵੰਨਗੀ ਵਿਚ ਹੈ।

ਭਜਨ ਵਾਹਿਗੁਰੂ ਕੀਆ ਪਸਾਰਾ।
ਜੋ ਲੇਵੇ ਹੋਵ ਨਿਸਤਾਰਾ।
ਗੁਰੂ ਗੋਬਿੰਦ ਸਿੰਘ ਹੁਕਮ ਚਲ੍ਹਾਇਆ।
ਮੈਂ ਸਿਖੀ ਦਾ ਮਹਿਲ ਬਣਾਇਆ।
ਤੁਸੀਂ ਮਹਿਲ ਦੀ ਰਖਿਆ ਕਰੋ।
ਸਿੰਘ ਸੋਚ ਇਸ ਦਿਲ ਵਿਚ ਧਰੋ।...

ਬਿਸ਼ਨ ਸਿੰਘ ਹਿਸਟੋਰੀਅਨ ਨੂੰ ਨਾਮਧਾਰੀ ਲਿਖਣ ਤੇ ਪ੍ਰਕਾਸ਼ਨ ਦੀ ਬਹੁਤ ਲਗਨ ਸੀ। ਉਨ੍ਹਾਂ ਨੇ ਫੁਟਕਲ ਕਵਿਤਾਵਾਂ ਤੋਂ ਬਿਨ੍ਹਾਂ ਅਣਖੀ ਮਸਤਾਨੇ' ਨਾਂ ਦੀ ਇਕ ਪੁਸਤਕ ਛਪਵਾਈ ਸੀ,ਭਾਵੇਂ ਅਣਛਪੀਆਂ ਦੀ ਸੂਚੀ ਵੀ ਉਹਨਾਂ ਨੇ ਕਾਫੀ ਲੰਮੀ ਦਿਤੀ ਹੈ। ਇਹ ਪੁਸਤਕ ਮਲੇਰ ਕੋਟਲੇ ਵਿਚ ਸ਼ਹੀਦ ਹੋਏ ਸਿੰਘਾਂ ਬਾਰੇ ਹੈ ਜਿਸ ਵਿਚ ਕਵੀ ਨੇ ਬੈਂਤ,ਦੋਹਿਰਾ, ਦਵੈਯਾ ਨਿਸ਼ਾਨੀ ਆਦਿ ਛੰਦਾਂ ਦਾ ਪ੍ਰਯੋਗ ਕੀਤਾ ਹੈ। ਕੋਟਲੇ ਨੂੰ ਜਾਣ ਵਾਲੇ ਜਥੇ ਵਿਚ ਸ਼ਾਮਲ ਮਾਈ ਇੰਦ ਕੌਰ ਦਾ ਲਲਕਾਰਾ ਕਵੀ ਨੇ ਇਉਂ ਬਿਆਨਿਆ ਹੈ।

ਜਥੇਦਾਰਨੀ ਬੋਲਦੀ,ਮਾਈ ਮਸਤਾਨੀ।
ਆਵੇ ਸਿੰਘੋ,ਨਿਤਰੋ ਜੋ ਸਿਰ ਦਾ ਦਾਨੀ।
ਸ਼ਹੀਦੀ ਜਹਾਜ਼ ਤਿਆਰ ਹੈ,ਬਣ ਚੜ੍ਹੋ ਪ੍ਰਵਾਨੇ।
ਮਰਨਾ ਧਰਮ ਤੇ ਦੇਸ਼ ਹਿਤ,ਬੰਨ੍ਹੋ ਮੌਤ ਦੇ ਗਾਨੇ।

ਨਿਰੰਕਾਰ ਸਿੰਘ ਚੇਤਨ''ਸਤਿਜੁਗ' ਦੇ ਪਹਿਲੇ ਸੰਪਾਦਕ ਸਨ। ਉਹਨਾਂ ਦੀਆਂ ਬੈਂਤਾਂ ਕਾਫੀ ਪ੍ਰੇਮ ਨਾਲ ਪੜ੍ਹੀਆਂ ਜਾਂਦੀਆਂ ਸਨ। ਇਹ ਬੈਂਤ ਬੜੀ ਲੋਕ ਪ੍ਰਿਯ ਸੀ।

ਵਾਹਵਾ ਤੇਰੀਆਂ ਕੁਦਰਤਾਂ ਨਿਆਰੀਆਂ ਨੇ,
ਪਤਾ ਲਗਦਾ ਨਹੀਂ ਸਿਆਣਿਆਂ ਨੂੰ।
ਕਿਤੇ ਦਾਨਿਆਂ ਦੀ ਮੱਤ ਮਾਰ ਦੇਵੇਂ,
ਕਿਤੇ ਸੌਂਪ ਦਵੇਂ ਰਾਜ ਨਿਆਣਿਆਂ ਨੂੰ।
ਵਡੇ ਜਿਹਨਾਂ ਦੇ ਕੱਲ੍ਹ ਸੀ ਦਾਨ ਕਰਦੇ,
ਅਤੇ ਪਾਲਦੇ ਬੇਪਰਾਣਿਆਂ ਨੂੰ।
ਅਜ ਉਹਨਾਂ ਦੀ ਤੁਸੀਂ ਔਲਾਦ ਦੇਖੋ,
ਪਈ ਤਰਸਦੀ ਭੁਜਿਆਂ ਦਾਣਿਆਂ ਨੂੰ।

ਪਿਛਲੀ ਬਜ਼ੁਰਗ ਪੀੜ੍ਹੀ ਤੇ ਵਰਤਮਾਨ ਯੁਵਕ ਕਵੀਆਂ ਦੇ ਵਿਚਕਾਰ ਰਖਿਆ ਜਾ ਸਕਦਾ ਹੈ ਪ੍ਰੀਤਮ ਸਿੰਘ'ਕਵੀ' ਨੂੰ। ਉਹਨਾਂ ਦੀ ਇਕੋ ਇਕ ਕਾਵਿ ਪੁਸਤਕ ਹੈ,ਸਿਮਰਨ' ਜੋ ਉਹਨਾਂ ਦੀਆਂ

ਧ ਰਮਿਕ ਰੁਬਾਈਆਂ ਦਾ ਸੰਗ੍ਰਹਿ ਹੈ। ਇਸ ਕਵੀ ਦੀ ਕੋਈ ਲੰਬੀ ਕਾਵਿ ਰਚਨਾ ਦੇਖਣ ਵਿਚ ਨਹੀਂ ਆਈ। ਇਕ ਰੁਬਾਈ ਦੀ ਵੰਨਗੀ ਹਾਜ਼ਰ ਹੈ।

ਰੂਪ ਹੀਣ,ਗੁਣ ਹੀਣ,ਅਕਰਮਣ,
ਤੇਰਾ ਜੀਵ ਨਿਮਾਣਾ ।
ਅਸਗਾਹ ਸਾਗਰ ਵਿਚ ਹਾਂ ਲਥਾ,
ਬੇੜਾ ਬੰਨੇ ਲਾਣਾ ।
ਦੋਖੀ, ਦੁਸ਼ਟ, ਦੁਬਾਜਰ,ਦ੍ਵੈਸ਼ੀ,
ਇਲਾਂ ਜਿਉਂ ਮੰਡਰਾਂਦੇ ।
ਦੇ ਚਰਨਾਂ ਦੀ ਪ੍ਰੀਤ ਸਤਿਗੁਰੂ,
ਮੈਨੂੰ ਆਪ ਬਚਾਣਾ ।

ਵਰਤਮਾਨ ਨੌ ਜੁਆਨ ਵਰਗ ਵਿਚੋਂ ਮਾਸਟਰ ਅਮਰੀਕ ਸਿੰਘ,ਗੁਰਬਖਸ਼ ਸਿੰਘ'ਰਾਮਪੁਰੀ' ਸੰਤੋਖ ਸਿੰਘ'ਸਾਜਨ' ਸਾਧੂ ਸਿੰਘ ਕਿਸਾਨ,ਬਿਅੰਤ ਸਿੰਘ ਸੋਢਲ,ਗੋਪਾਲ ਸਿੰਘ ਔਲਖ,ਬਲਬੀਰ ਸਿੰਘ ਢਿਲੋਂ, ਕੇਹਰ ਸਿੰਘ ਕੇਹਰ, ਹਰਭਜਨ ਸਿੰਘ,ਵਰਿਆਮ ਸਿੰਘ ਪਿਆਸਾ ਆਦਿ ਨਾਂ ਗਿਣੇ ਜਾ ਸਕਦੇ ਹਨ। ਕਿਸੇ ਸਮੇਂ ਪ੍ਰਕਾਸ਼ ਰਾਇਸਰੀ ਅਤੇ ਸੰਤ ਰਾਮ ਉਦਾਸੀ ਵੀ ਇਸੇ ਗਿਣਤੀ ਵਿਚ ਸ਼ਾਮਲ ਸਨ।

ਮਾ. ਅਮਰੀਕ ਸਿੰਘ ਨੇ ਇਕੋ ਕਾਵਿ ਸੰਗ੍ਰਹਿ 'ਪੰਖੜੀਆਂ' ਦਿਤਾ ਹੈ ਜਿਸ ਵਿਚ ਸਮਾਜਿਕ ਤੇ ਇਤਿਹਾਸਿਕ ਕਵਿਤਾਵਾਂ ਅੰਕਿਤ ਹਨ।'ਅਨੋਖੀ ਜੰਗ' ਨਾਂ ਦੀ ਕਵਿਤਾ ਵਿਚੋਂ ਇਹ ਵੰਨਗੀ ਲਈ ਗਈ ਹੈ।

ਬਿਲਿਆ ! ਇਹ ਜੋਤ ਇਕ ਮੇਰੇ ਗਿਆਂ।
ਬੁਝ ਨ ਸਕਣੀ ਕਰ ਲੈ ਜਿਤਨੀ ਚੂੰ ਮਿਆਂ।
ਹਿੰਦ ਦਾ ਹਰ ਜੀ ਬਣੇਗਾ ਰਾਮ ਸਿੰਘ,
ਲੜ ਮਰੇਗਾ ਵਾਂਗਰਾਂ ਸੰਗਰਾਮ ਸਿੰਘ।......

ਸੰਤੋਖ ਸਿੰਘ'ਸਾਜਨ' ਨੇ ਕਿਤਾਬਚਾ ਰੂਪ ਵਿਚ 'ਸ਼ਹੀਦਾਂ ਦੀ ਵਾਰ' ਅਤੇ ਰਾਮਪੁਰੀ ਨੇ ਇਕ ਬਾਰਾਂ ਮਾਂਹ ਛਪਵਾਇਆ ਸੀ।'ਸਾਜਨ' ਦੀ ਵਾਰ ਅੰਮ੍ਰਿਤ ਸਰ ਦੇ ਬੁਚੜਬੱਧ ਬਾਰੇ ਹੈ।

ਦਿਨ ਚੜਦੇ ਨੂੰ ਸ਼ਹਿਰ ਵਿਚ ਹੋਈਹਾਹਾਕਾਰਾ।
ਮਾਰੇ ਬੁਚੜ ਕਿਸੇ ਨੇ,ਕਰ ਹਥ ਕਰਾਰਾ।
ਪਲ ਵਿਚ ਖਬਰਾਂ ਫਿਰ ਗਈਆਂ,ਸੀ ਦੇਸ਼ ਮਝਾਰਾ।
ਥਰ ਥਰ ਗੋਰਾ ਕੰਬਿਆ,ਏਹ ਵੇਖ ਨਜ਼ਾਰਾ।
ਉਸ ਡਿਠਾ ਸੀ ਹਥ ਖਾਲਸੇ ਦਾ ਪਹਿਲੀ ਵਾਰਾ।

ਰਾਮਪੁਰੀ ਨੇ ਬਾਰਾਂਮਾਂਹ ਵਿਚ ਛੰਦ ਕਬਿਤ ਵਰਤਿਆ ਹੈ। ਉਹ ਮੁਖ ਤੌਰ ਸਟੇਜੀ ਕਵੀ ਹੋਣ ਕਰਕੇ ਉਸਦੀ ਰਚਨਾ ਦਾ ਰੂਪਕ ਪੱਖ ਕਈ ਵਾਰ ਹਲਕਾ ਹੁੰਦਾ ਹੈ ਪਰ ਭਾਵੁਕ ਪਖ ਉਸ ਦਾ ਕਦੇ ਕਮਜ਼ੋਰ ਨਹੀਂ ਹੁੰਦਾ। ਕਈ ਵਾਰੀ ਠੇਠ ਪੰਜਾਬੀ ਦੇ ਸ਼ਬਦ ਲਭਣ ਦੀ ਮਿਹਨਤ ਬਚਾਕੇ ਉਹ ਹਿੰਦੀ ਤੇ ਬ੍ਰਿਜ ਆਦਿ ਭਾਸ਼ਾਵਾਂ ਦੀ ਸ਼ਬਦਾਵਲੀ ਦਾ ਆਸਰਾ ਵੀ ਲੈ ਲੈਂਦਾ ਹੈ। ਬਹੁਤੀਆਂ ਪਾਬੰਦੀਆਂ ਵਿਚ ਬਝਣ ਤੋਂ ਜਿਵੇਂ ਉਹ ਅਸਮਰਥ ਹੋਵੇ। ਬਾਰਾਮਾਂਹ ਵਿਚ ਵੀ ਕਿਸੇ ਮਹੀਨੇ ਨੂੰ ਇਕੋ ਕਬਿਤ ਵਿਚ ਬਿਆਨਿਆਂ ਗਿਆ ਹੈ ਤੇ ਕਿਸੇ ਨੂੰ ਪੰਜਾਂ ਵਿਚ। ਇਸ ਰਚਨਾ ਦਾ ਵਿਸ਼ਾ ਭਾਦੋਂ ਵਿਚ ਨਾਮਧਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਰੀਰ ਛੱਡਣ ਦੀ ਦੁਖਦਾਈ ਘਟਨਾ ਦਾ ਵਰਣਨ ਹੈ।

ਚੜ੍ਹਿਆ ਭਾਦੋਂ ਦਾ ਮਹੀਨਾ,ਮੇਰਾ,ਧੜਕਣ ਲਗਾ ਸੀਨਾ,
ਜਾਏ ਗੁਵਾਚ ਨਾ ਨਗੀਨਾ,ਸੀ ਕਮੀਨਾ ਦਿਲ ਆਖਦਾ।
ਆਈ ਭਾਦੋਂ ਦੀ ਪੰਜ,ਭਈ ਦਿਨ ਦੀਵੀਂ ਸੰਜ,
ਹੋਇਆ ਤਾਲ ਬਿਨਾ ਰੰਜ,ਰੰਜ ਸਭ ਨੂੰ ਸੀ ਭਾਖਦਾ।
ਅਖਾਂ ਬਣ ਗਈਆਂ ਸੌਣ,ਅਜ ਰੋਕੇ ਇਨ੍ਹਾਂ ਕੌਣ
ਨਿਵੀਂ ਸਭ ਦੀ ਪਈ ਧੌਣ,ਦਸੋ ਮੋਣ ਕੌਣ ਰਖਦਾ।
ਰੋਇਆ ਸਾਰਾ ਸੀ ਜਹਾਨ,ਰੋਇ ਧਰਤ ਅਸਮਾਨ
ਹੋਇਆ ਉਹ ਬੀਆਬਾਨ,ਜੇਹੜਾ ਲਿਆ ਰਈ ਲਖ ਦਾ।

ਬਾਕੀ ਕਵੀਆਂ ਵਿਚ ਕਿਸੇ ਦੀ ਰਚਨਾ ਵਖਰੇ ਤੌਰ ਤੇ ਛਪਕੇ ਸਾਹਮਣੇ ਨਹੀਂ ਆਈ ਪਰ ਕਵੀ ਦਰਬਾਰਾਂ ਤੇ ਰਸਾਲਿਆਂ ਰਾਹੀਂ ਪਾਠਕ ਉਨ੍ਹਾਂ ਦਾ ਅਨੰਦ ਮਾਣ ਚੁਕੇ ਹਨ। ਕੁਛ ਕਵੀ ਤਾਂ ਜੁਆਨੀ ਵਿਚ ਹੀ ਹੰਭ ਗਏ ਜਾਪਦੇ ਹਨ। ਨਾਮਧਾਰੀ

ਇਤਿਹਾਸ ਨਾਲ ਸਬੰਧਿਤ ਸਵਰਨ ਸਿੰਘ'ਸਨੇਹੀ' ਦੀਆਂ ਵਾਰਾਂ ਤੇ ਫੁਟਕਲ ਕਵਿਤਾਵਾਂ ਦਾ ਸੰਕੇਤ ਕਰਨਾ ਵੀ ਅਨੁਚਿਤ ਨਹੀਂ ਹੋਵੇਗਾ।

## ਵਿਦੇਸ਼ੀ ਨਾਮਧਾਰੀ

ਵਿਦੇਸ਼ਾਂ ਵਿਚ ਵਸਦੇ ਨਾਮਧਾਰੀ ਵੀ ਇਸ ਪੱਖੋਂ ਅਵੇਸਲੇ ਨਹੀਂ ਰਹੇ। ਬੈਂਕਾਕ ਨਿਵਾਸੀ ਇਕਬਾਲ ਸਿੰਘ ਮਨਚੰਦਾ ਨੇ ਪੰਜਾਬੀ ਕਬਿਤਾ ਵਿਚ ਇਕ ਬਾਰਾਮਾਂਹ ਲਿਖਿਆ ਸੀ ਜਿਸ ਵਿਚ ਗੁਰੂ ਰਾਮ ਸਿੰਘ ਦੇ ਪ੍ਰਦੇਸ ਗਵਨ ਪਿਛੋਂ ਵਿਛੋੜੇ ਦੀ ਦੁਖਦਾਈ ਦਸ਼ਾ ਦਾ ਵਰਣਨ ਹੈ। ਇਹ ਕਿਰਤ ਵੀ ਕਾਫੀ ਹਰਮਨ ਪਿਆਰੀ ਰਹੀ ਹੈ।

ਜੇਠ ਦੀਆਂ ਲੋਆਂ ਦਾ ਨਾ ਉਕਾ ਮੈਨੂੰ ਸੇਕ ਕੋਈ,
ਸੇਕ ਇਕੋ ਸੀਨੇ ਦੀਵਾ ਹਿਜਰ ਜੋ ਬਲਦਾ।
ਬਲਦਾ ਨਾ ਬੁਝ ਜਾਵੈ ਪ੍ਰੀਤਮ ਦੀਦਾਰ ਬਾਝੋਂ,
ਪਤਾ ਨਹੀਂ ਜੀਵਨ ਦੇ ਇਕ ਘੜੀ ਪਲ ਦਾ।
ਪਲ ਦਾ ਜੋ ਬ੍ਰਿਹੋਂ ਸਤਾਵੇ ਮੈਨੂੰ ਪਲ ਪਲ,
ਰਾਹ ਤਕ ਤਕ ਨੈਣੀ ਨੀਰ ਉਛਲਦਾ।
ਚੀਨੀ ਅਸਵਾਰ ਸਤਿਗੁਰੂ ਰਾਮ ਸਿੰਘ ਤਾਂਈ,
ਕੋਈ ਆ ਮਿਲਾਵੇ ਤੇ ਲਵਾਏ ਫਹਿਆ ਸੱਲ ਦਾ।

ਪੂਰਬੀ ਅਫਰੀਕਾ ਵਿਚ,ਕੀਨੀਆਂ ਦੀ ਰਾਜਧਾਨੀ ਨੈਰੋਬੀ' ਚ ਵਸਦੇ ਫੁੰਮਣ ਸਿੰਘ ਕੰਵਲ ਚੰਗੇ ਵਿਦ-ਵਾਨ ਹਨ। ਉਹਨਾਂ ਨੇ ਤਿੰਨ ਰਚਨਾਵਾਂ ਪੰਜਾਬੀ ਨੂੰ ਦਿਤੀਆਂ ਹਨ। ਆਨੰਦ ਕਾਰਜ ਅਨੰਦ ਮਰਜਾਦਾ ਸਬੰਧੀ ਪੂਰਵ ਗੁਰੂ ਕਾਲ ਤੇ ਪਿਛੋਂ ਦੇ ਸਿਖ ਇਤਿ-ਹਾਸ ਤੇ ਇਕ ਝਾਤ ਪੁਆਉਂਦੀ ਹੈ। ਸੂਹੀ ਰਾਗ ਵਿਚਲੀਆਂ ਚਾਰੇ ਲਾਵਾਂ ਦੀ ਵਿਆਖਿਆ ਵੀ ਕੀਤੀ ਗਈ ਹੈ। 'ਭਾਰਤ ਬੰਦੀ ਛੋੜ' ਤੇ'ਸੰਖੇਪ ਨਿਰਣਜ' ਇਤਿਹਾਸ ਨਾਲ ਸਬੰਧਿਤ ਹਨ। 'ਕੰਵਲ' ਹੋਰਾਂ ਦੀਆਂ ਕਵਿਤਾਵਾਂ ਵੀ'ਸਤਿਜੁਗ' ਦੇ ਵਿਸ਼ੇਸ਼ ਅੰਕਾਂ ਦਾ ਸ਼ਿੰਗਾਰ ਬਣਦੀਆਂ ਰਹੀਆਂ ਹਨ। ਇਸੇ ਸ਼ਹਿਰ ਦੇ ਊਧਮ ਸਿੰਘ ਆਜਿਜ਼ ਵੀ ਚੰਗੀ ਕਵਿਤਾ ਲਿਖਦੇ ਰਹੇ। ਅਸਟਰੇਲੀਆ ਵਿਚ ਬੈਠਾ ਬਲਬੀਰ ਸਿੰਘ 'ਤਰਸ' ਆਪਣੇ ਗੀਤਾਂ ਤੇ ਕਵਿਤਾਵਾਂ ਰਾਹੀਂ ਪੰਜਾਬੀ ਪਾਠਕਾਂ ਨਾਲ ਜੁੜਿਆ ਰਹਿੰਦਾ ਹੈ।

## ਕਵੀਸ਼ਰ

ਪੰਜਾਬੀ ਸਾਹਿਤ ਉਸਾਰੀ ਵਿਚ ਕਵੀਸ਼ਰਾਂ ਦਾ ਯੋਗਦਾਨ ਵੀ ਛੁਟਿਆਇਆ ਨਹੀਂ ਜਾ ਸਕਦਾ। ਨਾਮਧਾਰੀ ਇਸ ਖੇਤਰ ਵਿਚੋਂ ਵੀ ਪਿਛੇ ਨਹੀਂ ਰਹੇ। ਕਵੀਸ਼ਰਾਂ ਦੀ ਸਭ ਤੋਂ ਪਹਿਲੀ ਜੋੜੀ ਸੀ, ਭਰੌਤਿਆਂ ਦੀ ਜਿਸ ਦਾ ਮੁਖੀ,ਭਗਤਾ ਭਾਈ ਕਾ, ਦਾ ਵਸਨੀਕ ਕੁੰਦਨ ਸਿੰਘ'ਭਰੌਤਾ' ਸੀ। ਇਹ ਜੋੜੀ ਆਮ ਲੋਕਾਂ ਦੇ ਵਿਆਹਾਂ ਸ਼ਾਦੀਆਂ ਤੇ ਵੀ ਜਾਂਦੀ ਸੀ।

ਭਰੌਤਿਆਂ ਦੀ ਜੋੜੀ ਬੜੀ ਮਸ਼ਹੂਰ ਹੈ।
ਸਾਈਆਂ ਉਤੇ ਜਾਂਦੀ ਬੜੀ ਦੂਰ ਦੂਰ ਹੈ।

ਭਰੌਤਾ ਹੋਰਾਂ ਦਾ ਲਿਖਿਆ ਦਲੀਏ ਦਾ ਪ੍ਰਸੰਗ ਕਾਫੀ ਪ੍ਰਸਿਧੀ ਪ੍ਰਾਪਤ ਕਰ ਚੁਕਾ ਹੈ। ਉਹ ਕਈ ਤਰ੍ਹਾਂ ਦੇ ਛੰਦਾਂ ਦੀ ਵਰਤੋਂ ਕਰਦੇ ਸਨ। ਉਹ ਬ੍ਰਿਜ ਭਾਸ਼ਾ ਦੇ ਵਾਕਫ ਪੁਰਾਤਨ ਸਾਹਿਤ ਦੇ ਪਾਠੀ ਤੇ ਵਧੀਆ ਕਥਾ ਵਾਚਕ ਵੀ ਸਨ। ਡੀਠ-ਵਰਣਨ ਦੀ ਮੁਹਾਰਤ ਉਹਨਾਂ ਨੂੰ ਪ੍ਰਾਪਤ ਸੀ। ਉਹਨਾਂ ਦੇ ਪ੍ਰਸੰਗ ਹੁਣ ਵੀ ਨਾਮਧਾਰੀ ਦੀਵਾਨਾਂ ਵਿਚ ਸ੍ਰੋਤਿਆਂ ਨੂੰ ਮਸਤਾਨੇ ਕਰ ਦਿੰਦੇ ਹਨ।

ਤੇਰੀ ਸੰਗਤ ਪਿਆਰੀ, ਕੂਕਦੇ ਨੇ ਨਾਮਧਾਰੀ,
ਆਕੇ ਕੱਟਦੇ ਬਿਮਾਰੀ ਦਿਲੋਂ ਕਿਉਂ ਭੁਲਾ ਲਿਆ ?
ਮੁਖੜਾ ਦਿਖਾਵੀਂ ਆਕੇ ਚੀਨੀ ਵਾਲਿਆ।

ਇਸ ਜੋੜੀ ਪਿਛੋਂ ਕਵੀ ਬਹਾਲ ਸਿੰਘ ਤੇ ਸਾਈਂ ਦਾਸ ਦੀ ਜੋੜੀ ਨੇ ਵੀ ਪੰਥ ਵਿਚ ਬੜੀ ਪ੍ਰਸਿਧੀ ਖੱਟੀ ਹੈ। ਨਾਮਧਾਰੀ ਇਤਿਹਾਸ ਨਾਲ ਸੰਬੰਧਿਤ ਸਾਰੇ ਪ੍ਰਸੰਗ ਇਸ ਜੋੜੀ ਦੇ ਆਪਣੇ ਹਨ ਪਰ ਦੂਜੇ ਬਹੁਤੇ ਪ੍ਰਸੰਗ ਇਨ੍ਹਾਂ ਦੇ ਕਾਵਿ ਗੁਰੂ ਪੰਡਿਤ ਇਛਰੂ ਰਾਮ ਦੇ ਲਿਖੇ ਹੋਏ ਹਨ। ਸ਼ਾਇਦ ਇਸ ਜੋੜੀ ਨੂੰ ਮਿਲੇ ਉਤਸ਼ਾਹ ਤੇ ਪ੍ਰਸ਼ੰਸਾ ਨੇ ਹੀ ਕਵੀ ਜਿਊਣ ਸਿੰਘ ਦੇ ਜਥੇ ਨੂੰ ਮੈਦਾਨ ਵਿਚ ਨਿਤ-ਰਨ ਲਈ ਪ੍ਰੇਰਿਆ ਹੋਵੇ। ਇਸ ਜਥੇ ਦਾ ਘੇਰਾ ਬਹੁਤਾ ਨਾਮਧਾਰੀ ਤੇ ਸਿਖ ਇਤਿਹਾਸ ਤਕ ਹੀ ਸੀਮਿਤ ਹੈ।

## ਪਤ੍ਰਕਾਰੀ—

'ਲੋੜ ਕਾਢ ਦੀ ਮਾਂ ਹੈ' ਦੀ ਕਹਾਵਤ ਇਥੇ ਪੂਰੀ ਢੁਕਦੀ ਹੈ। ਵਿਰੋਧੀ ਧਿਰਾਂ ਦੇ ਭੰਡੀ ਪ੍ਰਚਾਰ ਦੇ

ਮਜਬੂਰ ਕਰ ਦੇਣ ਤੇ ਨਾਮਧਾਰੀਆਂ ਨੂੰ ਇਸ ਖੇਤਰ ਵਿਚ ਵੀ ਪੈਰ ਪਾਉਣਾ ਪਿਆ। ਮੌਕੇ ਦੀ ਲੋੜ ਅਨੁਸਾਰ ਲੇਖਕਾਂ ਨੂੰ ਪਤ੍ਰਕਾਰਾਂ ਵਿਚ ਤਬਦੀਲ ਕਰ ਦਿਤਾ ਗਿਆ। ਸਰਬ ਪ੍ਰਿਥਮ ਉਨ੍ਹਾਂ ਨੇ ੨੬ ਮਈ ੧੯੨੦ ਨੂੰ ਸਪਤਾਹਿਕ 'ਸਤਿਜੁਗ' ਲਾਹੌਰ ਤੋਂ ਨਿਰੰਕਾਰ ਸਿੰਘ 'ਚੇਤਨ' ਦੀ ਸੰਪਾਦਕੀ ਹੇਠ ਕਢਣਾ ਸ਼ੁਰੂ ਕੀਤਾ, ਇਸਦੇ ਪਹਿਲੇ ਪਰਚੇ ਵਿਚ ਹੀ 'ਸਤਿਜੁਗ' ਦੇ ਉਦੇਸ਼ ਦਰਸਾਉਂਦੀ 'ਚੇਤਨ' ਹੋਰਾਂ ਦੀ ਕਾਵਿ ਵੰਨਗੀ ਦੇਖੋ—

ਸਤਿਜੁਗ ਅਖਬਾਰ ਹੈ ਨਾਮ ਏਹਦਾ,
ਏਹਨੂੰ ਸ਼ੁਰੂ ਕੀਤਾ ਨਾਮਧਾਰੀਆਂ ਨੇ।
ਨਿਜ ਦੇਸ਼ ਤੇ ਧਰਮ ਦੀ ਸੇਵ ਲਈ,
ਬੀੜਾ ਚੁਕਿਆ ਸੰਗਤਾਂ ਪਿਆਰੀ ਨੇ।
ਏਸ ਕੰਮ ਨੂੰ ਤੋੜ ਨਿਭਾਣ ਲਈ,
ਕਰ ਲੀਤੀਆਂ ਖ਼ੂਬ ਤਿਆਰੀਆਂ ਨੇ।
ਜਿਸ ਮੋਰਚੇ ਨੂੰ ਡਟ ਜਾਣ 'ਚੇਤਨ'
ਫੌਜਾਂ ਗੁਰੂਦੀਆਂ ਕਦੇ ਨ ਹਾਰੀਆਂ ਨੇ।

ਕੁਛ ਮਹੀਨਿਆਂ ਪਿਛੋਂ 'ਚੇਤਨ' ਹੋਰਾਂ ਦੀ ਥਾਂ 'ਚਕ੍ਰਵਰਤੀ' ਹੋਰਾਂ ਲੈ ਲਈ ਤੇ ਫਿਰ ਕਿੰਨੇ ਹੀ ਵਖ ਵਖ ਲੇਖਕ ਇਸਨੂੰ ਸੰਪਾਦਦੇ ਰਹੇ, ਜਿਨ੍ਹਾਂ ਵਿਚ ਸਰਬ ਸ੍ਰੀ ਨਿਧਾਨ ਸਿੰਘ 'ਆਲਿਮ', ਮੰਗਲ ਸਿੰਘ ਲਾਇਲਪੁਰੀ, ਰਾਜਿੰਦਰ ਸਿੰਘ ਗੁਰੂਸਰ, ਪ੍ਰੀਤਮ ਸਿੰਘ 'ਕਵੀ' ਆਦਿ ਦੇ ਨਾਂ ਵਰਣਨ ਯੋਗ ਹਨ। ਪਿਛਲੇ ਸੋਲਾਂ ਵਰ੍ਹਿਆਂ ਤੋਂ ਆਤਮਾ ਸਿੰਘ ਸਨ-ਖਤ੍ਰਵੀ ਇਹ ਸੇਵਾ ਨਿਭਾ ਰਹੇ ਹਨ। 'ਆਲਿਮ' ਜੀ ਨੇ ਲਹੌਰ ਤੋਂ 'ਰੋਜ਼ਾਨਾ ਕੂਕਾ' ਅਖਬਾਰ ਅਗ-ਸਤ ੧੯੨੨ ਨੂੰ ਸ਼ੁਰੂ ਕੀਤਾ। 'ਸਤਿਜੁਗ' ਦੇ ਸੰਪਾ-ਦਕ ਤੇ ਦਫਤਰ ਪ੍ਰੈਸ ਦੀ ਕਈ ਵਾਰੀ ਜ਼ਮਾਨਤ ਜ਼ਬਤ ਹੋਈ। 'ਕੂਕਾ' ਵੀ ਅਜੇ ਦੋ ਕੁ ਮਹੀਨੇ ਦਾ ਹੀ ਸੀ ਜਦੋਂ ਆਲਮ ਜੀ ਨੂੰ ਫੜਕੇ ਸਰਕਾਰ ਨੇ ਅੰਦਰ ਕਰ ਦਿਤਾ ਜਿਸ ਕਰਕੇ ਇਸ (ਕੂਕਾ) ਦੀ ਸੰਪਾਦਕੀ 'ਚੇਤਨ' ਹੋਰਾਂ ਨੂੰ ਸੰਭਾਲੀ ਗਈ।

'ਸਤਿਜੁਗ' ਤੇ 'ਕੂਕਾ' ਨੇ ਆਪ ਤਾਂ ਪੰਜਾਬੀ ਸਾਹਿੱਤ ਦੀ ਸੇਵਾ ਕੀਤੀ ਹੀ ਪਰ ਨਾਲ ਹੀ ਨਾਮ-ਧਾਰੀ ਤੇ ਕਈ ਦੂਜੇ ਸੱਜਣਾਂ ਨੂੰ ਵੀ ਲਿਖਣ ਲਈ ਉਤਸ਼ਾਹਿਤ ਕਰਕੇ ਕਈ ਅਜਿਹੇ ਲੇਖਕ ਪੈਦਾ ਕੀਤੇ ਜਾਂ ਅਗੇ ਲਿਆਂਦੇ ਜਿਨ੍ਹਾਂ ਨੇ ਪਿਛੋਂ ਜਾਕੇ ਨਾਮ ਪੈਦਾ ਕੀਤਾ। 'ਸਤਿਜੁਗ' ਨੇ ਕਿੰਨੇ ਹੀ ਗੈਰ ਨਾਮ-ਧਾਰੀ ਲੇਖਕਾਂ ਕਵੀਆਂ ਨੂੰ ਆਪਣੇ ਵਾਸਤੇ ਲਿਖਣ ਲਈ ਪ੍ਰੇਰਿਆ ਜਿਨ੍ਹਾਂ ਦੀਆਂ ਰਚਨਾਵਾਂ ਤੇ ਨਾਵਾਂ ਦਾ ਸਾਹਿਤਿਕ ਮੁਲ ਬਹੁਤ ਉਚਾ ਹੈ। ਇਸ ਜਤਨ ਨੇ ਸੰਪ੍ਰਦਾਇਕ ਏਕਤਾ ਵਿਚ ਵੀ ਹਿਸਾ ਪਾਇਆ। ਇਨ੍ਹਾਂ ਲੇਖਕਾਂ ਵਿਚ ਭਾਈ ਕਾਨ੍ਹ ਸਿੰਘ ਨਾਭਾ, ਭਾਈ ਵੀਰ ਸਿੰਘ, ਭਾਈ ਮੋਹਨ ਸਿੰਘ ਵੈਦ, ਗੁਰਬਖਸ਼ ਸਿੰਘ 'ਪ੍ਰੀਤਲੜੀ', ਮੁਨਸ਼ਾ ਸਿੰਘ ਦੁਖੀ, ਗਿ. ਹੀਰਾ ਸਿੰਘ ਦਰਦ, ਅਵਤਾਰ ਸਿੰਘ 'ਆਜ਼ਾਦ' ਡਾ. ਗੰਡਾ ਸਿੰਘ, ਕਾਮਰੇਡ ਜਗਜੀਤ ਸਿੰਘ 'ਆਨੰਦ' ਤੇ ਮਿ. ਅਬਾਦਉਲਾ ਪ੍ਰਮੁਖ ਵਿਅਕਤੀ ਹਨ। 'ਕੂਕਾ' ਤਾਂ ਦਮ ਤੋੜ ਗਿਆ ਪਰ 'ਸਤਿਜੁਗ' ਅਜੇ ਤਕ ਆਪਣੀ ਹੋਂਦ ਕਾਇਮ ਕਰੀ ਬੈਠਾ ਹੈ।

ਸੁਤੰਤ੍ਰਤਾ ਪ੍ਰਾਪਤੀ ਪਿਛੋਂ ਸੰਤ ਮੰਗਲ ਸਿੰਘ ਲਾਇਲਪੁਰੀ ਨੇ 'ਸਤਿਜੁਗ' ਦੀ ਸੰਪਾਦਕੀ ਕੀਤੀ। ਕੁਛ ਚਿਰ ਪਿਛੋਂ ਦਿਲੀ ਤੋਂ ਸਪਤਾਹਿਕ ਨਵਾਂ ਹਿੰਦੁ-ਸਤਾਨ ਚਾਲੂ ਕੀਤਾ ਜੋ ਪਿਛੋਂ ਜਾਕੇ ਰੋਜ਼ਾਨਾ ਕਰ ਦਿਤਾ ਗਿਆ। ਦਿੱਲੀ ਵਿਚ ਉਹਨੀਂ ਦਿਨੀਂ ਪੰਜਾਬੀ ਦਾ ਇਕੋ ਇਕ ਇਹੋ ਅਖਬਾਰ ਹੋਣ ਕਾਰਨ ਇਸਦੀ ਚੰਗੀ ਮਾਨ ਪ੍ਰਤਿਸ਼ਟਾ ਬਣੀ। ਉਘੇ ਲੇਖਕਾਂ ਨਾਲ ਇਸਦੇ ਸੰਪਰਕ ਜੁੜੇ। ਪੰਜਾਬੀ ਸੂਬਾ ਅੰਦੋਲਨ ਕਾਰਨ ਜਦੋਂ ਜਲੰਧਰ ਦੇ ਅਖਬਾਰਾਂ ਤੇ ਕੈਰੋਂ ਸਰਕਾਰ ਦੀ ਕਰੋਪੀ ਹੋਈ ਤਦ ਲੋਕਾਂ ਦੀ ਭੁਖ 'ਨਵਾਂ ਹਿੰਦੁਸਤਾਨ' ਹੀ ਪੂਰੀ ਕਰਦਾ ਰਿਹਾ। ਵੀਅਤਨਾਮ ਦੀ ਜੰਗ ਦੇ ਦੌਰਾਨ ਇਸ ਪਰਚੇ ਦੇ ਕਈ ਕਈ ਪੂਰੇ ਦੇ ਪੂਰੇ ਸੰਪਾਦਕੀ ਲੇਖ ਅੰਗ੍ਰੇਜ਼ੀ ਵਿਚ ਉਲਥਾਕੇ ਅਮਰੀਕਾ ਭੇਜੇ ਜਾਣ ਦੀ ਵੀ ਸੂਹ ਹੈ। ਇਹ ਅਖਬਾਰ ੧੯੬੭ ਵਿਚ ਦਮ ਤੋੜ ਗਿਆ। ਲਾਇਲਪੁਰੀ ਜੀ ਦੇ ਲੜਕੇ ਮਨਧੀਰ ਨੇ ਇਕ ਹੋਰ ਸਪਤਾਹਿਕ ਆਜ਼ਾਦ ਚਾਲੂ ਕੀਤਾ ਜੋ ਕਾਫੀ ਦੇਰ ਚਲਦਾ ਰਿਹਾ।

ਡਾ. ਅਮਰ ਭਾਰਤੀ ਨੇ 'ਚਕ੍ਰਦੂਤ' ਨਾਂ ਦਾ ਪਰਚਾ ਕੱਢਣਾ ਸ਼ੁਰੂ ਕੀਤਾ ਜਿਸ ਵਿਚ ਵੀ ਚੰਗੇ ਲੇਖ

ਛਪਦੇ ਸਨ। ਇਸਦੀ ਟੁਣਕਾਰ ਕੁਛ ਵਿਸ਼ਰਾਮਈ ਸੀ ਪਰ ਬਹੁਤੀ ਲੰਬੀ ਉਮਰ ਵੀ ਇਹ ਨਾ ਭੋਗ ਸਕਿਆ। ਇਹੋ ਹਾਲ ਹੀ 'ਚਕ੍ਰਵਰਤੀ' ਜੀ ਵਲੋਂ ਸ਼ੁਰੂ ਕੀਤੇ 'ਪ੍ਰਦੇਸੀ ਪ੍ਰੀਤਮ' ਦਾ ਹੋਇਆ ਪਰ ਇਸ ਵਿਚ ਸਾਹਿਤ ਤੇ ਇਤਿਹਾਸ ਸੰਬੰਧੀ ਕਾਫੀ ਗੁਣਕਾਰੀ ਸਮੱਗਰੀ ਹੁੰਦੀ ਸੀ, ਜਿਸ ਕਰਕੇ ਇਹ ਪ੍ਰਚਾ ਸਾਹਿਤਕ ਪੱਖੋਂ ਵਧੇਰੇ ਕੀਮਤੀ ਗਿਣਿਆ ਜਾ ਸਕਦਾ ਹੈ। ਲੁਧਿਆਣੇ ਦੇ ਨੌ-ਜੁਆਨ ਨਾਮਧਾਰੀਆਂ ਨੇ 'ਗੁਰਸਿਖੀ ਵਿਚਾਰਧਾਰਾ' ਨਾਂ ਦਾ ਪਰਚਾ ੧੯੭੭ ਵਿਚ ਕੱਢਿਆ, ਪਰ ਇਕ ਤੋਂ ਪਿਛੋਂ ਦੂਜਾ ਅੰਕ ਆਪਣਾ ਮੂੰਹ ਨ ਵਿਖਾ ਸਕਿਆ। ਉਸ ਤੋਂ ਪਿਛੋਂ ਅਰਧ ਵਾਰਸ਼ਿਕ ਨਿਰੀਖਿਅਕ ਪੰਜਾਬੀ ਤੇ ਅੰਗ੍ਰੇਜ਼ੀ ਵਿਚ, ਸੰਮਿਲਤ ਰੂਪ ਵਿਚ ਚਾਲੂ ਕੀਤਾ ਜੋ ਚੰਗੇ ਚੁਣਵੇਂ ਵਿਦਵਾਨ ਲੇਖਕਾਂ ਦੀਆਂ ਰਚਨਾਵਾਂ ਦੇ ਆਸਰੇ ਦਲੀਪ ਸਿੰਘ ਜੀ ਦੀ ਸੰਪਾਦਕੀ ਹੇਠ ਬਾਕਾਇਦਾ ਚਲ ਰਿਹਾ ਹੈ।

ਜਗਦੀਸ਼ ਸਿੰਘ ਹੋਰਾਂ ਨੇ ਜਲੰਧਰੋਂ ਮਾਸਿਕ 'ਵਰਿਆਮ' ਚਾਲੂ ਕੀਤਾ। ਇਸਦਾ ਵਖਰੇਵਾਂ ਇਸ ਗੱਲ ਵਿਚ ਹੈ ਕਿ ਭਾਵੇਂ ਇਸ ਵਿਚ ਨਾਮਧਾਰੀ ਲੇਖਕਾਂ ਦੇ ਲੇਖ ਵੀ ਛਪਦੇ ਹਨ ਪਰ ਇਸਨੂੰ ਨਿਰੋਲ ਨਾਮਧਾਰੀ ਤਰਜ਼ ਦਾ ਪਰਚਾ ਨਹੀਂ ਕਿਹਾ ਜਾ ਸਕਦਾ, ਸਗੋਂ ਇਹ ਆਮ ਰਸਾਲਿਆਂ ਤੇ ਨਾਮਧਾਰੀ ਰਸਾਲਿਆਂ ਦੇ ਵਿਚਕਾਰ ਜਿਹੇ ਹੈ। ਇਸਨੇ ਚੰਗੇ ਉਘੇ ਲੇਖਕਾਂ ਨੂੰ ਆਪਣੇ ਘੇਰੇ ਵਿਚ ਲਿਆਂਦਾ ਹੈ। 'ਨਿਰੀਖਿਅਕ' ਛੇ ਸਾਲ ਪੂਰੇ ਕਰਨ ਦੇ ਨੇੜੇ ਤੇੜੇ ਹੈ ਤੇ 'ਵਰਿਆਮ' ਅੱਠਾਂ ਵਰ੍ਹਿਆਂ ਦਾ ਹੋ ਗਿਆ ਹੈ। ਹੁਣ ਇਹ ਦੋਵੇਂ ਖਤਰੇ ਵਾਲੀ ਲਕੀਰ ਟੱਪ ਗਏ ਜਾਪਦੇ ਹਨ।

ਕਦੇ ਕਦੇ ਵਿਦੇਸ਼ੀਂ ਬੈਠੇ ਨਾਮਧਾਰੀ ਛਾਲ ਮਾਰਨ ਦੀ ਸੋਚ ਲੈਂਦੇ ਹਨ। ਇੰਗਲੈਂਡ ਵਿਚ ਵਸਦੇ ਅਜਿਹੇ ਉਤਸ਼ਾਹੀਆਂ ਨੇ ੧੯੭੨ ਵਿਚ 'ਸੁਨੇਹੜੇ' ਜਾਰੀ ਕੀਤਾ ਸੀ ਜਿਸ ਵਿਚ ਨਾਮਧਾਰੀ ਇਤਿਹਾਸ ਨਾਲ ਸੰਬੰਧਿਤ ਚੰਗੀ ਪਾਠ ਸਾਮਗ੍ਰੀ ਸੀ ਪਰ ਇਸਦਾ ਵੀ ਦੂਜਾ ਅੰਕ ਆਪਣਾ ਮੂੰਹ ਨ ਦਿਖਾ ਸਕਿਆ।

ਇਹ ਠੀਕ ਹੈ ਕਿ ਇਹ ਕੁਝ ਪਤ੍ਰ-ਪਤ੍ਰਿਕਾਵਾਂ ਬਹੁਤੀ ਲੰਮੀ ਉਮਰ ਨਹੀਂ ਭੋਗ ਸਕੀਆਂ ਪਰ ਪੰਜਾਬੀ ਪਤ੍ਰਕਾਰੀ ਦੇ ਇਤਿਹਾਸ ਵਿਚ ਇਨ੍ਹਾਂ ਦਾ ਆਪਣਾ ਸਥਾਨ ਹੈ ਅਤੇ ਪੰਜਾਬੀ ਸਾਹਿੱਤ ਦੀ ਸੇਵਾ ਲਈ ਘਾਲੀਆਂ ਗਈਆਂ ਘਾਲਣਾਂ ਨੂੰ ਛੁਟਿਆਉਣਾ ਉਨ੍ਹਾਂ ਨਾਲ ਅਨਿਆਂ ਤੇ ਧਕੇ ਸ਼ਾਹੀ ਹੋਵੇਗੀ। ਇਨ੍ਹਾਂ ਵਲੋਂ ਪੈਦਾ ਜਾਂ ਉਤਸਾਹਿਤ ਕੀਤੇ ਕਈ ਲੇਖਕਾਂ ਨੇ ਪਿਛੋਂ ਪੰਜਾਬੀ ਸਾਹਿੱਤ ਦਾ ਭੰਡਾਰ ਭਰਪੂਰ ਕਰਨ ਵਿਚ ਖੁਲ੍ਹੇ ਦਿਲ ਨਾਲ ਹਿੱਸਾ ਪਾਇਆ। ਇਸਦੇ ਨਾਲ ਹੀ ਜੀਵਨ ਨਗਰ (ਹਰਿਆਣਾ) ਸਥਿਤ ਨਾਮਧਾਰੀ ਸਾਹਿੱਤ ਸਭਾ ਅਤੇ ਨਾਮਧਾਰੀ ਸਾਹਿੱਤ ਪ੍ਰਕਾਸ਼ਨ ਨੇ ਵੀ ਨੌ-ਜੁਆਨਾਂ ਨੂੰ ਸਾਹਿੱਤ ਸੇਵਾ ਲਈ ਪ੍ਰੇਰਨਾ ਅਤੇ ਉਤਸ਼ਾਹਿਤ ਕਰਨ ਵਿਚ ਪੂਰੀ ਜ਼ਿੰਮੇਵਾਰੀ ਨਿਭਾਈ ਹੈ। ਗੁਰੂ ਹਰੀ ਸਿੰਘ ਮਹਾਂ ਵਿਦਿਆਲਾ ਪੰਜਾਬੀ ਦੇ ਪ੍ਰਚਾਰ ਲਈ ਹਰਿਆਣੇ ਵਿਚ ਜੋ ਜਤਨ ਕਰ ਰਿਹਾ ਹੈ, ਉਹ ਵੀ ਉਲੇਖ ਦੀ ਮੰਗ ਕਰ ਰਹੇ ਹਨ।

ਪੰਜਾਬੀ ਸਾਹਿੱਤ ਦੀ ਸੇਵਾ ਦੀ ਲਗਨ ਦੇ ਸਿਟੇ ਵਜੋਂ ਹੀ ਅਜ ਨਾਮਧਾਰੀ ਲੇਖਕ ਪੰਜਾਬੀ ਹੀ ਨਹੀਂ ਸਗੋਂ ਭਾਰਤੀ ਭਾਸ਼ਾਵਾਂ ਦੀਆਂ ਪ੍ਰਤਿਨਿਧ ਤੇ ਪ੍ਰਵਾਣਿਤ ਲੇਖਕ ਸਭਾਵਾਂ ਵਿਚ ਵੀ ਵੇਖੇ ਜਾ ਸਕਦੇ ਹਨ।

---

[ਹਰਬੰਸ ਸਿੰਘ ਮੈਨੇਜਰ-ਸਤਿਜੁਗ]

ਜਿਸ ਰੁਤ ਦੀ ਆਮਦ ਸੁਣਕੇ ਪਤਝੜ ਕੀਤੀ ਸਫਾਈ।
ਜਿਸਦੇ ਰਾਗ ਰੰਗ ਦੇ ਨਾਂ ਦੀ ਰਾਗੀਆਂ ਤਾਨ ਅਲਾਈ।
ਮਾਹ ਮੁਮਾਰਖ ਜਿਸਨੂੰ ਲਿਖਿਆ ਗੁਰਬਾਣੀ ਵਿਚ ਨਾਨਕ।
ਏਹ ਰੁਤ ਬਸੰਤ ਸੁਭਾਗੀ ਹੈ ਰਾਮ ਗੁਰੂ ਆਈ।

# ਬਸੰਤ ਤਿਉਹਾਰ ਜਾਂ ਵੰਗਾਰ

[ਪ੍ਰਿੰਸੀਪਲ ਗੁਰਦਿਆਲ ਸਿੰਘ ਲੁਧਿਆਣਾ

ਬਸੰਤ ਰੁੱਤਾਂ ਦਾ ਰਾਜਾ ਮੰਨਿਆ ਤੇ ਕਿਹਾ ਜਾਂਦਾ ਹੈ,ਚੇਤ ਵੈਸਾਖ ਦੀ ਰੁੱਤ ਬਹਾਰ,ਅਥਵਾਂ ਸਰਦੀ ਦੇ ਮੌਸਮ ਦੀ ਵਿਚਾਇਗੀ ਦਾ ਚਿੰਨ੍ਹ ਹੈ। ਜਿਸ ਵਿਚ ਸੰਸਕ੍ਰਿਤ ਸ਼ਬਦ ਵਸੰਤ ਅਨੁਸਾਰ ਫਲ ਫੁਲ ਉਪਜਦੇ ਹਨ,ਨਵੇਂ ਪੱਤ੍ਰ ਫੁਲ ਆਦਿ ਸੁਸ਼ੋਭਤ ਹੁੰਦੇ ਹਨ, ਇਸ ਮੌਸਮ ਵਿਚ ਰਾਤ ਨੂੰ ਗਾਏ ਜਾਣ ਵਾਲੇ ਰਾਗ ਨੂੰ ਬਸੰਤ ਰਾਗ ਆਖਦੇ ਹਨ,ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵੀ ਇਸ ਰਾਗ ਵਿਚ ਸਤਿਗੁਰਾਂ ਦੀ ਰੱਬੀ ਬਾਣੀ ਦਰਜ ਹੈ,ਗੁਰਬਾਣੀ ਦਾ ਸਤਿਕਾਰ ਕਰਨ ਵਾਲੇ ਅਤੇ ਰਾਗ ਦੇ ਮਾਹਿਰ ਇਸ ਪਵਿਤ੍ਰ ਬਾਣੀ ਨੂੰ ਜਦ ਬਸੰਤ ਰਾਗ ਵਿਚ ਗਾਉਂਦੇ ਹਨ ਤਾਂ ਚਿਤ ਇਕਾਗਰ ਹੋਕੇ ਆਪਣੇ ਹਿਰਦੇ ਰੂਪੀ ਘਰ ਵਿਚ ਵਸਦਾ ਹੈ।"ਬਸੰਤ ਹੁੰਦੀ ਹੈ" ਬਹੁਤ ਬੱਚੇ ਅਤੇ ਕਈ ਅਗਿਆਨੀ ਪੁਰਸ਼ ਇਸ ਨੂੰ ਪਤੰਗਾਂ ਦਾ ਤਿਉਹਾਰ ਬਣਾ ਬੈਠੇ ਹਨ ਅਤੇ ਪਤੰਗ ਬਾਜ਼ੀ ਵਿਚ ਮਨ ਨੂੰ ਪਰਚਾਉਂਦੇ ਹਨ। ਮੂਰਖ ਲੋਕ ਇਸ ਨੂੰ ਵਿਸ਼ੇ ਵਿਕਾਰਾਂ, ਸ਼ਰਾਬ ਮਾਸ ਆਦਿਕ ਵਿਚ ਬਿਤਾਂਦੇ ਹਨ। ਪਰ ਗੁਰਮੁਖ ਇਸ ਮੌਸਮ ਨੂੰ ਵਾਹਿਗੁਰੂ ਸਿਮਰਨ,ਹਰੀ ਜਸ ਕੀਰਤਨ,ਸਤਿਸੰਗ ਵਿਚ ਪਰਵਿਰਤ ਹੋਕੇ ਸਹੀ ਅਰਥਾਂ ਵਿਚ ਸੁਹਾਵਨਾ ਤੇ ਧੰਨਤਾ ਯੋਗ ਬਣਾਂਦੇ ਹਨ।

ਇਤਿਹਾਸ ਦੇ ਝਰੋਖੇ ਵਿਚੋਂ ਦੇਖਿਆ ਜਾਵੇ ਤਾਂ ਇਹ ਦਿਵਸ ਮਨੁਖਤਾ ਲਈ ਖਾਸ ਕਰਕੇ ਧਰਮ ਪਰਾਇਣ ਅਥਵਾ ਧਰਮ ਸਨੇਹੀ ਮਨੁਖਤਾ ਲਈ ਵਿਸ਼ੇਸ਼ ਕਰਕੇ ਸਿਖਾਂ ਲਈ ਵੰਗਾਰ ਹਰ ਸਾਲ ਇਸ ਦਿਨ ਹੁੰਦੀ ਹੈ ਪਰ ਸਾਡੇ ਉਤੇ ਕਲਜੁਗ ਨੇ ਉਹ ਜੁਲਫ਼ ਪਾਕੇ ਸਾਨੂੰ ਦਸਿਆ ਹੈ ਜਾਂ ਪੰਜਾਂ ਵੈਰੀਆਂ (ਕਾਮ ਕ੍ਰੋਧ,ਲੋਭ,ਮੋਹ,ਹੰਕਾਰ) ਅਥਵਾ ਆਸ਼ਾ ਤ੍ਰਿਸ਼ਨਾਂ ਵਾਸ਼ਨਾਂ,ਤਥਾ ਕਲਜੁਗ ਦੇ ਏਜੰਟਾਂ,(੧) ਟੈਲੀਵੀਜ਼ਨ ਦੇ ਝਲਕਾਰਿਆਂ ਨੇ ਸਾਡੇ ਨੇਤ੍ਰਾਂ ਚੋਂ ਧਰਮ ਖਿਸਕਾ ਕੇ ਆਪਣੇ ਲਈ ਥਾਂ ਬਣਾ ਲਈ ਹੈ,(੨) ਰੇਡੀਓ ਨੇ ਅਸ਼ਲੀਲ ਸੁਰੀਲੇ ਗਾਣੇ ਗਾਕੇ ਕੰਨਾਂ ਵਿਚੋਂ ਹਰੀਜਸ ਦੀ ਪ੍ਰੀਤੀ ਕਢਕੇ ਕਾਮ ਵਾਸ਼ਨਾਂ ਨੂੰ ਪ੍ਰਬਲ ਕੀਤਾ ਹੈ(੩) ਗੰਦੇ ਲਿਟਰੇਚਰ ਯਾਨੀ ਨਾਵਲ,ਅਸ਼ਲੀਲ ਮਾਸਕ ਰਸਾਲੇ ਮੈਗਜ਼ੀਨ ਅਖ-ਬਾਰਾਂ ਦੇ ਫਿਲਮੀ ਐਡੀਸ਼ਨਾਂ ਨੇ ਸਾਡੀ ਬੁਧੀ ਨੂੰ ਧਰਮ ਤੋਂ ਖਾਲੀ ਕਰਕੇ ਉਸ ਵਿਚ ਜਰਾਇਮ ਪੇਸ਼ਾ ਹੋਣ ਦੀ ਕੁਮਤੀ ਪ੍ਰਧਾਨ ਕਰ ਦਿਤੀ ਹੈ।(੪) ਇਨ੍ਹਾਂ ਸਾਰਿਆਂ ਦੀ ਪ੍ਰੈਕਟੀਕਲ ਟਰੇਨਿੰਗ ਲਈ ਸਿਨਮਾ ਆਦਿਕ ਕੁਕਰਮ ਸਿਖਲਾਈ ਕੇਂਦਰ ਬਣੇ ਹੋਏ ਹਨ ਜਿਨ੍ਹਾਂ ਦੀ ਖਿਚ ਦਿਨੋ ਦਿਨ ਪ੍ਰਬਲ ਹੋ ਰਹੀ ਹੈ। ਸਾਡੇ ਅਧਰਮੀ ਰਾਜਿਆਂ ਨੇ ਸ਼ਰਾਬ ਮਾਸ,ਗਊ ਬਧ ਆਦਿਕ ਦੇ ਕਾਰਖਾਨੇ ਖੋਲ੍ਹ ਦਿਤੇ ਹਨ। ਜਿਸ ਕਾਰਨ ਸਾਨੂੰ ਇਹ ਵੰਗਾਰ ਪ੍ਰਤੀਤ ਹੀ ਨਹੀਂ ਹੁੰਦੀ।

ਉਕਤ ਗਲਾਂ ਦਾ ਸਿਟਾ, ਆਬਾਦੀ ਵਿਚ ਬੇਤਹਾਸ਼ਾ ਵਾਧਾ,ਜੁਰਮਾਂ ਦੀ ਬੇਰੋਕ ਹੌਂਸਲਾ ਅਫਜਾਈ,ਸਮਗ-ਲਿੰਗ, ਮਿਲਾਵਟ, ਜਮਾਖੋਰੀ, ਰਿਸ਼ਵਤ,ਧਰਮ ਤੇ ਧਰਮੀਆਂ ਦਾ ਤ੍ਰਿਸਕਾਰ ਅਤੇ ਹਰ ਪਾਸੇ ਅਸ਼ਾਂਤੀ ਹੈ,ਕੀ ਰਾਜਾ ਤੇ ਕੀ ਪਰਜਾ ਸਭ ਦੁਖੀ ਹਨ।

ਜਿਸ ਭਾਰਤ ਦੇਸ਼ ਵਿਚ ਅਜ ਇਹ ਅਨਰਥ ਹੋ ਰਿਹਾ ਹੈ ਉਸ ਦਾ ਇਤਿਹਾਸ ਵੰਗਾਰਦਾ ਹੈ,ਹਕੀ-ਕਤ ਰਾਇ ਦੀ ਆਵਾਜ਼ ਵਿਚ ਕਿ ਧਰਮ ਜਾਨ ਪ੍ਰਾਣ ਸੁਖ ਆਰਾਮ ਨਾਲੋਂ ਕਿਧਰੇ ਸ੍ਰੇਸ਼ਟ ਹੈ,ਪਿਆਰਾ ਹੈ,ਹਕੀਕਤ ਰਾਇ ਜੀ ਦਾ ਸੰਖੇਪ ਵਰਨਣ ਇਤਿ-ਹਾਸ ਵਿਚ ਇੰਜ ਹੈ—

ਪੰਜਾਬ ਦੇ ਪ੍ਰਸਿਧ ਸ਼ਹਿਰ ਸਿਆਲ ਕੋਟ,ਜਿਥੇ ਪੂਰਨ ਭਗਤ ਹੋਇਆ, ਗੁਰੂ ਨਾਨਕ ਪਾਤਸ਼ਾਹ ਦੀ ਬੇਰ ਹੈ,ਜੋ ਪਿਛੇ ਜਿਹੇ ਸਪੋਰਟਸ ਦੇ ਸਾਮਾਨ ਦਾ ਘਰ ਸੀ,ਜਿਥੇ ਪੰਜਾਬ ਦੇ ਬੇਤਾਜ ਬਾਦਸ਼ਾਹ ਬਾਬਾ ਖੜਕ ਸਿੰਘ ਜੀ ਹੋਏ,ਉਥੇ ਪੁਰੀ ਖਾਨਦਾਨ ਵਿਚ ਸ੍ਰੀ ਬਾਘ ਮੱਲ ਦੇ ਘਰ ਮਾਤਾ ਗੋਰਾਂ ਦੇ ਉਦਰ ਤੋਂ ਸੰਮਤ ੧੭੮੧ ਵਿਚ ਜਨਮ ਹੋਇਆ। ਮਾਤਾ ਸਿਖੀ

ਘਰਾਣੇ ਚੋਂ ਸੀ ਇਸ ਲਈ ਹਕੀਕਤ ਰਾਇ ਵਿਚ ਧਰਮ ਪ੍ਰੇਮ ਪਲਦਾ ਰਿਹਾ ਉਸਦਾ ਵਿਸ਼ਵਾਸ਼ ਸਿਖ ਧਰਮ ਦੇ ਅਸੂਲਾਂ ਵਿਚ ਦ੍ਰਿੜ ਹੋ ਗਿਆ। ਬਟਾਲੇ ਦੇ ਉਪਲ ਖਾਨਦਾਨ ਦੀ ਸਪੁਤ੍ਰੀ ਦੁਰਗਾ ਦੇਵੀ ਨਾਲ ਵਿਆਹ ਹੋਇਆ, ਇਸ ਧਰਮੀ ਵਿਅਕਤੀ ਨੂੰ ਇਕ ਗੁਰਸਿਖ ਮਹਾਂ ਪੁਰਖ ਬੁਧ ਸਿੰਘ ਦੀ ਸੰਗਤ ਹੋਈ, ਜਿਸ ਕਾਰਨ ਹਕੀਕਤ ਰਾਏ ਹਕੀਕਤ ਦਾ ਜਾਣੂ ਹੋ ਗਿਆ। ਮੌਤ ਤੇ ਵਿਜੇ ਪਾ ਲਈ।

ਜੇ ਕੋ ਜਨਮ ਮਰਨ ਤੇ ਡਰੈ
ਸਾਧ ਜਨਾਂ ਕੀ ਸਰਨੀ ਪਰੈ,,
(ਸ੍ਰੀ ਸੁਖਮਨੀ ਸਾਹਿਬ)

ਪਿਤਾ ਨੇ ਹੋਣਹਾਰ ਜਾਣਕੇ ਫਾਰਸੀ ਪੜ੍ਹਨ ਲਈ ਸਕੂਲ ਵਿਚ ਬਿਠਾ ਦਿਤਾ। ਇਹਨਾਂ ਦਿਨਾਂ ਵਿਚ ਲਾਹੌਰ ਦੀ ਹਕੂਮਤ ਜ਼ਕਰੀਆ ਖਾਨ(ਖਾਨ ਬਹਾ-ਦੁਰ) ਦੀ ਸੀ। ਇਸਲਾਮੀ ਸ਼ਰਹ ਦਾ ਜ਼ੋਰ ਸੀ ਕਿਸੇ ਸਾਥੀ ਵਿਦਿਆਰਥੀਆਂ ਨੇ ਦੇਵੀ ਦੀ ਸ਼ਾਨ ਵਿਚ ਅਪਮਾਨ ਜਨਕ ਸ਼ਬਦ ਕਹੇ ਜਿਸਤੇ ਹਕੀਕਤ ਰਾਏ ਨੇ ਬੜੇ ਪਿਆਰ ਨਾਲ ਬੇਨਤੀ ਕੀਤੀ ਕਿ ਜੇ ਕੋਈ ਬੀਬੀ ਫਾਤਿਮਾ ਜੀ(ਸਪੁਤ੍ਰੀ ਹਜ਼ਰਤ ਮੁਹੰਮਦ ਸਾਹਿਬ ਲਈ ਅਜਿਹੇ ਕੋੜੇ ਸ਼ਬਦ ਵਰਤੇ ਤਾਂ ਉਸਨੂੰ ਉਤਨਾ ਹੀ ਦੁਖ ਮਹਿਸੂਸ ਹੋਵੇਗਾ ਜਿਤਨਾ ਉਸਨੂੰ ਦੇਵੀ ਜੀ ਪ੍ਰਤੀ ਕਹੇ ਅਪਮਾਨ ਜਨਕ ਸ਼ਬਦ ਸੁਣਕੇ ਹੋਇਆ ਹੈ।(ਸਾਨੂੰ ਇਸ ਤੇ ਸਬਕ ਲੈਣਾ ਚਾਹੀਦਾ ਹੈ ਕਿ ਜੇ ਕੋਈ ਆਪਣੇ ਵਡਿਆਂ ਦਾ ਸਤਿਕਾਰ ਚਾਹੁੰਦਾ ਹੈ ਤਾਂ ਦੂਜਿਆਂ ਦੇ ਵਡਿਆਂ ਦਾ ਸਤਿਕਾਰ ਕਰੇ ਤੇ ਜੇ ਕੋਈ ਅਪਮਾਨ ਜਨਕ ਸ਼ਬਦ ਵਰਤੇ ਤਾਂ ਸਮਝੋ ਕਿ ਉਹ ਆਪਣੇ ਪੂਜਨੀਕ ਬਜ਼ੁਰਗਾਂ ਦਾ ਹੀ ਅਪਮਾਨ ਕਰਦਾ ਹੈ।

ਪਰ ਇਸ ਬਾਤ ਦਾ ਬਤੰਗੜ ਬਣਾਇਆ ਗਿਆ ਤੇ ਨੌਬਤ ਜ਼ਕਰੀਆਂ ਖਾਨ ਤੱਕ ਪਹੁੰਚ। ਜਿਸ ਲਈ ਕਾਜ਼ੀਆਂ ਨੇ ਫਤਵਾ ਦਿਤਾ ਕਿ ਜੇ ਇਹ ਆਪਣਾ ਧਰਮ ਤਿਆਗ ਕੇ ਇਸਲਾਮ ਵਿਚ ਆਵੇ ਤਾਂ ਜੀ ਆਇਆਂ, ਨਹੀਂ ਤਾਂ ਕਤਲ ਕੀਤਾ ਜਾਵੇ।

ਇਕ ਕਵੀ ਜੀ ਫੁਰਮਾਂਦੇ ਹਨ।

"ਗੁਰੂ ਤੇਗ ਬਹਾਦੁਰ ਬੋਲਿਆ,
ਧਰ ਪਈਏ ਧਰਮ ਨਾ ਛੋਡੀਏ।

ਸੋ ਸੰਨ ੧੯੪੧ ਵਿਚ ਅਜ ਤੋਂ ਕਰੀਬਨ ੧੪੦ ਸਾਲ ਪਹਿਲਾਂ ਲਾਹੌਰ ਵਿਖੇ ਹਕੀਕਤ ਰਾਏ ਜੀ ਨੇ ਧਰਮ ਬਦਲੇ ਸੀਸ ਦੇ ਦਿਤਾ। ਜਿਸ ਕਾਰਨ "ਵੀਰ ਹਕੀਕਤ ਰਾਏ ਧਰਮੀ" ਨਾਂਮ ਨਾਲ ਪ੍ਰਸਿਧ ਹੋਕੇ ਅਮਰ ਹੋ ਗਿਆ।

ਇਹ ਸਾਡੇ ਲਈ ਵੰਗਾਰ ਹੈ ਜੋ ਅਸੀਂ ਪੈਰ ਪੈਰ ਤੇ ਟਕੇ ਟਕੇ ਲਈ ਨਾਸ਼ਵਾਨ ਚੌਧਰਾਂ ਤੇ ਕੁਰਸੀਆਂ ਲਈ ਧਰਮ ਨੂੰ ਤਿਲਾਂਜਲੀ ਦੇ ਦਿੰਦੇ ਹਾਂ।

ਬਸੰਤ ਦੀ ਦੂਜੀ ਵੰਗਾਰ ਹੈ, ਸ੍ਰੀ ਬਾਬਾ ਰਾਮ ਸਿੰਘ ਜੀ ਭੈਣੀ ਸਾਹਿਬ ਵਾਲੇ, ਇਹ ਮਹਾਂ ਪੁਰਖ ਇਕ ਇਤਿਹਾਸਕਾਰ ਅਨੁਸਾਰ ਸਿਖ ਰਾਜ ਦੇ ਦਿਨੀ ਸੰਨ ੧੮੧੪(ਸੰਮਤ ੧੮੭੨) ਪਿੰਡ ਰਾਈਆਂ ਜਿਲਾ ਲੁਧਿਆਣਾ ਵਿਖੇ ਪ੍ਰਗਟ ਭਾਗ-ਸ਼ਾਲੀ ਸ੍ਰ: ਜਸਾ ਸਿੰਘ ਤੇ ਪਤੀਵਰਤਾ ਮਾਤਾ ਸਦਾ ਕੌਰ ਦੇ ਗ੍ਰਹਿ ਰੁਸ਼ਨਾਈ ਕੀਤੀ,ਆਪ ਜੀ ਨੂੰ ਬਚਪਨ ਤੋਂ ਹੀ ਨਾਮ ਸਿਮਰਨ ਦਾ ਡੂੰਘਾ ਪ੍ਰੇਮ ਸੀ ਜਿਵੇਂ ਧਰੋਂ ਹੀ ਨਾਮ ਜਪਣ ਤੇ ਜਪਾਣ ਆਏ ਹੋਣ, ਆਪ ਚੜ੍ਹਦੀ ਜਵਾਨੀ ਹੀ ਲਾਹੌਰ ਦਰਬਾਰ ਦੀ ਸਿਖ ਫੌਜ ਵਿਚ ਭਰਤੀ ਹੋ ਗਏ (ਦਰ ਅਸਲ ਫੌਜ ਨੇ ਖੜ ਬੜੇ ਮਹਾਂ ਪੁਰਖ ਪੈਦਾ ਕੀਤੇ ਹਨ। (ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ,ਬਾਬਾ ਮਘਰ ਸਿੰਘ ਜੀ ਬਾਬਾ ਅੱਤਰ ਸਿੰਘ ਜੀ ਰੇਰੂਸਾਹਿਬ, ਬਾਬਾ ਕਿਸ਼ਨ ਸਿੰਘ ਜੀ ਰਾੜਾ ਸਾਹਿਬ ਆਦਿਕ ਬੇਅੰਤ ਗੁਰੂ ਘਰ ਦੇ ਲਾਲ ਪ੍ਰਗਟ ਹੋਏ ਹਨ।) ਆਪ ਜੀ ਦਾ ਅਨੰਦ ਕਾਰਜ ਧਰੋੜ ਜਿਲਾ ਲੁਧਿਆਣਾ ਨਿਵਾਸੀ ਸਤਿ-ਕਾਰ ਯੋਗ ਬੀਬੀ ਜਸਾਂ ਨਾਲ ਹੋਇਆ। ਆਪ ੨੭ ਸਾਲ ਦੀ ਆਯੂ ਵਿਚ ਹੀ ਫੌਜ ਦੀ ਸਵਾ ਛਡਕੇ ਸਿਖੀ ਦੀ ਸੇਵਾ ਲਈ ਤਤਪਰ ਹੋ ਗਏ। ਆਪ ਨੇ ਹੈਡਕੁਆਟਰ ਸ੍ਰੀ ਭੈਣੀ ਸਾਹਿਬ ਵਿਖੇ ਬਣਾਇਆ ਸਿਖ ਰਾਜ ਦਾ ਸੂਰਜ ਜੋ ਫੁਟ ਕਾਰਨ ਡੁਬ ਰਿਹਾ ਸੀ(ਜਿਵੇਂ ਹੁਣ ਸਾਡੇ ਲੀਡਰਾਂ ਦੀ ਸਵਾਰਥਾਂ ਭਰੀ ਫੁਟ ਨੇ ਥੋੜੀ ਬਹੁਤ ਜੋ ਰਾਜ ਸੱਤਾ ਪ੍ਰਾਪਤ ਹੋਈ

ਸੀ,ਉਸ ਦੀ ਬੁਰੀ ਤਰ੍ਹਾਂ ਸਮਾਪਤੀ ਕੀਤੀ,ਪਿਛਲੇ ਇਤਹਾਸ ਤੋਂ ਜਾਣੂ ਹੋਣ ਦੇ ਬਾਵਜੂਦ ਸੁਆਹ ਉਡਾਈ ਹੈ। ਦਰ ਅਸਲ ਏਕਤਾ ਧਰਮੀਆਂ ਦੀ ਹੀ ਹੋਇਆ ਕਰਦੀ ਹੈ।

"ਹਮ ਜਿਨਸ ਬਾ ਹਮ ਜਿਨਸ ਕੁਨਦ ਪ੍ਰਵਾਜ਼
ਕਬੂਤਰ ਬਾ ਕਬੂਤਰ ਬਾਜ਼ ਬਾ ਬਾਜ਼,,

ਅਧਰਮੀ ਨਿਸ਼ਰਧਕਾਂ ਦੇ ਟੋਲੇ ਵਿਚ ਸ਼ਰਧਾ-ਵਾਨ ਤੇ ਧਰਮੀ ਕਦ ਵੜਦੇ,ਤਦ ਬਾਬਾ ਬੀਰ ਸਿੰਘ ਜੀ ਨੌਰੰਗਾ ਬਾਦ ਵਾਲਿਆਂ ਦੇ ਜਾਨਸ਼ੀਨ (ਸੰਪ੍ਰਦਾ ਭਾਈ ਸਾਹਿਬ ਭਾਈ ਦਯਾ ਸਿੰਘ ਜੀ ਮੁਖੀ ਪਿਆਰੇ) ਬਾਬਾ ਮਹਾਰਾਜ ਸਿੰਘ ਜੀ ਨੇ ਸਿਖ ਰਾਜ ਮੁੜ ਸਥਾਪਨ ਕਰਨ ਲਈ ਯਤਨ ਕੀਤੇ, ਸਾਰਾ ਜੀਵਨ ਇਸ ਪਾਸੇ ਲਾ ਦਿਤਾ, ਅੰਤ ਸਿੰਘਾ-ਪੁਰ ਜਾ ਸ਼ਹਾਦਤ ਦਾ ਜਾਮ ਪੀਕੇ ਅਮਰ ਹੋ ਗਏ। ਇਸ ਬਸੰਤ ਪੰਚਮੀ ਵਾਲੇ ਦਿਨ ਔਣ ਵਾਲੇ ਬਾਬਾ ਰਾਮ ਸਿੰਘ ਜੀ ਨੇ ਸੋਚਿਆ ਕਿ ਬਸੰਤ ਦਾ ਅਰਥ ਹੈ"ਵਸਨੀਕ" ਸਿਖ ਕੌਮ ਕਿਦੇ ਦੀ ਵਸਨੀਕ ਹੋਈ, ਦੇਸ਼ ਤਾਂ ਅੰਗਰੇਜ਼ ਨੇ ਮਲ ਲਿਆ। ਸੋ ਆਪ ਜੀ ਨੇ ਸਿਖ ਵਸੋਂ ਲਈ ਸੁਤੰਤ੍ਰ ਘਰ ਬਨਾਣ ਲਈ ਅਥਵਾ ਅੰਗਰੇਜ਼ ਨੂੰ ਪੰਜਾਬ ਤਥਾ ਭਾਰਤ ਚੋਂ ਕਢਣ ਲਈ ਭਾਰਤ ਮਾਤਾ ਦੀ ਗੁਲਾਮੀ ਦੀ ਜੰਜੀਰ ਕਟਣ ਲਈ ਧਰਮ ਦੀ ਟੇਕ ਲਈ,ਗੁਰਬਾਣੀ ਦੀ ਓਟਲਈ, ਆਪਣੇ ਸੰਗੀਆਂ ਸਾਥੀਆਂ ਨੂੰ ਬਸਤ੍ਰ ਸ਼ਰੀਰ,ਚਲਣ ਤੇ ਆਤਮਾ ਦੀ ਸਵਛੱਤਾ ਦਾ ਉਪਦੇਸ਼ ਦਿਤਾ, ਨਾਮ ਜਪਨਾ ਤੇ ਜਪਾਣਾ,ਜੋ ਅਸਲੀ ਗੁਰ ਸਿਖੀ ਮਾਰਗ ਹੈ,"ਵਾਹਿਗੁਰੂ" ਗੁਰਮੰਤ੍ਰ ਦਾ ਅਭਯਾਸ ਕਰਾਯਾ (ਦੇਖੋ ਪੰਜਾਬੀ ਮਹਾਨ ਕੋਸ਼ ਐਸੀ ਸ਼ਰਧਾ ਨਾਲ ਨਾਮ ਜਪਿਆ ਕਿ ਜੋ ਇਹਨਾਂ ਦੀ ਸੰਗਤ ਵਿਚ ਆਇਆ ਉਚੇ ਸੁਚੇ ਗੁਰਮੁਖੀ ਜੀਵਨ ਵਾਲਾ ਨਾਮ ਅਭਿਯਾਸੀ ਹੋਇਆ। ਜਿਸ ਕਰਕੇ ਆਪ ਜੀ ਦੇ ਸੰਗੀਆਂ ਸਮਰਥਕਾਂ ਨੂੰ'ਨਾਮਧਾਰੀਏ" ਕਹਿਣ ਲਗ ਪਏ। ਆਪ ਜੀ ਨੇ ਸ਼ਿਖ ਰਾਜ ਦੀ ਛੁਟ ਤੇ ਅੰਗ੍ਰੇਜ਼ ਦੀ ਗੁਲਾਮੀ ਕਾਰਨ ਸਿਖੀ ਦੀ ਢਹਿੰਦੀ ਕਲਾ ਅਤੇ ਦੁਰਦਸ਼ਾ ਨੂੰ ਠੱਲ ਪਾਕੇ ਸਿਖੀ ਮੁੜ ਸੁਰਜੀਤ ਕੀਤੀ, ਤੇ ਸੰਸਾਰ ਨੂੰ ਦਸਿਆ ਕਿ ਸਿਖ ਧਰਮ ਕੀ ਹੈ।

ਆਪ ਨੇ ਸਾਰਾ ਸਮਾ ਸਿਖ ਧਰਮ ਦੇ ਪਸਾਰੇ ਤੇ ਸਿਖ ਰਾਜ ਦੀ ਅਥਵਾ ਧਰਮ ਤੇ ਨਿਆਂ ਦੇ ਰਾਜ ਦੀ ਮੁੜ ਸਥਾਪਨਾ ਲਈ ਲਾਇਆ,ਆਪ ਜੀ ਅੰਦਰ ਇਹ ਨਿਸ਼ਾਨਾ ਇਤਨਾ ਮਹੱਤਵ ਪੂਰਨ ਸੀ ਕਿ ਗਰਿਫਤਾਰੀ ਸਮੇਂ ਦੇਸ਼ ਨਿਕਾਲੇ ਸਮੇਂ ਇਹ ਬਚਨ ਕਹੇ ਕਿ' ਮੈਂ ਆਪਣੇ ਮੰਤਵ ਦੀ ਪੂਰਤੀ ਲਈ ਫਿਰ ਵੀ ਆਵਾਂਗਾ।"

ਆਪ ਜੀ ਰੰਗੂਨ ਵਿਖੇ ਸੰਨ ੧੮੮੫ ਵਿਚ ਅਜ ਤੋਂ ੯੫ ਸਾਲ ਪਹਿਲਾਂ ਸਾਡੀਆਂ ਨਜ਼ਰਾਂ ਤੋਂ ਉਹਲੇ ਹੋ ਗਏ। ਅਜ ਉਹਨਾਂ ਦੀ ਅਦੁਤੀ ਕੁਰਬਾਨੀ ਦੇ ਸਦਕੇ ਅੰਗਰੇਜ਼ ਜਾ ਚੁਕਾ ਹੈ,ਉਸਦੇ ਜਾਣ ਨਾਲ ਮੁਸਲਮਾਨਾਂ ਆਪਣੇ ਲਈ"ਬਸੰਤ" ਮਨਾਈ ਭਾਵ ਵਸਣ ਲਈ ਸੁਤੰਤ੍ਰ ਘਰ(ਪਾਕਿਸਤਾਨ) ਬਣਾ ਲਿਆ,ਹਿੰਦੂ ਵੀਰਾਂ"ਬਸੰਤ" ਮਨਾਈ, ਭਾਵੇਂ ਵਸਨ ਲਈ ਸੁਤੰਤ੍ਰ ਘਰ(ਭਾਰਤ) ਬਣਾ ਲਿਆ ਪਰ ਸਿਖਾਂ ਦੀ "ਬਸੰਤ" ਸੁਤੰਤ੍ਰ ਵਸਨੀ ਸਾਡੀ ਲੀਡਰ ਸ਼ਿਪ ਨੇ ਖੋ ਲਈ ਹੈ,ਅਜ ਸੁਤੰਤਤ ਹੁੰਦੇ ਹੋਏ ਵੀ ਇਹ ਇਤਿਹਾਸ ਪੜਦੇ ਹੋਏ ਵੀ (ਚੰਦ ਨਾਸ਼ਵਾਨ ਚੌਧਰਾਂ ਲਈ) ਫੁਟ ਦੇ ਅਧੀਨ ਹੋਏ ਹੋਏ ਧਰਮ ਤੋਂ ਦਿਨ ਪ੍ਰਤਿ ਦਿਨ ਦੂਰ ਜਾ ਰਹੇ ਹਨ। ਕੁਰਸੀ ਪਹਿਲਾਂ, ਸਿਖੀ ਜਾਂ ਧਰਮ ਪਿਛੋਂ ਸਾਡੀ ਹਾਸੋ ਹੀਣੀ ਹਾਲਤ ਇਸ ਮੌਜੂਦਾ ਲੀਡਰ ਸ਼ਿਪ ਨੇ ਕੀਤੀ ਹੈ।

ਇਹ ਬਸੰਤ ਤਿਉਹਾਰ ਨਹੀਂ ਵੰਗਾਰ ਹੈ ਕਿ ਧਰਮ ਸੰਭਾਲੋ ਰਾਜ ਤੁਹਾਡੇ ਪਿਛੇ ਲਗਿਆ ਫਿਰੇਗਾ।

"ਦਾਤ ਪਿਆਰੀ ਵਿਸਰਿਆ ਦਾਤਾਰ"

ਦੀ ਹਾਲਤ ਛਡਕੇ ਸਿਖ ਬਣੋ। ਪੰਜ ਪਿਆਰੇ ਤਾਂ ਬੜੇ ਬਣ ਬਣ ਬਹਿੰਦੇ ਹਾਂ ਅਤੇ ਪੰਜਾਂ ਪਿਆਰਿਆਂ ਦੇ ਹਿਸੇ ਦੀ ਦੇਗ ਵੀ ਪ੍ਰਸੰਨ ਹੋਕੇ ਲੈਂਦੇ ਹਾਂ। ਆਉ ਇਸ ਵੰਗਾਰ ਨੂੰ ਵੀ ਕਬੂਲ ਕਰੀਏ,ਤੇ ਵੀਰ ਹਕੀ-ਕਤ ਰਾਏ ਜੀ ਧਰਮੀ,ਬਾਬਾ ਮਹਾਰਾਜ ਸਿੰਘ ਜੀ ਬਾਬਾ ਰਾਮ ਸਿੰਘ ਜੀ ਦੇ ਆਦਰਸ਼ਮਈ ਬੇਮਿਸਾਲ ਜੀਵਨ ਤੋਂ ਅਗਵਾਈ ਪ੍ਰਾਪਤ ਕਰਕੇ ਬਸੰਤ ਮਨਾ-ਈਏ।

# ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨ ਹਾਰੋ ਜਾਨੈ

[ਜਸਬੀਰ ਕੌਰ ਸ਼ਿਮਲਾ

ਸ੍ਰਿਸ਼ਟੀ ਦੀ ਉਤਪਤੀ ਕਰਨ ਤੋਂ ਪਹਿਲਾਂ ਸ੍ਰਿਸ਼ਟੀ ਦਾ ਰਚਨਹਾਰ ਇਕ ਸੁੰਨ ਸਮਾਧੀ ਲਾਕੇ ਬੈਠਾ ਸੀ। ਇਸੇ ਨਿਰੰਕਾਰ ਨੇ ਜਦੋਂ ਉਤਪਤੀ ਕਰਨੀ ਚਾਹੀ ਤਾਂ ਆਪਣਾ ਰੂਪ ਸਰਗੁਣ ਬਣਾਇਆ ਅਤੇ ਵੇਲੇ ਵੇਲੇ ਨਾਲ ਵਖਰੇ ਵਖਰ ਜੁਗਾਂ ਵਿੱਚ ਵਖਰਾ ਵਖਰਾ ਰੂਪ ਧਾਰਨ ਕੀਤਾ। ਜਿਥੋਂ ਤਕ ਗੁਰਬਾਣੀ ਸਾਨੂੰ ਦਸਦੀ ਹੈ ਉਸ ਹਿਸਾਬ ਨਾਲ ਸਤਿਜੁਗ ਤੋਂ ਲੈਕੇ ਕਲਜੁਗ ਤਕ ਉਸ ਕਰਤੇ ਨੇ ਆਪਣਾ ਵਖਰਾ ਵਖਰਾ ਰੂਪ ਇਸਤਰਾਂ ਧਾਰਨ ਕੀਤਾ—

ਸਤਿਜੁਗ ਤੈ ਮਾਣਿਓ
ਛਲਿਓ ਬਲਿ ਬਾਵਨ ਭਾਇਓ।
ਤ੍ਰੇਤੈ ਤੈ ਮਾਣਿਓ
ਰਾਮੁ ਰਘੁਵੰਸ ਕਹਾਇਓ।
ਦੁਆਪਰ ਕ੍ਰਿਸ਼ਨ ਮੁਰਾਰ ਕੰਸ ਕ੍ਰਿਤਾਰਥ ਕੀਓ।
ਉਗ੍ਰਸੈਨ ਕਉ ਰਾਜੁ ਅਭੈ ਭਗਤਹ ਜਨ ਦੀਓ।
ਕਲਿਜੁਗਿ ਪ੍ਰਮਾਣ ਨਾਨਕ ਗੁਰ
ਅੰਗਦ ਅਮਰ ਕਹਾਇਓ।
ਸ੍ਰੀ ਗੁਰੂ ਰਾਜੁ ਅਬਿਚਲੁ ਅਟਲ
ਆਦਿ ਪੁਰਖ ਫੁਰਮਾਇਓ।

ਉਸ ਕਾਠ ਕੀ ਪੁਤਰੀ ਨੂੰ ਖਿਲਾਵਨਹਾਰੇ ਬਾਜੀਗਰ ਨੇ ਸਤਜੁਗ ਵਿਚ ਬਾਵਨ ਰੂਪੀ ਬਣਕੇ ਰਾਜੇ ਬਲ ਨੂੰ ਐਸਾ ਛਲਿਆ ਕਿ ਉਸਨੂੰ ਆਪਣੇ ਪਵਿਤ੍ਰ ਚਰਨਾਂ ਦੀ ਛੂਹ ਦੇਕੇ ਪਤਾਲ ਦਾ ਰਾਜਾ ਬਣਾ ਦਿਤਾ ਤੇ ਅਜੇ ਵੀ ਉਸਦੇ ਦਵਾਰੇ ਤੇ ਅਧਾ ਕਰੂੰ ਧਰਤੀ ਬਦਲੇ ਖਲੋਤਾ ਹੋਇਆ ਹੈ। ਫਿਰ ਤ੍ਰੇਤਾ ਜੁਗ ਵਿਚ ਉਸ ਬਾਜੀਗਰ ਨੇ ਆਪਣਾ ਰੂਪ ਵਟਾਕੇ ਰਾਮਚੰਦ੍ਰ ਜੀ ਦਾ ਰੂਪ ਧਾਰਨ ਕੀਤਾ ਅਤੇ ਰਾਵਣ ਰਾਹੀਂ ਨਿਜ ਸ਼ਕਤੀ ਸੀਤਾ ਜੀ ਦਾ ਹਰਨ ਕਰਵਾਇਆ ਅਤੇ ਰਾਖਸ਼ਾਂ ਦਾ ਸੰਘਾਰ ਕਰਨ ਦਾ ਨਾਟਕ ਰਚਿਆ। ਫਰ ਆਇਆ ਦੁਆਪਰ ਜੁਗ, ਹੁਣ ਉਸਨੇ ਕ੍ਰਿਸ਼ਨ ਰੂਪ ਵਿਚ ਕੰਸ ਦਾ ਨਾਸ ਕਰਨ ਦੀ ਲੀਲਾ ਰਚਾਈ। ਅਜਕਲ ਅਗਨੀ ਦੇ ਰਥ ਵਾਲੇ ਕਲਿਜੁਗ ਵਿੱਚ ਗੁਰੂ ਨਾਨਕ ਦੇਵ ਜੀ ਦਾ ਰੂਪ ਧਾਰਕੇ ਆਪਣੀ ਬਣਾਈ ਹੋਈ ਲੁਕਾਈ ਦਾ ਉਧਾਰ ਕਰਨ ਲਈ 'ਸਾਰਾ ਕਲਜੁਗ ਭੋਗਸੀ ਨਾਨਕ ਧਰ ਅਵਤਾਰ' ਦੇ ਸਿਧਾਂਤ ਨੂੰ ਅਮਲ ਵਿਚ ਲਿਆਉਂਦਿਆਂ ਅਬਚਲ ਗਦੀ ਦੀ ਨੀਂਹ ਧਰ ਦਿਤੀ। ਉਸ ਕਰਤਾ ਪੁਰਖ ਨੇ ਗੁਰੂ ਨਾਨਕ ਦੇਵ ਜੀ ਤੋਂ ਆਪਣੀ ਜੋਤ ਲਹਿਣੇ ਦੇ ਰੂਪ ਵਿਚ ਬਦਲਕੇ ਅੰਗਦ ਨਾਂ ਰਖਾਇਆ। ਅਤੇ ਫਿਰ ਇਸੇਤਰਾਂ ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਤੋਂ ਹੁੰਦੇ ਹੋਏ ਯਾਰ੍ਹਵਾਂ ਰੂਪ ਸਤਿਗੁਰੂ ਬਾਲਕ ਸਿੰਘ ਜੀ ਦਾ ਬਣਾ ਲਿਆ। 'ਜੋਤ ਓਹਾ ਜੁਗਤਿ ਸਾਇ ਸਹਿ ਕਾਇਆ ਫੇਰ ਪਲਟੀਐ' ਦੇ ਅਨੁਸਾਰ ਆਦਿ ਕਾਲ ਤੋਂ ਇਕੋ ਜੋਤ ਚਲੀ ਆ ਰਹੀ ਹੈ ਅਤੇ 'ਸਾਧਨ ਲਖਾ ਮੂੜ੍ਹ ਨਹੀਂ ਪਾਯੋ' ਦੇ ਅਨੁਸਾਰ ਸੰਤਾਂ ਸਾਧਾਂ ਨੇ ਤਾਂ ਇਸ ਜੋਤ ਨੂੰ ਪਛਾਣ ਲਿਆ ਪਰ ਅਸਾਧ ਪਛਾਣ ਨਾ ਸਕੇ।

"ਗੁਪਤ ਗਿਆਰਵਾਂ ਖੇਲਸੀ ਕੋਇ ਕੁ ਪਾਵੈ ਪਾਰ" ਦੇ ਅਨੁਸਾਰ ਗਿਆਰ੍ਹਵਾਂ ਰੂਪ ਗੁਪਤ ਹੀ ਰਿਹਾ। ਕਿਸੇ ਵਿਰਲੇ ਨੂੰ ਹੀ ਆਪਣੀ ਲਖਤਾ ਕਰਾਈ। ਇਸੇ ਕਾਰਨ ਧਰਤੀ ਤੇ ਪਾਪ ਵਧ ਗਿਆ। ਸੰਤਾਂ ਸਾਧਾਂ ਨੂੰ ਦੁਖ ਦਿਤੇ ਜਾਣ ਲਗੇ। ਡਾਕੂ ਲੁਟੇਰੇ ਦਿਨ ਦੀਵੀਂ ਮੌਜਾਂ ਮਾਨਣ ਲਗੇ। ਗੁਰੂ ਗੋਬਿੰਦ ਸਿੰਘ ਜੀ ਨੇ ਜਿਸ ਕੌਮ ਦਾ ਆਚਰਨ ਇੰਨਾਂ ਉਚਾ ਬਣਾਇਆ ਸੀ, ਉਹੋ ਕੌਮ ਹੀ ਇੰਨੀ ਗਿਰ ਗਈ, ਕਿ ਘਰ ਘਰ ਵਿੱਚ ਮਾਸ ਸ਼ਰਾਬ ਵਰਤਿਆ ਜਾਣ ਲਗ ਪਿਆ। ਲੋਕੀਂ ਨਸ਼ਿਆਂ ਦੇ ਮੁਥਾਜ ਹੋ ਗਏ। ਵੇਸਵਾਵਾਂ ਨੂੰ ਘਰਾਂ ਵਿੱਚ ਨਚਾਉਣਾ ਆਪਣੀ ਸ਼ਾਨ ਸਮਝੀ ਜਾਣ ਲਗੀ। ਧਰਮ ਰੂਪੀ ਧੌਲ ਕੰਬ ਉਠਿਆ। ਧਰਤੀ ਆਪਣੇ ਭਗਵਾਨ ਦੇ ਚਰਨਾਂ ਵਿੱਚ ਪ੍ਰਾਰਥਕ ਹੋਈ ਕਿ 'ਹੇ ਅਕਾਲ ਪੁਰਖ ਬਹੁੜ' ਤੇਰੇ ਬਿਨਾਂ ਹੁਣ ਹੋਰ ਕੋਈ ਸਹਾਰਾ ਨਹੀਂ। ਧਰਤੀ

ਦੀ ਪੁਕਾਰ ਸੁਣਕੇ ਉਸ ਮੌਜੀ ਠਾਕੁਰ ਨੇ ਇਕ ਹੋਰ ਨਵਾਂ ਖਲ ਰਚਾਇਆ। ਬਾਬਾ ਜੱਸਾ ਸਿੰਘ ਜੀ ਦੇ ਘਰ ਬਾਲਕ ਦੇ ਜਨਮ ਵੇਲੇ ਇਕ ਮਸ਼ਕ ਜੇਹੀ ਪੈਦਾ ਹੋਈ। ਉਸ ਅਜੂਨੀ ਨ ਨਾ ਜਨਮ ਲੈਣਾ ਸੀ ਅਤੇ ਨਾ ਹੀ ਲਿਆ। ਬਾਬਾ ਜਸਾ ਸਿੰਘ ਜੀ ਉਸ ਮਸ਼ਕ ਨੂੰ ਘਰ ਵਿਚ ਦਬ ਦਿਤਾ। ਪਰ ਇਹ ਕੀ! ਘਰ ਆਉਣ ਤੇ ਉਹਨਾਂ ਨੂੰ ਅਸਮਾਨ ਵਿਚ ਪਰੀਆਂ ਦੇ ਨੱਚਣ ਗਾਉਣ ਦੀਆਂ ਅਵਾਜਾਂ ਆਈਆਂ। ਹਵਾ ਵਿੱਚ ਸਾਰੇ ਪਾਸੇ ਖੁਸ਼ਬੂ ਫੈਲ ਗਈ। ਇੰਨੇ ਨੂੰ ਅੱਖਾਂ ਚੁੰਧਿਆਉਣ ਵਾਲੀ ਇਕ ਰੌਸ਼ਨੀ ਹੋਈ ਤੇ ਨਾਲ ਹੀ ਬੱਚੇ ਦੇ ਰੋਣ ਦੀ ਅਵਾਜ ਆਈ। ਮਾਤਾ ਸਦਾ ਕੌਰ ਜੀ ਦੇ ਪਲੰਘ ਤੇ ਇਕ ਅਲੌਕਿਕ ਰੂਪ ਵਾਲੇ ਬਾਲਕ ਨੂੰ ਖੇਡਦਿਆਂ ਵੇਖਕੇ ਬਾਬਾ ਜਸਾ ਸਿੰਘ ਜੀ ਦੇ ਨਾਲ ਨਾਲ ਮਾਤਾ ਸਦਾ ਕੌਰ ਜੀ ਦੀ ਖੁਸ਼ੀ ਦੀ ਹੱਦ ਨਾ ਰਹੀ। ਜਗਤ ਦਾ ਪਾਲਣਹਾਰ ਇਕ ਬਾਲਕ ਦੇ ਰੂਪ ਵਿਚ ਧਰਤੀ ਤੇ ਅਵਤਾਰ ਧਾਰ ਚੁਕਾ ਸੀ।

ਮਾਤਾ ਪਿਤਾ ਨੇ ਬਚੇ ਦਾ ਨਾਂ ਰਾਮ ਸਿੰਘ ਰਖਿਆ। ਇਸ ਬਾਲਕ ਦੀਆਂ ਖੇਡਾਂ ਵੀ ਨਿਰਾਲੀਆਂ ਸਨ। ਜਦੋਂ ਕਿ ਹੋਰ ਬਚੇ ਕਈ ਕਿਸਮ ਦੀਆਂ ਵਖਰੀਆਂ ਵਖਰੀਆਂ ਖੇਡਾਂ ਖੇਡਦੇ, ਇਹ ਬਾਲਕ ਸਮਾਧੀ ਲਾਕੇ ਸਿਮਰਨ ਕਰਦਾ। ਪਿਤਾ ਜੱਸਾ ਸਿੰਘ ਜੀ ਦੇ ਨਾਲ ਵਾਹੀ ਦਾ ਕੰਮ ਕਰਨਾ ਵੀ ਉਸ ਬਾਲਕ ਦੇ ਕੰਮਾਂ ਵਿੱਚੋਂ ਇਕ ਜਰੂਰੀ ਕੰਮ ਸੀ।

ਹੌਲੀ ਹੌਲੀ ਵਕਤ ਬੀਤਨ ਨਾਲ ਬਚਪਨ ਤੋਂ ਬਾਅਦ ਜੁਆਨੀ ਆਈ। ਦੁਨੀਆਂ ਦੀ ਰੀਤੀ ਦੇ ਅਨੁਸਾਰ ਰਾਜਾਨ ਰਾਜ ਨੇ ਇਕ ਛੋਟੇ ਜਿਹੇ ਰਾਜੇ ਰਣਜੀਤ ਸਿੰਘ ਦੀ ਫੌਜ ਵਿਚ ਨੌਕਰੀ ਕਰ ਲਈ। ਇਸ ਕੌਤਕ ਹਾਰ ਨੇ ਇਥੇ ਵੀ ਕੌਤਕ ਕਰਨੇ ਸੁਰੂ ਕਰ ਦਿਤੇ। ਲਾਹੌਰ ਤੋਂ ਫੌਜ ਦੇ ਨਾਲ ਹਜਰੋ ਸਾਹਿਬ ਗਏ ਅਤੇ ਓਥੇ ਗੁਰੂ ਬਾਲਕ ਸਿੰਘ ਜੀ ਨੂੰ ਜਿਹੜੀ ਗੁਰਤਾ ਦੀ ਅਮਾਨਤ ਦਸਵੇਂ ਗੁਰੂ ਗੋਬਿੰਦ ਸਿੰਘ ਜੀ ਦੇ ਰੂਪ ਵਿਚ ਸੌਂਪੀ ਸੀ ਉਹ ਸੰਭਾਲੀ ਅਤੇ ਫਿਰ ਵਾਪਸ ਲਾਹੌਰ ਆ ਗਏ। ਮਹਾਰਾਜਾ ਰਣਜੀਤ ਸਿੰਘ ਨੂੰ ਭਵਿਖਤ ਬਾਣੀ ਕਰਦਿਆਂ ਦਸਿਆ ਕਿ ਲਾਹੌਰ ਵਿਚੋਂ ਸਿਖੀ ਰਾਜ ਖਤਮ ਹੋਕੇ ਅੰਗ੍ਰੇਜ਼ੀ ਰਾਜ ਹੋ ਜਾਵੇਗਾ, ਜਿਸਨੂੰ ਸੁਣਕੇ ਰਣਜੀਤ ਸਿੰਘ ਨੇ ਬੰਦੀ ਛੋੜ ਨੂੰ ਬੰਦੀਖਾਨੇ ਵਿੱਚ ਬੰਦ ਕਰਨ ਦਾ ਹੁਕਮ ਦੇ ਦਿਤਾ। ਪਰ ਓਨੇ ਦਿਨ ਉਹ ਆਪ ਵੀ ਰੋਟੀ ਨਾ ਖਾ ਸਕਿਆ ਅਤੇ ਮਜਬੂਰ ਹੋਕੇ ਉਸਨੂੰ ਰਿਹਾ ਕਰਨ ਦਾ ਹੁਕਮ ਦੇਣਾ ਪਿਆ। ਸਿਖ ਸੈਨਕਾਂ ਦੇ ਆਚਰਨ ਵਿਚ ਆਈ ਗਿਰਾਵਟ ਨੂੰ ਵੇਖਕੇ ਆਪ ਨੇ ਆਪਣੀ ਬੰਦੂਕ ਦਰਿਆ ਵਿਚ ਸੁਟ ਦਿਤੀ ਅਤੇ ਵਾਪਸ ਸ੍ਰੀ ਭੈਣੀ ਸਾਹਿਬ ਆ ਗਏ।

ਉਸ ਅਕਾਲ ਪੁਰਖ ਨੇ ਜਿਸ ਧੌਲ ਧਰਮ ਦੀ ਰਖਿਆ ਲਈ ਅਵਤਾਰ ਧਾਰਿਆ ਸੀ ਹੁਣ ਉਸਦੀ ਰਖਿਆ ਕਰਨ ਲਈ ਆਪਣਾ ਆਪ ਪ੍ਰਗਟ ਕਰ ਵਿਖਾਇਆ ਅਤੇ ਲਖਾਂ ਹੀ ਲੋਕਾਂ ਦੀ ਇਕ ਸੰਗਤ ਬਣਾ ਲਈ। ਜਿਸ ਤੇ ਕਿਰਪਾ ਕਰਨੀ ਹੁੰਦੀ ਸੀ ਉਸ ਨੂੰ ਅੰਦਰੋਂ ਹੀ ਪ੍ਰੇਰਨਾ ਦਿੰਦੇ ਅਤੇ ਉਹ ਮਨੁਖ ਇਸਤਰ੍ਹਾਂ ਖਿਚਿਆ ਚਲਿਆ ਆਉਂਦਾ, ਜਿਸਤਰ੍ਹਾਂ ਮਿਕਨਾਤੀਸ ਵਲ ਲੋਹਾ। ਪ੍ਰੇਰਨਾ ਦੇਣ ਦੇ ਵੀ ਕਈ ਢੰਗ ਸਨ। ਜਦੋਂ ਇਕ ਬਚੇ ਦੀ ਲਾਸ਼ ਨੂੰ ਚਿਤਾ ਦੀ ਅੱਗ ਵਿਚੋਂ ਖਿਚਕੇ ਕਢ ਲਿਆ ਤਾਂ ਉਹ ਬੱਚਾ ਜੀਉ ਪਿਆ ਅਤੇ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਆਪ ਮੁਹਾਰਾ ਬੋਲ ਉਠਿਆ'ਹੈਂ ਇਹ ਉਹ ਹੀ ਹਨ ਜਿਹਨਾਂ ਦੇ ਮੈਂ ਅਗੋ ਜਾਕੇ ਦਰਸ਼ਨ ਕਰਕੇ ਆਇਆ ਹਾਂ। ਇਹ ਤਾਂ ਦਰਗਾਹ ਦੇ ਮਾਲਕ ਨੇ। ਇਹਨਾਂ ਦੀ ਬੰਦਗੀ ਕਰਨ ਵਾਲੇ ਤਾਂ ਦਰਗਾਹ ਵਿਚ ਵੀ ਇਜਤ ਪਾਂਦੇ ਹਨ।

ਇਸੇ ਤਰ੍ਹਾਂ ਜਦੋਂ ਮਾਨਾਂ ਵਾਲੇ ਦੇ ਹੋਲੇ ਸਮੇਂ ਇਕ ਸਿਖ ਦੀ ਘੋੜੀ ਥਲੇ ਆਕੇ ਇਕ ਮੁਸਲਮਾਨੀ ਦਾ ਬੱਚਾ ਮਰ ਗਿਆ, ਤਾਂ ਉਸ ਅਰਸ਼ਾਂ ਕੁਰਸ਼ਾਂ ਦੇ ਮਾਲਕ ਨੇ-

"ਚਰਨ ਲਾਇਕੇ ਆਖਿਆ ਉਠ ਬੱਚਾ,
ਕਾਹਨੂੰ ਪਿਆ ਏਂ ਪੈਰ ਪਸਾਰ ਇਥੇ।
ਬੱਚਾ ਉਠ ਬੈਠਾ ਲੋਕੀਂ ਸ਼ਰਨ ਡਿਗੇ,
ਆਖਣ ਆਇਆ ਏ ਆਪ ਕਰਤਾਰ ਇਥੇ।
ਜਾਂ ਫਿਰ ਗੁਰੂ ਨਾਨਕ ਜਾਮਾ ਪਲਟ ਆਇਆ,

ਜਾਂ ਫਿਰ ਲਿਆ ਦਸਮੇਸ਼ ਅਵਤਾਰ ਇਥੇ।

ਇਹ ਤੇ ਰਬ ਦੀ ਜੋਤ ਚਲ ਆਪ ਆਈ,
ਅਰਸ਼ੋਂ ਆਇਆ ਏ ਆਪ ਸਿਰਜਨਹਾਰ ਏਥੇ।

ਇਸ ਸਿਰਜਨਹਾਰ ਨੇ ਜਿਨ੍ਹਾਂ ਨੂੰ ਅਖਾਂ ਬਖਸ਼ੀਆਂ ਉਹਨਾਂ ਨ ਉਹਨਾਂ ਨੂੰ ਪਛਾਣ ਲਿਆ। ਪਰ ਦੂਜੇ ਪਾਸੇ ਉਸ ਦੀ ਅਪਣੀ ਰਜਾ ਦੇ ਅਨੁਸਾਰ ਹੀ ਪੁਜਾਰੀਆਂ ਨੇ ਉਸਨੂੰ ਗਰਦੁਆਰਿਆਂ ਦੇ ਦਰਸ਼ਨ ਇਸ ਲਈ ਨਾ ਕਰਨ ਦਿਤੇ ਕਿ ਕਿਧਰੇ ਉਹ ਗੁਰਦੁਆਰਿਆਂ ਉਤੇ ਕਬਜਾ ਕਰਕੇ ਸਾਨੂੰ ਬਾਹਰ ਹੀ ਨਾ ਕਢ ਦੇਵੇ। ਠੀਕ ਉਸੇਤਰ੍ਹਾਂ ਜਿਸਤਰਾਂ ਗੁਰੂ ਤੇਗ ਬਹਾਦਰ ਜੀ ਨੂੰ ਅੰਮ੍ਰਿਤਸਰ ਗੁਰਦੁਆਰੇ ਦੇ ਦਰਸ਼ਨ ਕਰਨ ਗਿਆਂ ਪੁਜਾਰੀ ਗੁਰਦੁਆਰੇ ਨੂੰ ਜੰਦਰੇ ਲਾਕੇ ਆਪ ਲੁਕ ਗਏ ਸਨ। ਕਈਆਂ ਨੇ ਉਸ ਗੁਰੂ ਨਾਨਕ ਦੇ ਅਵਤਾਰ ਨੂੰ ਆਪਣਾ ਦੁਸ਼-ਮਨ ਸਮਝਿਆ ਅਤੇ ਉਸ ਸਮੇਂ ਦੇ ਭਾਰਤ ਦੇ ਸ਼ਾਸਕ ਅੰਗ੍ਰੇਜ਼ਾਂ ਅਗੇ ਚੁਗਲੀ ਖਾਧੀ ਅਤੇ ਉਸ ਤਿੰਨਾਂ ਲੋਕਾਂ ਦ ਮਾਲਕ ਨੂੰ ਦੇਸ਼ ਨਿਕਾਲਾ ਦੇਣ ਦੀਆਂ ਸਕੀਮਾਂ ਬਣਾਈਆਂ ਗਈਆਂ। ਅੰਗ੍ਰੇਜ਼ ਉਸਨੂੰ ਸਿਰਫ ਇਸ ਲਈ ਆਪਣਾ ਦੁਸ਼ਮਨ ਸਮ-ਝਦੇ ਕਿ ਉਹ ਧਰਮ ਰਖਿਅਕ ਗਊ ਗਰੀਬ ਦਾ ਰਾਖਾ ਭਾਰਤ ਭੂਮੀ ਤੋਂ ਉਹਨਾਂ ਦੇ ਜ਼ੁਲਮ ਰਾਜ ਦਾ ਬਿਸਤਰਾ ਗੋਲ ਕਰਵਾਣਾ ਚਾਹੁੰਦਾ ਸੀ। ਅੰਗ੍ਰੇਜ਼ਾਂ ਨੇ ਉਸਨੂੰ ਹੀ ਭਾਰਤ ਭੂਮੀ ਤੋਂ ਦੂਰ ਕਰਨ ਦੀਆਂ ਸਕੀਮਾਂ ਤਿਆਰ ਕੀਤੀਆਂ ਅਤੇ ਰੰਗੂਨ ਲੈ ਗਏ। ਪਰ ਕੌਣ ਸੀ ਜਿਹੜਾ ਉਸ ਉਤੇ ਹੁਕਮ ਚਲਾਉਣ ਦੀ ਸਮਰਥਾ ਰਖ ਸਕਦਾ ਸੀ। ਇਹ ਤਾਂ ਉਸਦੀ ਆਪਣੀ ਰਜ਼ਾ ਸੀ।

ਰਾਮਚੰਦਰ ਜੀ ਦੇ ਰੂਪ ਵਿਚ ਉਸਨੇ ੧੪ ਸਾਲਾਂ ਦਾ ਬਨਵਾਸ ਲਿਆ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਰੂਪ ਵਿਚ ਉਸਨੂੰ ਸਾਡੇ ਤੋਂ ਸਰੀਰਕ ਰੂਪ ਵਿਚ ਦੂਰ ਗਿਆਂ ੧੧੪ ਸਾਲ ਹੋ ਚੁਕੇ ਹਨ। ਦੁਬਾਰਾ ਉਸੇ ਰੂਪ ਵਿੱਚ ਦਰਸ਼ਨ ਦੇਣ ਦਾ ਉਹ ਸਾਡੇ ਨਾਲ ਵਾਅਦਾ ਕਰਕੇ ਗਿਆ ਸੀ ਪਰ ਅਜੇ ਪਤਾ ਨਹੀਂ ਕਿੰਨੇ ਕੁ ਸਾਲ ਹੋਰ ਲਗਣੇ ਹਨ ਜਦੋਂ ਸਾਨੂੰ ਦਰਸ਼ਨ ਹੋਣਗੇ। ਸਾਡੀ ਤਾਂ ਇਹੋ ਅਰਜ ਹੈ ਕਿ ਹੇ ਅਕਾਲ ਪੁਰਖ ਹੁਣ ਇਹ ਵਿਛੋੜਾ ਦੂਰ ਕਰ ਅਤੇ ਆਪਣੀ ਲਾਈ ਹੋਈ ਫੁਲਵਾੜੀ ਦੀ ਆਕੇ ਛੇਤੀ ਸੰਭਾਲ ਕਰ। ਧਰਤੀ ਦੀ ਪੁਕਾਰ ਸੁਣਕੇ ਉਹ ਆ ਗਿਆ ਸੀ ਤਾਂ ਹੁਣ ਸਾਡੀ ਪੁਕਾਰ ਵੀ ਤਾਂ ਸੁਣੀ ਹੀ ਜਾਵੇਗੀ। ਉਹ ਆਏਗਾ ਅਤੇ ਜ਼ਰੂਰ ਆਏਗਾ। ਹਰ ਸਾਲ ਇਹ ਬਸੰਤ ਆ ਜਾਂਦੀ ਹੈ ਪਰ ਸਾਡੇ ਸਤਿਗੁਰੂ ਨੂੰ ਨਾਲ ਨਹੀਂ ਲਿਆਉਂਦੀ। ਉਹ ਵੀ ਵਿਚਾਰੀ ਕੀ ਕਰੇ ਉਹ ਸ਼ਿੰਗਾਰ ਕਰਦੀ ਹੈ ਆਪਣੇ ਕੰਤ ਨੂੰ ਮਿਲਣ ਲਈ, ਪਰ ਉਹਦੀ ਆਸ ਨਿਰਾਸ਼ਾ ਵਿਚ ਬਦਲ ਜਾਂਦੀ ਹੈ। ਸਾਡੀਆਂ ਅਖਾਂ ਦੇ ਹੰਝੂ ਸਾਡੇ ਹਾਉਕੇ ਓਦੋਂ ਹੀ ਮੁਕਣਗੇ, ਜਦੋਂ ਉਹ ਆਪ ਆਕੇ ਸਾਡੇ ਸਿਰ ਉਤੇ ਆਪਣਾ ਪਿਆਰ ਭਰਿਆ ਹੱਥ ਰਖੇਗਾ।

# ਪੂਰਾ ਸਿਖ ਨਾਮਧਾਰੀ ਹੈ

ਵਲੋਂ ਸੁਰਗਵਾਸੀ, ਪ੍ਰਸਿਧ ਵਿਦਵਾਨ ਸ੍ਰ. ਬਹਾਦਰ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ

ਹਥਾਂ ਵਿਚ ਮਾਲਾ ਬ੍ਰਸ਼ ਕਲਮ ਕੰਪਾਸ ਸੂਈ,
ਸੀਨੇ ਬੀਨ ਹਥ ਰੰਬਾ ਭਾਵੇਂ ਤੇਸਾ ਆਰੀ ਹੈ।
ਸੁਖ ਦੁਖ ਹਾਨ ਲਾਭ ਸੰਪਦਾ ਵਿਪਦ ਵਿਚ,
ਸਤਿਨਾਮ 'ਵਾਹਿਗੁਰੂ' ਮੁਖੋਂ ਧੁਨਿ ਜਾਰੀ ਹੈ।
ਨਿਰਮਲ ਤਨ ਮਨ ਬਾਣੀ ਵਿਵਹਾਰ ਕਾਰ,
ਵੇਖ ਪਰ ਧਨ ਨਾਰੀ ਹੁੰਦਾ ਨ ਵਿਕਾਰੀ ਹੈ।
ਸਦਾਚਾਰੀ ਮਿਤਾਹਾਰੀ ਕੁਮਤਿ ਪ੍ਰਹਾਰੀ ਧੀਰ,
ਧਰਮ ਪ੍ਰਚਾਰੀ ਪੂਰਾ ਸਿਖ ਨਾਮਧਾਰੀ ਹੈ।

(ਸਤਿਜੁਗ ਦੇ ਬਸੰਤ ਅੰਕ ਸੰਮਤ ੧੯੯੧ ਵਿਚੋਂ ਪ੍ਰਾਪਤ)

ਅਭੁਲ ਯਾਦਾਂ—

# ਕਾਵ ਫੁਲਵਾੜੀ



## ਆ ਧਾਰਿਆ ਅਵਤਾਰ ਏ

ਨਾਮਧਾਰੀ ਪੰਥ ਦੇ ਮਹਾਨ ਇਤਿਹਾਸਕਾਰ ਸਤਿਜੁਗ ਦੇ ਅਦੁਤੀ ਲਿਖਾਰੀ ਤੇ ਸੰਪਾਦਕ
ਸੁਰਗਵਾਸੀ ਸੰਤ ਇੰਦ੍ਰ ਸਿੰਘ ਜੀ ਚਕ੍ਰਵਰਤੀ

ਆਇਆ ਜਗਤ ਦਾ ਚਾਨਣਾ ਰਹਿਮਤ ਦਾ ਜੋ ਭੰਡਾਰ ਏ,
ਤਪਦੇ ਦਿਲਾਂ ਨੂੰ ਠਾਰਦਾ ਚੀਨੀ ਦਾ ਸ਼ਾਹ ਅਸਵਾਰ ਏ।
ਮਿਟੀ ਨੂੰ ਸੋਨਾ ਕਰ ਦੇਵੇ ਪਥਰ ਨੂੰ ਦੇ ਸੋਨਾ ਬਣਾ,
ਹੈ ਕੀਮੀਆ ਇਸਦੀ ਨਜ਼ਰ ਪਈ ਜਿਸਤੇ ਇਕ ਵਾਰ ਏ।
ਦੈਂਤਾਂ ਤੋਂ ਕੀਤੇ ਦੇਵਤੇ ਚੋਰਾਂ ਤੋਂ ਸੰਤ ਬਣਾਏ ਨੇ,
ਧਰਨੀ ਦੇ ਦੁਖੜੇ ਹਰਨ ਨੂੰ ਆ ਧਾਰਿਆ ਅਵਤਾਰ ਏ।
ਲੰਗਰ ਚਲਾਯਾ ਨਾਮ ਦਾ ਬਾਣੀ ਦੀ ਨੇ ਦਿਤੀ ਵਹਾ,
ਕੰਨ ਵਿਚ ਸੁਣਾਕੇ ਨਾਮ ਫਿਰ ਭਵਜਲ ਥੀਂ ਕੀਤਾ ਪਾਰ ਏ।
ਬਾਣੀ ਦੇ ਵਜੇ ਬਾਣ ਅਰ ਚੜ੍ਹਿਆ ਨਸ਼ਾ ਜਾਂ ਨਾਮ ਦਾ,
ਲੋਕਾਂ ਦੀ ਭੁਲੀ ਲਾਜ ਸਭ ਸਿਰ ਤੋਂ ਲਥੀ ਦਸਤਾਰ ਏ।
ਸਤਿਜੁਗ ਲਗਾਯਾ ਕਲੂ ਵਿਚ ਯਗ ਹੋਮ ਹੋਵਣ ਲਗ ਪਏ
ਸਚ ਸੁਚ ਸੰਜਮ ਰਹਿਤ ਸਿਖੀ ਦਾ ਹੋਯਾ ਪ੍ਰਚਾਰ ਏ।
ਕੁਦਰਤ ਨ ਫੁਲੀ ਮੇਉਂਦੀ ਪਾਕੇ ਬਸੰਤੀ ਚੋਲੜਾ
ਅਰਸ਼ਾਂ ਤੋਂ ਵਰ੍ਹਦੇ ਫੁਲ ਨੇ ਫਰਸ਼ਾਂ ਤੇ ਜੈ ਜੈ ਕਾਰ ਏ।
ਔਹ ਆ ਗਿਆ ਔਹ ਆ ਗਿਆ ਮੇਹਰਾਂ ਦਾ ਵਾਲੀ ਆ ਗਿਆ,
ਸਿਖੀ ਦਾ ਸੂਰਜ ਚੜ੍ਹ ਪਿਆ ਮਿਟ ਗਈ ਧੁੰਧੂਕਾਰ ਏ।
ਨਾਨਕ ਨੇ ਰੂਪ ਵਟਾਇਆ ਦਸਮੇਸ਼ ਚੋਲਾ ਪਲਟਿਆ,
ਆਯਾ ਧਰਤ ਤੇ ਆਪ ਓਹ ਬਣ ਰਾਮ ਸਿੰਘ ਨਿਰੰਕਾਰ ਏ।

(੨੫ ਮਾਘ ਸੰਮਤ ੧੯੯੧ ਸਤਿਜੁਗ ਦੇ ਬਸੰਤ ਅੰਕ ਵਿਚੋਂ ਪ੍ਰਾਪਤ)



# 'ਭਏ ਹੈਂ ਅਧੀਰ ਐਸੀ ਪੀਰ ਤੇ ਬਚਾਈਏ'

ਨਾਮਧਾਰੀ ਪੰਥ ਦੇ ਪੁਰਾਣੇ ਪ੍ਰਸਿਧ ਕਵੀ ਸੁਰਗਵਾਸੀ ਸ੍ਰੀ ਸੰਤ ਸਿੰਘ ਜੀ ਗਿੱਲਾਂ ਨਿਵਾਸੀ

ਏਕ ਮਸਤਾਨੇ ਤੇਰੇ ਧਿਆਨ ਮੈਂ ਦੀਵਾਨੇ ਰਹੇਂ, ਨੈਨ ਕੁਮਲਾਨੇ ਭੀਨੇ ਨੀਰਜ ਅਪਾਸ ਤੇ।
ਕਾਟ ਕੇ ਪਤੰਗ ਮੀਨ ਧਿਆਨ ਪਾਦ ਕੰਜ ਕੀਨ, ਉਰਮੈ ਮੁਕੰਦ ਚੀਨ ਜਪੈਂ ਸ੍ਵਾਸ ਸ੍ਵਾਸ ਤੇ।
ਬਿਹਾਰ ਖ਼ਾਰ ਕਰੈਂ ਸੁ ਤੇ ਐਸੇ ਦਿਨ ਭਰੈਂ ਨਿਤ, ਭਰਤ ਜੈਸੇ ਕਰੈਂ ਰਾਮ ਗਏ ਬਨਬਾਸ ਤੇ।
ਦਾਸ ਸੰਤ ਸਿੰਘ ਭਨੈਂ ਬਾਰ ਬਾਰ ਕਰੈ ਬਿਨੈ, ਦਰਸ ਅਬ ਦੀਜੋ ਇਨੈ ਨਾਮ ਜੁਕੇ ਵਾਸਤੇ।
ਸਤਿਗੁਰੂ ਨਰੇਸ਼ ਏਸ ਰਾਮ ਮ੍ਰਿਗੇਸ਼ ਪ੍ਰਭੂ, ਮੇਟੀਐ ਕਲੇਸ਼ ਲਸ਼ ਦੇਸ਼ ਏਸ ਆਈਏ।
ਭਾਨ ਗਤਾ ਗਤ ਕਰ ਐਧ ਹੋਤ ਜਾਤ ਗਤ, ਅਗਤਨ ਕੇ ਗਤ ਵਤ ਦਰਸ਼ ਦਿਖਾਈਏ।
ਉਤਪਲ ਨਾਮਧਾਰੀ ਬਿਓਗ ਮੈਂ ਖਾਮੋਸ਼ ਧਾਰੀ, ਵਿਸ਼੍ਵ ਉਜਿਆਰੀ ਜੋਤ ਜਾਕੋ ਬਿਗਸਾਈਏ।
ਹਿੰਦ ਮੈਂ ਪਰੀ ਵਹੀਰ,ਜਿੰਦ ਜਿੰਦ ਹੂੰ ਪੈ ਪੀਰ, ਭਏ ਹੈਂ ਅਧੀਰ ਐਸੀ ਪੀਰ ਤੇ ਬਚਾਈਏ।

ਸਤਿਜੁਗ ੨੫ ਮਾਘ ਸੰਮਤ ੧੯੯੧ ਵਿਚੋਂ ਧੰਨਵਾਦ ਸਹਿਤ ਪ੍ਰਾਪਤ

# ਮੰਦ ਮੰਦ ਵਾਕ ਕਰ ਕਰ ਉਪਦੇਸਤ ਹੈ

[ਗੁਰਬਚਨ ਸਿੰਘ 'ਅਨੰਦ' ਪਿੰਡ ਬੀੜਾ

ਸਿਖੀ ਦਸਮੇਸ਼ ਜਾਂਦੀ ਦੇਸ਼ ਵਿਚੋਂ ਪਿੱਖ ਗੁਰੂ,
ਆਏ ਭਵ ਮਾਂਹਿ ਬਨ ਮਾਂਹਿ ਜਿਮ ਚੰਦਨਾ।
ਚੰਦਨ ਕੀ ਗੰਧ ਕਰ ਹਰ ਤਰ ਮਹਿਕੇ ਆਨ,
ਨਿਜ ਰੂਪ ਰਾਮ ਸਿੰਘ ਕਟੇ ਜਮ ਫੰਧਨਾ।
ਫੰਧ ਕੱਟੇ ਆਏ ਹੋਮ ਯਗ ਠਹਿਰਾਏ ਪੁਨਹ।
ਪੂਰਨ ਸਜਾਏ ਸਿੰਘ ਦੂਰ ਕਰ ਮੰਦਨਾ।
ਮੰਦ ਮੰਦ ਵਾਕ ਕਰ ਕਰ ਉਪਦੇਸਤ ਹੈ।
ਅਸ ਭੁਜ ਨਾਹ ਹਰੀ ਤਾਂਈ ਮਮ ਬੰਦਨਾ।

ਚਰਨ ਸਰਨ ਜੋ ਪਰਨ ਤਾਕੋ ਪਰਨ ਹੈ।
ਰਛਿਆ ਕਰਨ ਗੁਰੂ ਕਾਰਨ ਕਰਨ ਹੈ।
ਕਰਨ ਦਿਆਲ ਹੋਰ ਦੀਨਨ ਗੋਪਾਲ ਲਾਲ।
ਨਿਧ ਕੇ ਮਝਾਰ ਭਵ ਤਾਰਨ ਤਰਨ ਹੈ।
ਤਰਨ ਬਨਾਇ ਕਹਾ ਨਾਮ ਕੋ ਜਪਾਇ ਆਇ।
ਕੰਠ ਸੋਹੇ ਮਾਲ ਭਾਲ ਸਸ਼ੀ ਕਾ ਬਰਨ ਹੈ।
ਬਰਨ ਕੁਬੇਰ ਔ ਦਨਿੰਦ ਤੇ ਸੁਰਿੰਦ ਆਦਿ।
ਮਿਲ ਰਾਮ ਹਰੀ ਜੀ ਕੇ ਬੰਦਤ ਚਰਨ ਹੈ।

ਭਾਖਤ ਬਿਅੰਤ, ਤਾਂਕੋ ਸੇਵਤ ਹੈਂ ਸਾਧ ਸੰਤ, ਸੋਈ ਭਗਵੰਤ ਰੂਪ ਧਾਰ ਪਰ ਆਵੰਦਾ।
ਨਾਮ ਹੈ ਬਿਅੰਤ, ਜਿਹਦੀ ਲੀਲਾ ਦਾ ਨ ਅੰਤ ਆਵੇ,ਕਹੂੰ ਜਿਗਾ ਸੀਸ, ਕਰ ਬਾਜ ਹੈ ਸੁਹਾਵੰਦਾ।
ਸੂਧੀ ਦਸਤਾਰ ਕਹੂੰ, ਮਾਲਾ ਗਲ ਹਾਰ ਕਹੂੰ, ਨਰ ਅਤੇ ਨਾਰ ਤਾਂਈ ਨਾਮ ਹੈ ਜਪਾਵੰਦਾ।
ਕਹੂੰ ਬੈਸ ਰਾਮਸਰ ਬਰ ਗੁਰੂ ਰਾਮ ਹਰ ਕਹੂੰ ਆਨ ਦੇਸ਼ ਜਾ ਕੇ ਦਰਸ ਦਿਖਾਵੰਦਾ।

# ਲੈਕੇ ਨਵਾਂ ਸੰਦੇਸ਼ ਬਹਾਰ ਆਈ

[ਨਿਰੰਜਨ ਸਿੰਘ 'ਜਿਓਤ'

ਸੂਰਜ ਸਦੀਆਂ ਦਾ ਡੁੱਬਿਆ ਫੇਰ ਚੜ੍ਹਿਆ, ਜਦੋਂ ਪੰਜਾਬ ਦੇ ਹਥ ਤਲਵਾਰ ਆਈ।
ਭਾਗ ਸੁਤੇ ਸੁਲਖਣੇ ਹੋ ਗਏ, ਮੁਰਦੇ ਚਿਹਰਿਆਂ ਉਤੇ ਲਲਕਾਰ ਆਈ।
ਕਾਬਲ ਕੰਬਿਆ ਗਜ਼ਨੀ ਨੂੰ ਗਸ਼ ਪੈ ਗਈ, ਅਤੇ ਜਲਜ਼ਲੇ ਵਿਚ ਕੰਧਾਰ ਆਈ।
ਮੁਸਲਿਮ ਨੀਤੀ ਦੀਆਂ ਧਜੀਆਂ ਉਡ ਗਈਆਂ, ਸਿਖੀ ਸਭਿਅਤਾ ਵਿਚ ਉਭਾਰ ਆਈ।
ਚੱਪਾ ਚੱਪਾ ਪੰਜਾਬ ਦਾ ਚਮਕ ਪਿਆ, ਜ਼ੱਰੇ ਜ਼ੱਰੇ 'ਚ ਕਿਰਨ ਹਜ਼ਾਰ ਆਈ।
ਐਸੇ ਚਹਿਕਦੇ ਮਹਿਕਦੇ ਸਮੇਂ ਅੰਦਰ, ਲੈਕੇ ਨਵਾਂ ਸੰਦੇਸ਼ ਬਹਾਰ ਆਈ।੧।

ਨਜ਼ਰ ਲਗ ਗਈ ਹੋਣੀ ਕੁਲਹਿਣੀ ਦੀ, ਛਾਤੀ ਓਸਦੀ ਵੇਖਕੇ ਫਟ ਗਈ।
ਪੁੱਠਾ ਰੇੜ੍ਹ ਫਿਰ ਖੂਹ ਦਾ ਗਿੜ ਗਿਆ, ਰੋਕ ਰੋਕਦੀ ਰੋਕਦੀ ਹਟ ਗਈ।
ਅਖਾਂ ਸ਼ੇਰੇ ਪੰਜਾਬ ਨੇ ਮੀਟੀਆਂ ਕੀ, ਗੁਡੀ ਚੜ੍ਹੀ ਆਕਸ ਤੇ ਕਟ ਗਈ।
ਕਿਸਮਤ ਫੇਰ ਪੰਜਾਬ ਦੀ ਪਈ ਪੁਠੀ, ਮੋਢ ਆਣ ਗੁਲਾਮੀ ਦੀ ਢੱਟ ਪਈ।
ਕਹਿਰ ਵਰਤਿਆ ਅਜ਼ਮਤ ਸੁਆਹ ਹੋ ਗਈ, ਧੁਖਦੀ ਧੂਣੀ ਚੋਂ ਚਿਣਗ ਲਿਸ਼ਕਾਰ ਆਈ।
ਉਠੋ ਜਾਗੋ ਸ਼ੇਰੋ ਸੁਤਿਓ ਛੱਡੋ ਮੋਢੇ, ਲੈਕੇ ਨਵਾਂ ਸੰਦੇਸ ਬਹਾਰ ਆਈ।੨।

ਜਾਨਾ ਵਾਰਕੇ ਰਾਜ ਸੀ ਕਾਇਮ ਕੀਤਾ, ਉਸ ਰਾਜ ਨੂੰ ਫੇਰ ਲਿਆਉਣਾ ਏ।
ਯੂਨੀਅਨ ਜੈਕ ਦਾ ਝੰਡਾ ਉਤਾਰ ਕੇ ਤੇ, ਉਥੇ ਖਾਲਸਈ ਝੰਡਾ ਝੁਲਾਉਣਾ ਏ।
ਸ਼ੇਰੇ ਪੰਜਾਬ ਦੇ ਸਿਰ ਦਾ ਤਾਜ ਸੁਹਣਾ, ਉਹਨੂੰ ਦਲੀਪ ਦੇ ਸਿਰ ਸਜਾਉਣਾ ਏ।
ਅਸੀਂ ਸ਼ੇਰ ਹਾਂ ਸ਼ੇਰਾਂ ਦੇ ਪੁਤ ਬਾਂਕੇ, ਅਸਾਂ ਗੀਦੀ ਨਾ ਮੁੜ ਅਖਵਉਣਾ ਏ।
ਖੂਨ ਖੁਸ਼ਕ ਅੰਗਰੇਜ਼ ਦਾ ਹੋ ਗਿਆ, ਪਿਸੂ ਪਏ ਜਦ ਇਹ ਵੰਗਾਰ ਆਈ।
ਇਹ ਸੁਣਕੇ ਜਾਨ ਹੀ ਨਿਕਲ ਗਈ, ਲੈਕੇ ਨਵਾਂ ਸੰਦੇਸ਼ ਬਹਾਰ ਆਈ।੩।

ਘਰ ਘਰ ਸ਼ਮਾਂ ਅਜ਼ਾਦੀ ਦੀ ਬਲ ਉਠੀ, ਚੀਨੀ ਵਾਲੇ ਦੇ ਏਸ ਸੰਦੇਸ਼ ਦੇ ਨਾਲ।
ਮਾਵਾਂ ਪੁਤਾਂ ਨੂੰ ਲੋਰੀਆਂ ਦੇਣ ਲਗੀਆਂ, ਦੇਸ਼ ਭਗਤੀ ਦੀ ਗੁੜਤੀ ਵਿਸ਼ੇਸ ਦੇ ਨਾਲ।
ਮਹਿਲ ਸਿਖੀ ਦਾ ਫੇਰ ਉਸਾਰ ਦਿਤਾ, ਨਾਂ ਲੈ ਕੇ ਸ੍ਰੀ ਦਸਮੇਸ਼ ਦੇ ਨਾਲ।
ਐਪਰ ਗੋਰੇ ਦੀ ਨੀਂਦ ਹਰਾਮ ਹੋ ਗਈ, ਦਿਨ ਕਟਣੇ ਪਏ ਕਲੇਸ਼ ਦੇ ਨਾਲ।
ਦੁਨੀਆਂ ਵੇਖਦੀ ਦੇਖਦੀ ਦੰਗ ਰਹਿ ਗਈ, ਲੋਹਾ ਲੈਣ ਲਈ ਹੰਸਾਂ ਦੀ ਡਾਰ ਆਈ।
ਸੁਚ ਸੋਧ ਤੇ ਨਾਮ ਦਾ ਰੰਗ ਲੈਕੇ, ਲੈਕੇ ਨਵਾਂ ਸੰਦਸ਼ ਬਹਾਰ ਆਈ।੪।

ਇਕ ਫਾਂਸੀਆਂ ਤਾਂਈ ਗਡਾ ਰਹੇ ਸਨ, ਦੂਜੇ ਚਾਅ ਨਾਲ ਬਾਘੀਆਂ ਪਾ ਰਹੇ ਸਨ।
ਇਕ ਤੋਪਾਂ ਦੇ ਤਾਂਈ ਚਲਾ ਰਹੇ ਸਨ, ਦੂਜੇ ਛਾਤੀਆਂ ਸਾਹਮਣੇ ਡਾਹ ਰਹੇ ਸਨ।
ਇਕ ਤਲਵਾਰਾਂ ਨੂੰ ਤੇਜ਼ ਕਰਾ ਰਹੇ ਸਨ, ਦੂਜੇ ਵੰਦੀਆਂ ਤਾਂਈ ਖਿਰਾ ਰਹੇ ਸਨ।
ਇਕ ਦੂਜੇ ਦੀ ਅਲਖ ਮੁਕਾ ਰਹੇ ਸਨ, ਦੂਜੇ ਮੌਤ ਦੀਆਂ ਜ਼ੁਲਫਾਂ ਵਾਹ ਰਹੇ ਸਨ।
ਸਿਰ ਧੜ ਦੀ ਬਾਜੀ ਸੀ ਲਗੀ ਹੋਈ, ਇਹ ਵੇਖਕੇ ਕੁਦਰਤ ਕਰਤਾਰ ਆਈ।
ਚੀਨੀ ਵਾਲੇ ਦੇ ਜਯੋਤੀ ਸਰੂਪ ਰਾਹੀਂ, ਲੈ ਕੇ ਨਵਾਂ ਸੰਦੇਸ਼ ਬਹਾਰ ਆਈ।੫।

———

ਸ੍ਰੀ ਮਹਾਰਾਜ ਗੁਰਦਿਆਲ ਸਿੰਘ ਜੀ,



ਜਿਨਾਂ ਦੇ ਪੁਰਸ਼ਾਰਥ ਨਾਲ ਸਤਿਜੁਗ ਅਖਬਾਰ ਚਾਲੂ ਹੋਇਆ ।

੧ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

# ਸ ਤਿ ਜੁ ਗ

(ਜਿਲਦ ਨੰ: ੬੧) ਦਾ (ਨੰਬਰ ੩-੪)

## ੬੫ ਸਾਲਾ ਵਿਸ਼ੇਸ਼ ਅੰਕ

(ਭਾਗ ਦੂਜਾ)

ਇਸ ਵਿਸ਼ੇਸ਼ ਅੰਕ ਦੇ ਸੰਪਾਦਕ—
ਪ੍ਰੀਤਮ ਸਿੰਘ 'ਪੰਛੀ' ਆਤਮਾ ਸਿੰਘ 'ਸਨਖਤ੍ਰਵੀ'

੨ ਫਗਣ ੨੦੪੨ (੧੩ ਫਰਵਰੀ ੧੯੮੬) ਵੀਰਵਾਰ ਸੰਮਤ ਸ੍ਰੀ ਸਤਿਗੁਰੂ ਰਾਮ ਸਿਘ ਜੀ ੧੭੨

## ਨਾਮਧਾਰੀਆਂ ਦਾ ਪਹਿਰੇਦਾਰ ਸਤਿਜੁਗ

ਜਿਵੇਂ ਵਿਚ ਪੁਰਾਣਾਂ ਦੇ ਹੈ ਲਿਖਿਆ, ਚਾਰੇ ਜੁਗਾਂ ਦੇ ਵਿਚੋਂ ਸਰਦਾਰ ਸਤਿਜੁਗ।
ਸਾਦਾ ਖਾਨ ਪਹਿਰਾਨ ਰਿਹਾਇਸ਼ ਸਾਦੀ, ਸੱਚਾ ਹੋਂਵਦਾ ਕਾਰ ਵਿਹਾਰ ਸਤਿਜੁਗ।
ਗੁਰੂ ਨਾਨਕ ਦਸਮੇਸ਼ ਨੇ ਜਿਵੇਂ ਕੀਤਾ, ਨਵੇਂ ਸਿਰੇ ਤੋਂ ਆਣ ਪ੍ਰਚਾਰ ਸਤਿਜੁਗ।
ਜਿਵੇਂ ਬਾਰ੍ਹਵੇਂ ਸਤਿਗੁਰੂ ਰਾਮ ਸਿੰਘ ਜੀ, ਕਲੂਕਾਲ ਵਿਚ ਕੀਤਾ ਸਾਕਾਰ ਸਤਿਜੁਗ।
ਕੀਤਾ ਤਿਵੇਂ ਮਹਿਸੂਸ ਪ੍ਰਤਾਪ ਸਤਿਗੁਰ, ਕਰੀਏ ਆਪਣਾ ਜਾਰੀ ਅਖਬਾਰ ਸਤਿਜੁਗ।
ਮਹਾਰਾਜ ਗੁਰਦਿਆਲ ਸਿੰਘ ਬਣੇ ਆਗੂ, ਲਾਹੌਰੋਂ ਨਿਕਲਣ ਲਗਾ ਹੋ ਤਿਆਰ ਸਤਿਜੁਗ।
ਅਰਸ਼ੀ ਫਰਿਸ਼ਤਾ, ਆਲਿਮ, ਸ੍ਰੀ ਚਕ੍ਰਵਰਤੀ, ਪਹਿਲਾਂ ਲਿਖਿਆ 'ਚੇਤਨ' ਸ਼ਿੰਗਾਰ ਸਤਿਜੁਗ।
ਲੇਖਾਂ ਕਵਿਤਾ ਦੁਆਰਾ ਸੀ ਉਸ ਵੇਲੇ, ਧਾਂਕ ਪਾ ਦਿਤੀ ਇਕ ਵਾਰ ਸਤਿਜੁਗ।
ਭੈਣੀ ਸਾਹਿਬ ਫਿਰ ਆਕੇ ਛਪਣ ਲੱਗਾ, ਬਾ-ਕਾਇਦਾ ਹਫਤਾ ਵਾਰ ਸਤਿਜੁਗ।
ਵੀਹ ਵਰ੍ਹੇ ਪੂਰੇ ਏਥੇ ਛਪ ਕਰਕੇ, ਬਸੰਤ ਅੰਕਾਂ ਦੀ ਲਾਈ ਬਹਾਰ ਸਤਿਜੁਗ।
ਵੱਡੇ ਵੱਡੇ ਵਿਦਵਾਨਾਂ ਲਿਖਾਰੀਆਂ ਦੇ, ਦਿੰਦਾ ਲੇਖ ਧੜੱਲੇ ਦਾਰ ਸਤਿਜੁਗ।
ਜੀਵਨ ਨਗਰ ਫਿਰ ਸਤਿਗੁਰਾਂ ਲੈ ਆਂਦਾ, ਛੱਤੀ ਸਾਲਾਂ ਤੋਂ ਚਲੇ ਇਕਸਾਰ ਸਤਿਜੁਗ।
ਛੋਹ ਪਾ ਸਤਿਗੁਰੂ ਜਗਜੀਤ ਸਿੰਘ ਦੀ, ਸਾਰੇ ਪੰਥ ਵਿਚ ਵੰਡੇ ਮਹਿਕਾਰ ਸਤਿਜੁਗ।
ਘਰ ਘਰ ਪਹੁੰਚ ਕੇ ਪੰਥ ਦੀ ਡਾਕ ਵੰਡਦਾ, ਸੰਤ ਗਾਥਾ ਦੀ ਪਾਉਂਦਾ ਫੁਹਾਰ ਸਤਿਜੁਗ।
ਅਮਨ ਏਕਤਾ ਵਾਸਤੇ ਜਤਨ ਕਰਦਾ, ਰਖੇ ਦੋਖੀਆਂ ਤੋਂ ਖਬਰਦਾਰ ਸਤਿਜੁਗ।
ਹਰਿ 'ਆਤਮਾ' ਪੜ੍ਹੋ ਮੰਗਵਾ ਇਸਨੂੰ ਨਾਮਧਾਰੀਆਂ ਦਾ ਪਹਿਰੇਦਾਰ ਸਤਿਜੁਗ।

ਆਤਮਾ ਸਿੰਘ ਸਨਖਤ੍ਰਵੀ




ਨਾਮਧਾਰੀ ਪੰਥ ਵਾਸਤੇ ਅਖਬਾਰ ਸਤਿਜੁਗ ਦੇ ਪੁਰਸ਼ਾਰਥੀ

ਗੁਰਪੁਰ ਵਾਸੀ ਸ੍ਰੀ ਮਹਾਰਾਜ ਗੁਰਦਿਆਲ ਸਿੰਘ ਜੀ

ਸ੍ਰੀਮਾਨ ਸੰਤ ਮੰਗਲ ਸਿੰਘ ਜੀ ਅਰਸ਼ੀਫਰਿਸ਼ਤਾ,

ਸ੍ਰੀਮਾਨ ਸੰਤ ਨਿਧਾਨ ਸਿੰਘ ਜੀ ਆਲਿਮ,

ਸ੍ਰੀਮਾਨ ਸੰਤਇੰਦ੍ਰ ਸਿੰਘ ਜੀ ਚਕ੍ਰਵਰਤੀ

ਆਦਿਕ ਸੰਚਾਲਕਾਂ ਨੂੰ

ਸਤਿਕਾਰ ਪੂਰਵਕ

ਸਮੱਰਪਤ

# ਸਤਿਜੁਗ ਅਖਬਾਰ ਕਿਵੇਂ ਤੇ ਕਦੋਂ ?

ਨਾਮਧਾਰੀ ਪੰਥ ਦੀ ਨੀਂਹ ਭਾਂਵੇਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਉਸ ਵਕਤ ਮੁਰਦਾ ਹੋ ਚੁਕੀ ਸ੍ਰੀ ਦਸਮੇਸ਼ ਪਿਤਾ ਵਾਲੀ ਸਿਖੀ ਰਹਿਤ ਬਹਿਤ ਨੂੰ ਸੁਰ-ਜੀਤ ਕਰਨ ਵਾਸਤੇ ਧਾਰਮਿਕ ਪੱਧਰ ਉਤੇ ਰਖੀ,ਪਰ ਇਨਾਂਹੀ ਧਾਰਮਿਕ ਅਸੂਲਾਂ ਦੇ ਗਲਾਫ ਹੇਠਾਂਅੰਗ੍ਰੇਜ਼ ਦੀ ਗੁਲਾਮੀ ਤੋਂ ਮੁਕਤ ਹੋਣ ਵਾਲੀ ਉਵੇਂ ਹੀ ਇਕ ਇੰਨਕਲਾਬੀ ਸਪਿਰਟ ਸੀ,ਜਿਵੇਂ ਕਲਗੀਧਰ ਪਾਤ-ਸ਼ਾਹ ਜੀਦੇ ਅੰਦਰ ਖਾਲਸਾ ਪੰਥ ਦੀ ਸਿਰਜਨਾਸਮੇਂ ਪਹਿਲੇ ਸਿਖੀਸਮਾਜ ਦੇ ਖਾਨ, ਪਾਨ, ਪਹਿਰਾਵੇ ਤੇ ਹੋਰ ਰਹਿਤ ਬਹਿਤ ਨੂੰ ਧਾਰਮਿਕ ਪਧਰਤੇ ਨਵਾਂਰੂਪ ਦੇਣ ਦੇ ਨਾਲ ਹੀ ਉਸ ਵਕਤਦੇ ਜ਼ੁਲਮੀ ਤੁਰਕਰਾਜ ਤੋਂ ਲੋਕਾਂਨੂੰ ਰਾਹਤ ਦਿਵਾਉਣ ਵਾਸਤੇ ਸਿਖਾਂਨੂੰ ਜੰਗੀ ਸਿਖਿਆ ਦੇਕੇ ਪੂਰੀਤਰਾਂ ਲੋਹਾ ਲੈਣਦੀ ਇੰਨਕਲਾਬੀ ਨੀਤੀ ਸੀ।

ਇਹੋ ਵਜਾ ਸੀਕਿ ਜਦੋਂ ਸ੍ਰੀਸਤਿਗੁਰੂ ਰਾਮਸਿੰਘ ਜੀਨੇ ਸੰਮਤ ੧੯੧੪ ਨੂੰ ਸ੍ਰੀਭੈਣੀ ਸਾਹਿਬ ਵਿਖੇਪੰਜਾਂ ਸਿੰਘਾਂ ਨੂੰ ਅੰਮ੍ਰਿਤ ਛਕਾਕੇ ਸੰਤਖਾਲਸੇ ਦੀ ਬੁਨਿਆਦ ਰਖੀ ਅਤੇ ਧਾਰਮਿਕ ਪੱਧਰਤੋਂ ਮਾਸ, ਸ਼ਰਾਬ, ਆਦਿ ਨਸ਼ਿਆਂਦੀ,ਵਰਤੋਂਚੋਰੀ,ਯਾਰੀਝੂਠ ਨਿੰਦਿਆਚੁਗਲੀ ਆਦਿਕ ਕੁਕਰਮਾਂ ਤੋਂ ਬਿਵਰਜਤ ਕੀਤਾ, ਉਥੇ ਉਸੇ ਵਕਤ ਹੀ ਉਸ ਵਕਤ ਦੀ ਗੋਰੇਸ਼ਾਹੀ ਹਕੂਮਤ ਦੀ ਗੁਲਾਮੀ ਤੋਂ ਦੇਸ਼ਨੂੰ ਮੁਕਤ ਕਰਨ ਵਾਸਤੇ ਉਸ ਹਕੂ-ਮਤ ਨਾਲ ਨ ਮਿਲਵਰਤਨ ਤੇ ਸਤਿਆ ਗ੍ਰਹਿ ਪਧਰ ਤੇ ਨਾਮਧਾਰੀਆਂ ਵਿਚ ਇੰਨਕਲਾਬੀ ਸਪਿਰਟ ਪੈਦਾ ਕਰ ਦਿਤੀ ਜਿਸ ਤੋਂ ਉਸ ਵੇਲੇ ਦੇ ਹੁਕਮਰਾਨਾਂ ਤੇ ਅੰਗ੍ਰੇਜ਼ਾਂ ਦੇ ਝੋਲੀ ਚੁਕ ਸਿਖਾਂ ਸਰਦਾਰਾਂ ਰਾਜਿਆਂ ਮਹਾਰਾਜਿਆਂ ਤੇ ਪੁਜਾਰੀਆਂ ਦੇ ਅੰਦਰ ਇਸ ਇੰਨ-ਕਲਾਬੀ ਪ੍ਰਚਾਰ ਤੋਂ ਬੜੀ ਘਬਰਾਹਟ ਪੈਦਾ ਹੋਈ ਅਤੇ ਇਹਨਾਂ ਕਈਆਂ ਢੰਗਾਂ ਨਾਲ ਸ੍ਰੀ ਸਤਿਗੁਰੂ ਰਾਮ ਸਿੰਘਜੀ ਤੇ ਨਾਮਧਾਰੀਆਂ ਦੀ ਵਿਰੋਧਤਾ ਸ਼ੁਰੂ ਕਰ ਦਿਤੀ, ਜਦੋਂ ਕਿ ਨਾਮਧਾਰੀਸਿੰਘਾਂ ਦੇ ਪ੍ਰਚਾਰਨੇ ਵੀ ਉਸ ਵਕਤ ਜੋ ਲੋਕਾਂ ਵਿਚ ਜਾਗ੍ਰਤ ਪੈਦਾ ਕੀਤੀ ਉਸਦਾ ਪਤਾ ਵਕਤੀ ਸਰਕਾਰੀ ਰਿਪੋਰਟਾਂ ਤੋਂ ਚੰਗੀ ਤਰਾਂ ਲਗ ਸਕਦਾ ਹੈ ਅਰਥਾਤ-ਸਰਕਾਰੀ ਰਿਪੋਰਟਾਂ ਅਨੁਸਾਰ ਕੇਵਲ ੧੩-੧੪ ਸਾਲਾਂ ਵਿਚ ਨਾਮਧਾ-ਰੀਆਂ ਦੀ ਗਿਣਤੀ ੭-੮ਲੱ ਖਦੇ ਕ੍ਰੀਬ ਹੋ ਗਈਸੀ।

ਇਸ ਵਕਤ ਜਿਥੇ ਨਾਮਧਾਰੀ(ਸੰਤਖਾਲਸੇ)ਪੰਥ ਦਾ ਪ੍ਰਚਾਰ ਧਾਰਮਿਕ ਸਮਾਜਿਕ ਸਦਾਚਾਰਕ ਅਤੇ ਰਾਜਨੀਤਕ ਪੱਧਰ ਤੋਂ ਸਿਖਰਾਂ ਛੋਹ ਰਿਹਾ ਸੀ। ਉਥੇ ਗੋਰੇ ਸ਼ਾਹੀ ਹਕੂਮਤ ਵੀ ਅਪਣੇ ਝੋਲੀ ਚੁਕਾਂ (ਵਤਨਗਦਾਰਾਂ)ਦੇ ਸਹਿਯੋਗ ਨਾਲ ਸਾਰੇ ਭਾਰਤ ਤੇ ਖਾਸ ਕਰਕੇ ਪੰਜਾਬ ਵਿਚ ਅਜਿਹੀਆਂ (ਅੰਮ੍ਰਿਤਸਰ ਤੇ ਰਾਏਕੋਟ ਆਦਿਕ ਗੁਰੂਧਾਮਾਂ ਤੇ ਗਊ ਘਾਤ ਦੇ ਬੁਚੜਖਾਨੇ ਖੋਲਣ ਦੀਆਂ) ਮਨਮਾਨੀਆਂ ਕਰ ਰਹੀ ਸੀ। ਜਿਨਾਂਨੂੰ ਬਰਦਾਸ਼ਤ ਕਰਨਾ ਨਾਮਧਾਰੀਆਂਵਾਸਤੇ ਨਾ ਮੁਮਕਿਨ ਸੀ। ਏਸੇ ਸੰਦਰਭ ਵਿਚ ਜਿਥੇ ਨਾਮ-ਧਾਰੀ ਸਿੰਘਾਂ ਨੇ ਗੁਰੂ ਧਾਮਾਂ ਦੀ ਪਵਿਤ੍ਰਤਾ ਕਾਇਮ ਰਖਣ ਵਾਸਤੇ ੩-੪ ਥਾਵਾਂ ਉਤੇ ਬੁਚੜ ਮਾਰੇ,ਓਥੇ ਗੋਰੇ ਸ਼ਾਹੀ ਤੇ ਅੰਗ੍ਰੇਜ਼ ਪ੍ਰਸਤ ਸਿਖਾਂ ਨੇ ਸੌ ਤੋਂ ਵਧ ਨਾਮਧਾਰੀ ਸਿਖਾਂ ਨੂੰ ਫਾਂਸੀਆਂ, ਤੋਪਾਂ ਨਾਲ ਸ਼ਹੀਦ ਕੀਤਾ, ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਸਮੇਤ ਕੁਝ ਸੂਬਿਆਂ ਦੇ (ਬਿਨਾਂ ਕਿਸੇ ਦੋਸ਼ ਦੇ) ਜਲਾ-ਵਤਨ ਕਰਕੇ ਰੰਗੂਨ ਭੇਜ ਦਿਤਾ। ਅਰ ਸ੍ਰੀ ਭੈਣੀ ਸਾਹਿਬ ਗੁਰਦੁਆਰੇ ਦੇ ਦਰਵਾਜੇ ਅਗੇ ਪੁਲਿਸ ਦੀ ਚੌਂਕੀ ਬੈਠਾਲ ਦਿਤੀ। ਜੋ ਸੰਨ ੧੯੭੨ਤੋਂ੧੯੨੩

ਤਕ (੫੧ ਸਾਲ) ਏਠੀ ਰਹੀ। ਇਸ ਅਧੀ ਸਦੀ ਵਿਚ ਭਾਵੇਂ ਪਹਿਲਾਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਅਤੇ ਫਿਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਤ ਖਾਲਸੇ ਦੇ ਅਮਲੀ ਪ੍ਰੋਗ੍ਰਾਮਾਂ ਨੂੰ ਕਈ ਤਰਾਂ ਦੀਆਂ ਮੁਸੀਬਤਾਂ ਝਾਕਕੇ ਜਾਰੀ ਰਖਿਆ। ਪਰ ਸਰਕਾਰੀ ਪਾਬੰਦੀਆਂ ਹੋਣ ਕਰਕੇ ਆਮ ਕਰਕੇ ਨਾਮਧਾਰੀਆਂ ਦਾ ਪ੍ਰਚਾਰ ਤਹਿਰੀਰੀ ਤੇ ਤਕਰੀਰੀ ਪੱਧਰ ਤੇ ਕੁਝ ਸੀਮਿਤ ਹੀ ਰਿਹਾ।

ਜਦੋਂ ਕਿ ਪੰਜਾਬ ਵਿੱਚ ਸੰਨ ੧੯੧੯ ਤੋਂ (ਜਦੋਂ ਜਲਿਆਂ ਵਾਲੇ ਬਾਗ ਵਿਚ ਅੰਮ੍ਰਿਤਸਰ ਖੂਨੀ ਕਾਂਡ ਵਰਤਿਆ ਸੀ) ਇੰਡੀਅਨ ਨੈਸ਼ਨਲ ਕਾਂਗ੍ਰਸ ਤੇ ਅੰਗ੍ਰੇਜ਼ੀ ਸ੍ਰਕਾਰ ਵਿਚ ਆਜ਼ਾਦੀ ਦਾ ਸੰਘਰਸ਼ ਪੂਰੀਤਰ੍ਹਾਂ ਅਰੰਭ ਹੋ ਚੁਕਾ ਸੀ। ਅਤੇ ਏਸੇ ਸੰਘਰਸ਼ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਗਿਆ ਨਾਲ ਸ੍ਰੀ ਮਹਾਰਾਜ ਗੁਰਦਿਆਲ ਸਿੰਘ ਜੀ, ਸ੍ਰੀ ਮਹਾਰਾਜ ਨਿਹਾਲ ਸਿੰਘ ਜੀ, ਸੰਤ ਮੰਗਲ ਸਿੰਘ ਜੀ ਮਸਤਾਨਾ, ਸੰਤ ਨਿਧਾਨ ਸਿੰਘ ਜੀ ਆਲਮ ਸੰਤ ਇੰਦ੍ਰ ਸਿੰਘ ਜੀ ਚਕ੍ਰਵਰਤੀ, ਸੰਤ ਟਹਿਲ ਸਿੰਘ ਜੀ ਸਦੋਵਾਲੀਏ, ਸੰਤ ਅਣਖਾ ਸਿੰਘ ਜੀ ਦਾਤੇ ਵਾਲੀਏ ਆਦਿਕ ਬਹੁਤ ਸਾਰੇ ਨਾਮਧਾਰੀ ਕਾਂਗ੍ਰਸ ਦੇ ਪ੍ਰੋਗ੍ਰਾਮਾਂ ਵਿਚ ਭਾਗ ਲੈਣ ਲਗ ਪਏ ਸਨ।

ਸਗੋਂ ਸੰਮਤ ੧੯੭੬ (ਸੰਨ ੧੯੨੦) ਵਿਚ ਉਪ੍ਰੋਕਤ ਨਾਮਧਾਰੀ ਨੇਤਾਵਾਂ ਨੇ ਹੋਰ ਬਹੁਤ ਸਾਰੇ ਸਿੰਘਾਂ ਨਾਲ ਸਲਾਹ ਮਸ਼ਵਰਾ ਕਰਕੇ "ਸਤਿਜੁਗ" ਦੇ ਨਾਮ ਦਾ ਸਪਤਾਹਿਕ ਅਖਬਾਰ ਪ੍ਰਕਾਸ਼ਤ ਕਰਕੇ ਵਰਨਾਂ ਦੇ ਹੋਲੇ ਉਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੇਵਾ ਵਿਚ ਜਾ ਪੇਸ਼ ਕੀਤਾ। ਜਿਸਦਾ ਸੰਕੇਤ ਸੁਰਗਵਾਸੀ ਸ੍ਰੀਮਾਨ ਸੰਤ ਤਰਨ ਸਿੰਘ ਜੀ 'ਵਹਿਮੀ' ਆਪਣੇ ਰਚਿਤ 'ਜਸ ਜੀਵਨ' ਪੁਸਤਕ ਭਾਗ ਪਹਿਲੇ ਵਿਚ ਇਸਤਰਾਂ ਦਿੰਦੇ ਹਨ–

"੧੯੭੬ ਸੰਮਤ ਦਾ ਹੋਲਾ ਵਰਨੀ ਹੋਣਾ ਸੀ। ਵਡਾ ਪਿੰਡ ਹੋਣ ਕਰਕੇ ਕਈ ਕਹਿਣ ਹੋਲਾ ਪਿੰਡ ਹੋਵੇ। ਸੰਤ ਆਲਾ ਸਿੰਘ ਜੀ ਦਾ ਡੇਰਾ ਖੂਹ ਵਰਨਾਂ ਭਿਖੀ ਵਾਲੇ ਤੇ ਸੀ।.....

(ਆਖਰ ਕਾਰ ਹੋਲਾ ਹੋਣ ਦੀ ਖੂਹ ਤੇ ਹੀ ਸਲਾਹ ਬਣੀ।

"ਮਹਾਰਾਜ ਗੁਰਦਿਆਲ ਸਿੰਘ ਜੀ ਇਸ ਹੋਲੇ ਤੇ ਲਾਹੌਰੋਂ 'ਸਤਿਜੁਗ' ਅਖਬਾਰ ਨਿਰੰਕਾਰ ਸਿੰਘ 'ਚੇਤਨ' ਤੇ ਸੰਤ ਮੰਗਲ ਸਿੰਘ ਜੀ ਫਤੂਹੀ ਚਕੀਆਂ ਦੀ ਸਲਾਹ ਮਦਦ ਨਾਲ ਛਾਪਕੇ ਲੈ ਆਏ। ਨਿਰੰਕਾਰ ਸਿੰਘ ਲਿਖਦਾ ਹੀ ਸੀ। ਮਹਾਰਾਜ ਜੀ ਮੇਲੇ ਵਿਚ ਹੋਕਾ ਭੀ ਦਿਵਾਇਆ, ਤੇ ਪ੍ਰਚਾਰ ਭੀ ਕਹਿ ਕਰਵਾਇਆ। ਸਭ ਨਾਮਧਾਰੀ ਸਤਿਜੁਗ ਦੇ ਗਾਹਕ ਬਣਨ ਤੇ ਆਪਣੇ ਇਤਹਾਸ ਦਾ ਪਤਾ ਕਰਨ।".....

ਫੁਟ ਨੋਟ– 'ਸਤਿਜੁਗ ਸਤੀਂ ਦਿਨੀ ਛਪਣ ਦਾ ਮਤਾ ਪਾਸ ਹੋਇਆ ਸਤਿਗੁਰੂ ਜੀ ਤੇ ਮੁਖੀਆਂ ਦੀ ਸਲਾਹ ਨਾਲ।" (ਪੰਨਾ ੨੪੧)

## ਲਾਹੌਰ ਤੋਂ ਸ੍ਰੀ ਭੈਣੀ ਸਾਹਿਬ–

ਸਤਿਕਾਰ ਯੋਗ ਸ੍ਰੀਮਾਨ ਸੰਤ ਟਹਿਲ ਸਿੰਘ ਜੀ ਮੈਨੂੰ ਦਸਿਆ ਕਰਦੇ ਸਨ ਕਿ ਵਰਨਾਂ ਦੇ ਹੋਲੇ ਵਿਚ ਸਤਿਜੁਗ ਸਬੰਧੀ ਬਹੁਤ ਪ੍ਰਚਾਰ ਕੀਤਾ ਗਿਆ. ਤੇ ਏਥੇ ਹੀ (ਅਖਬਾਰ ਦੇ ਪ੍ਰਕਾਸ਼ਨ ਲਈ ਇਕ ਪ੍ਰਿੰਟਰ ਮਸ਼ੀਨ ਲੈਣ ਦਾ ਗੁਰਮਤਾ ਕੀਤਾ ਗਿਆ ਤੇ ਹੋਲੇ ਤੋਂ ਬਾਅਦ ਲਾਹੌਰ ਜਾਕੇ ਇਕ ਪ੍ਰਿੰਟਰ ਮਸ਼ੀਨ ਆਪਣੀ ਖਰੀਦ ਲਈ ਗਈ। ਪ੍ਰੈਸ ਦਾ ਨਾਮ "ਸਤਿਗੁਰੂ ਰਾਮ ਹਰੀ ਪ੍ਰਿੰਟਿੰਗ ਪ੍ਰੈਸ" ਰਖਿਆ ਗਿਆ।

ਉਸ ਵਕਤ ਨਾਮਧਾਰੀ ਅਖਬਾਰ ਦਾ ਐਡੀਟਰ ਬਣਨਾ ਸ੍ਰਕਾਰੀ ਪੱਧਰ ਤੇ ਇਕ ਕਿਸਮ ਦੀ ਬਗਾਵਤ ਤੋਂ ਘਟ ਨਹੀਂ ਸੀ। ਪਰ ਇਸ ਜ਼ਿੰਮੇਵਾਰੀ ਨੂੰ ਸੁਰਗਵਾਸੀ ਸੰਤ ਮੰਗਲ ਸਿੰਘ ਜੀ (ਅਰਸ਼ੀ ਫਰਿਸ਼ਤੇ) ਨੇ ਬੜੀ ਨਿਡਰਤਾ ਨਾਲ ਪ੍ਰਵਾਨ ਕੀਤਾ, ਅਤੇ ਸਤਿਜੁਗ ਦੇ ਵਿਚ ਉਸ ਸਮੇ ਦੀ ਲੋੜ ਅਨੁਸਾਰ ਬੜੇ ਧੜੱਲੇਦਾਰ ਲੇਖ ਲਿਖਣੇ ਸ਼ੁਰੂ ਕਰ ਦਿਤੇ।

ਉਹਨਾਂ ਦਿਨਾਂ ਵਿਚ ਅਕਾਲੀ ਲਹਿਰ ਦਾ ਵੀ ਬੜਾ ਜੋਰ ਸੀ, ਇਸ ਵਾਸਤੇ ਉਸ ਵਕਤ ਦੇ ਕੁਝ ਅਕਾਲੀ ਵੀ ਸਤਿਜੁਗ ਦੀ ਵਿਰੋਧਤਾ ਕਰਿਆ

ਕਰਦੇ ਸਨ, ਪਰ ਇਕ ਝੰਡਾ ਸਿੰਘ ਮਸਤਾਨਾਂ (ਠਠੇ ਪਿੰਡ ਜਿਲਾ ਸਿਆਲਕੋਟ ਦਾ) ਹੁੰਦਾ ਸੀ ਜੋ ਬੜਾ ਬੇ ਪ੍ਰਵਾਹ ਹੁੰਦਾ ਸੀ, ਉਸਨ ਲਾਹੌਰ ਦੇ ਬਜ਼ਾਰਾਂ ਵਿਚ ਫਿਰਕੇ ਲੋਕਾਂ ਨੂੰ ਸਤਿਜੁਗ ਵਿਚੋਂ ਨਿਰੰਕਾਰ ਸਿੰਘ 'ਚੇਤਨ' ਦੀਆਂ ਕਵਿਤਾਵਾਂ ਪੜ੍ਹਕੇ ਸੁਨੌਣੀਆਂ, ਤੇ ਨਾਲੇ ਅਖਬਾਰ ਦੇ ਪ੍ਰਚੇ ਵੇਚਣੇ। ਇਸੇ ਤਰ੍ਹਾਂ ਸੰਤ ਲਾਭ ਸਿੰਘ ਮਸਤਾਨੇ (ਖਾਰੇ ਦੇਊਆਂ ਜ਼ਿਲਾ ਸਿਆਲਕੋਟ) ਨੂੰ ਭੀ ਚੇਤਨ ਦੀਆਂ ਕਵਿਤਾ ਪੜ੍ਹਨ ਸੁਨਾਉਣ ਦਾ ਬੜਾ ਸ਼ੌਕ ਹੁੰਦਾ ਸੀ। ਇਸ–ਤਰ੍ਹਾਂ ਜਿਥੇ ਸਾਰੇ ਜਿਲਿਆਂ ਤੇ ਇਲਾਕਿਆਂ ਵਿਚ ਸਤਿਜੁਗ ਦੁਵਾਰਾ ਪੰਥਕ ਪ੍ਰਚਾਰ ਦਾ ਪ੍ਰਵਾਹ ਚਲ ਪਿਆ। ਓਥੇ ਲਾਹੌਰ ਸ਼ਹਿਰ ਵਿਚ ਵੀ ਨਾਮਧਾਰੀ ਅਖਬਾਰ ਦੀ ਧਾਂਕ ਪੈ ਗਈ। ਇਨਾਂ ਦਿਨਾਂ ਵਿਚ ਕਾਂਗ੍ਰਸ ਦੇ ਸਤਿਆਗ੍ਰਹਿ ਚਲ ਰਹੇ ਸਨ, ਉਨ੍ਹਾਂ ਵਿਚ ਪੂਰੀ ਸਰਗਰਮੀ ਨਾਲ ਭਾਗ ਲੈਣ ਕਾਰਨ ਕਈ ਵਾਰ ਸੰਤ ਮੰਗਲ ਸਿੰਘ ਜੀ ਜੇਲ੍ਹ ਯਾਤ੍ਰਾ ਚਲੇ ਜਾਂਦੇ ਤੇ ਅਖਬਾਰ ਦਾ ਕੰਮ ਬੰਦ ਹੋ ਜਾਂਦਾ। ਜਦੋਂ ਸੰਤ ਜੀ ਜੇਲ੍ਹ ਯਾਤ੍ਰਾ ਤੋਂ ਬਾਹਰ ਆਉਂਦੇ ਅਖ-ਬਾਰ ਫਿਰ ਜਾਰੀ ਹੋ ਜਾਂਦਾ।

ਇਹ ਸਿਲਸਿਲਾ ੧-੨ ਸਾਲ ਚਲਦਾ ਰਿਹਾ, ਫਿਰ ਸੁਰਗਵਾਸੀ ਸੰਤ ਨਿਧਾਨ ਸਿੰਘ ਜੀ ਆਲਮ ਇਸਦੇ ਐਡੀਟਰ ਬਣੇ, ਪਰ ਉਹ ਵੀ ਗ੍ਰਿਫਤਾਰ ਹੋ ਗਏ। ਜਦੋਂ ਉਹ ਬਾਹਰ ਆਏ, ਉਨ੍ਹਾਂ (ਸ੍ਰੀ ਆਲਿਮ ਜੀ ਨੇ) ਸਪਤਾਹਿਕ ਸਤਿਜੁਗ ਨਾਲ ਇਕ 'ਕੂਕਾ' ਨਾਮ ਦਾ ਰੋਜ਼ਾਨਾ ਅਖਬਾਰ ਵੀ ਕਢਣਾਂ ਸ਼ੁਰੂ ਕਰ ਦਿਤਾ। ਇੰਨ੍ਹਾਂ ਦੋ ਇੰਨਕਲਾਬੀ ਅਖ–ਬਾਰਾਂ ਨੇ ਵਿਰੋਧੀ ਅਕਾਲੀਆਂ ਅਤੇ ਸ੍ਰਕਾਰ ਅੰਗ੍ਰੇਜ਼ੀ ਦੇ ਕ੍ਰਮਚਾਰੀਆਂ ਵਿਚ ਹਫੜਾ ਦਫੜੀ ਮਚਾ ਦਿਤੀ।

ਸ੍ਰੀ ਆਲਿਮ ਜੀ ਤੋਂ ਬਾਅਦ ਸ੍ਰੀ ਭਗਵਾਨ ਸਿੰਘ ਜੀ 'ਦਾਸ' ਦੇ ਪ੍ਰਬੰਧ ਹੇਠ ਕੁਝ ਚਿਰ ਲਾਹੌਰੋਂ ਦੋਵੇਂ ਅਖਬਾਰ ਚਲਦੇ ਰਹੇ।

ਪਰ ਵਿਰੋਧੀ ਲੋਕ ਹਰਵਕਤ ਕੋਈ ਨ ਕੋਈ ਰੁਕਾ-ਵਟ ਪੈਦਾ ਕਰਦੇ ਰਹਿੰਦੇ। ਜਿਸ ਕਰਕੇ ੫-੬ ਸਾਲ ਸਤਿਜੁਗ ਲਾਹੌਰ ਵਿਚ ਕਦੇ ਬੰਦ ਹੋ ਜਾਂਦਾ,ਕਦੇ ਫਿਰ ਜਾਰੀ ਕਰ ਦਿਤਾ ਜਾਂਦਾ ਰਿਹਾ।

ਇਸ ਰੁਕਾਵਟ ਨੂੰ ਅਨੁਭਵ ਕਰਦਿਆਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹੁਕਮ ਦੇਕੇ ਸੰਮਤ ੧੯੯੩-੯੪ ਵਿਚ ਪ੍ਰੈਸ ਤੇ ਸਤਿਜੁਗ ਦਾ ਸਾਰਾ ਸਿਲਸਿਲਾ ਸ੍ਰੀ ਭੈਣੀ ਸਾਹਿਬ ਲੈ ਆਂਦਾ।

ਭਾਵੇਂ ਏਥੇ ਆਕੇ ਭੀ ਜਦ ਸੰਮਤ ੧੯੯੦ ਵਾਲੇ ਬਸੰਤ ਨੰਬਰ ਵਿਚ ਸ੍ਰੀ ਚਕ੍ਰਵਰਤੀ ਜੀ ਵਲੋਂ "ਇਕ ਅਪੂਰਵ ਬਲੀਦਾਨ ਲੇਖ ਅਤੇ ਉਸ ਵਿਚ ੪ ਇਤਹਾਸਿਕ ਤਸਵੀਰਾਂ (ਇਕ ਮਲੇਰ ਕੋਟਲੇ ਦੇ ਸ਼ਹੀਦਾਂ ਦੇ ਦ੍ਰਿਸ਼ਜ ਵਾਲੀ,ਦੂਸਰੀ ਸ੍ਰੀ ਭੈਣੀ ਸਾਹਿਬ ਤੋਂ ਪ੍ਰਦੇਸ ਦੀ ਤਿਆਰੀ,ਤੀਸਰੀ ਕਲਕਤੇ ਤੋਂ ਰੰਗੂਨ ਦੀ ਰਵਾਨਗੀ, ਤੇ ਚੌਥੀ ਇਲਾਹ ਬਾਦ ਕਿਲੇ ਵਾਲੀ) ਪ੍ਰਕਾਸ਼ਤ ਹੋਈਆਂ ਤਾਂ,ਇਸ ਇੰਨਕਲਾਬੀ ਲੇਖ ਤੇ ਤਸਵੀਰਾਂ ਨੂੰ ਵੇਖਕੇ ਅੰਗ੍ਰੇਜ਼ੀ ਹਕੂਮਤ ਦੇ ਕ੍ਰਮਚਾਰੀਆਂ ਇਕ ਦਿਨ ਸ੍ਰੀ ਭੈਣੀ ਸਾਹਿਬ ਆਕੇ ਪ੍ਰੈਸ ਤੇ ਛਾਪਾ ਮਾਰਕੇ ਦਫਤਰ ਸਤਿਜੁਗ ਤੇ ਪ੍ਰੈਸ ਨੂੰ ਸੀਲ ਬੰਦ ਕਰ ਦਿਤਾ ਅਤੇ ਇਸ ਸਬੰਧ ਵਿਚ ਚਾਰ ਹਜ਼ਾਰ ਨਕਦ ਦੀ ਜਮਾਨਤ ਵਸੂਲ ਕਰਕੇ ਅਖਬਾਰ ਨੂੰ ਪਾਬੰਦੀ ਤੋਂ ਮੁਕਤ ਕੀਤਾ। ਇਸੇਤਰ੍ਹਾਂ ਇਕ ਵਾਰੀ ਫਿਰ ਵੈਦਜ ਨੌਰੰਗ ਸਿੰਘ ਜੀ ਤਾਂਘੀ ਦੇ ਇਕ ਜਜ਼ਬਾਤੀ ਲੇਖ ਕਾਰਨ ਇਕ ਹਜ਼ਾਰ ਰੁਪੈ ਦੀ ਜਮਾ-ਨਤ ਭਰਨੀ ਪਈ।

ਪਰ ਜਦ ਤੋਂ 'ਸਤਿਜੁਗ' ਲਾਹੌਰ ਤੋਂ ਸ੍ਰੀ ਭੈਣੀ ਸਾਹਿਬ ਆਕੇ ਪ੍ਰਕਾਸ਼ਤ ਹੋਣ ਲਗਾ। ਉਪ੍ਰੋਕਤ ਕਿਸਮ ਦੀਆਂ ਦੋ ਵਾਰੀ ਪੈਦਾ ਹੋਈਆਂ ਰੁਕਾਵਟਾਂ ਦੇ ਬਾਵਜੂਦ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਦੀ ਛਤ੍ਰ ਛਾਇਆ ਹੇਠ,ਮਾਸਟਰ ਬਲਵੰਤ ਸਿੰਘ ਸੰਤ ਹਜ਼ਾਰਾ ਸਿੰਘ ਜੀ ਮਾਫੀ ਆਦਿਕ ਸਜਨਾਂ ਦੇ ਪ੍ਰਬੰਧ ਤੇ ਸੰਤ ਇੰਦ੍ਰ ਸਿੰਘ ਜੀ ਦੀ ਸੰਪਾਦਕੀ, ਅਥਵਾ ਸ੍ਰੀ ਮਾਨ ਸੰਤ ਨਿਧਾਨ ਸਿੰਘ ਜੀ ਆਲਮ ਸੰਤ ਤਰਨ ਸਿੰਘ ਜੀ ਵਹਿਮੀ ਆਦਿਕ ਲਿਖਾਰੀਆ ਤੇ ਸੂਬਾ ਹਠੀ ਸਿੰਘ ਜੀ ਦੇ ਸਹਿਯੋਗ ਨਾਲ ਸਤਿਜੁਗ ਦਿਨ ਬ-ਦਿਨ ਪ੍ਰਗਤੀ ਦੀ ਸਿਖਰ ਛੋਂਹਦਾ ਰਿਹਾ।

ਸ੍ਰੀ ਭੈਣੀ ਸਾਹਿਬ ਵਿਚ ਸੰਮਤ ੧੯੮੬ ਤੋਂ ਲੈਕੇ ਸੰਮਤ ੨੦੦੪ ਤਕ ਹਰ ਸਾਲ ਜੋ ਇਤਿਹਾ- ਸਿਕ ਲੇਖਾਂ ਤੇ ਤਸਵੀਰਾਂ ਵਾਲੇ ਬਸੰਤ ਅੰਕ ਤੇ ਸੰਤ ਅੰਕ ਪ੍ਰਕਾਸ਼ਿਤ ਹੁੰਦੇ ਰਹੇ,ਉਹਨਾਂ ਨੇ ਪੰਜਾਬੀ ਸਾਹਿਤਕ ਦੁਨੀਆਂ ਵਿਚ ਅਪਣਾ ਵਿਸ਼ੇਸ਼ ਅਸਥਾਨ ਕਾਇਮ ਕਰ ਲਿਆ। ਸਗੋਂ ਇਹਨਾਂ ਬਸੰਤ ਨੰਬਰਾਂ ਦੀ ਚਰਚਾ ਆਮ ਪੰਜਾਬੀ ਸਾਹਿਤਕ ਵਿਚ ਕੀਤੀ ਜਾਣ ਲਗੀ।

ਉਹਨਾਂ ਬਸੰਤ ਨੰਬਰਾਂ ਵਿਚ ਉਸ ਵਕਤ ਦੇ ਉਘੇ ਵਿਦਵਾਨ ਪੰਜਾਬੀ ਲਿਖਾਰੀਆਂ ਦੇ ਲੇਖ ਤੇ ਕਵਿਤਾਵਾਂ ਅਜ ਵੀ ਉਹਨਾਂ ਦੀ ਯਾਦ ਨੂੰ(ਪੁਰਾਣੇ ਅੰਕਾਂ ਦੁਆਰਾ) ਤਾਜ਼ਾ ਕਰ ਰਹੀਆਂ ਹਨ।

ਸਗੋਂ ਉਸ ਵਕਤ ਤੋਂ ਲੈਕੇ ਅਜ ਤਕ ਸਤਿਜੁਗ ਦੇ ਅੰਕਾਂ ਵਿਚ ਪ੍ਰਕਾਸ਼ਤ ਨਾਮਧਾਰੀ ਇਤਿਹਾਸ ਨਾਲ ਸਬੰਧਤ ਰੰਗੀਨ ਤਸਵੀਰਾਂ ਨਾਮਧਾਰੀ ਪੰਥ ਦੇ ਹੋਣਹਾਰ ਚਿਤ੍ਰਕਾਰ ਸ੍ਰੀ ਮਾਨ ਸੰਤ ਵਰਿਆਮ ਸਿੰਘ ਜੀ ਮੁਸੱਵਰ ਦੀ ਚਿਤ੍ਰਕਲਾ ਹੁਣ ਵੀ ਹਰ ਪਾਠਿਕ ਨੂੰ ਪ੍ਰਭਾਵਿਤ ਕਰਦੀ ਚਲੀ ਆ ਰਹੀ ਹੈ।

ਉਸ ਵਕਤ ਸ੍ਰੀ ਭੈਣੀ ਸਾਹਿਬ ਦੇ ਪ੍ਰੈਸ ਸਟਾਫ ਵਿਚ ਵਿਦਆਲੇ ਦੇ ਵਿਦਆਰਥੀਆਂ ਦੀ ਜੋ ਸ਼ੁਮਾਰ ਹੁੰਦੀ ਸੀ। ਉਹਨਾਂ ਵਿਚ ਸ੍ਰੀ ਪ੍ਰੀਤਮ ਸਿੰਘ ਜੀ ਕਵੀ ਸ੍ਰੀ ਪ੍ਰੀਤਮ ਸਿੰਘ ਜੀ ਪੰਛੀ ਸ੍ਰੀ ਪ੍ਰੀਤਮ ਸਿੰਘ ਜੀ ਮਸ਼ੀਨ ਮੈਨ,ਗਿ. ਬਲਵੰਤ ਸਿੰਘ ਸ੍ਰੀ ਆਤਮਾ ਸਿੰਘ ਜਟ ਸ੍ਰੀ ਕਰਮ ਸਿੰਘ ਜੋਗੀ,ਸ੍ਰੀ ਹਜ਼ੂਰ ਸਿੰਘ ਵੰਦ੍ਰ- ਹਾਂਸ ਸ੍ਰੀ ਦਲੀਪਸਿੰਘ ਧਰੂਅ,ਪੰਡਿਤ ਰਾਜਿੰਦ੍ਰ ਸਿੰਘ ਸ੍ਰੀ ਬਲਵੰਤ ਸਿੰਘ ਸ੍ਰੀ ਗੰਗਾ ਸਿੰਘ ਮਸ਼ੀਨ ਮੈਨ ਸ੍ਰੀ ਗੁਰਬਖਸ਼ ਸਿੰਘ ਤੋਤਾ, ਪੰਡਿਤ ਵੀਰ ਸਿੰਘ ਆਦਿਕਾਂ ਦੇ ਨਾਮ ਖਾਸ ਵਰਣਨ ਯੋਗ ਹਨ।

ਇਸਤਰ੍ਹਾਂ ਸੰਤ ਮਸਤਾਨ ਸਿੰਘ ਜੀ ਕਿਆਮ ਪੁਰੀਏ(ਜ਼ਿਲਾ ਸਿਆਲਕੋਟ) ਸ੍ਰੀ ਵੈਦਕ ਨੌਰੰਗ ਸਿੰਘ ਜੀ ਵੀ ਕੁਝ ਸਮਾ ਸੰਪਾਦਕੀ ਦੀ ਸੇਵਾ ਕਰਦੇ ਰਹੇ।

## ਸ੍ਰੀ ਭੈਣੀ ਸਾਹਿਬ ਤੋਂ ਸ੍ਰੀ ਜੀਵਨ ਨਗਰ

ਸੰਮਤ ੨੦੦੪ ਵਿਚ ਪੰਜਾਬ ਦਾ ਜਦ ਬਟਵਾਰਾ ਹੋ ਗਿਆ। ਇਸ ਵਕਤ ਤਕ ਅੰਤਰਜਾਮੀ ਸ੍ਰੀ ਸਤਿਗੁਰੂ ਅਟੱਲ ਪ੍ਰਤਾਪੀ ਜੀ ਨੇ ਸਰਸਾ ਦੇ ਇਲਾਕੇ ਵਿਚ ਸ੍ਰੀ ਜੀਵਨ ਨਗਰ ਦੀ ਸਥਾਪਨਾ ਕਰ ਲਈ ਹੋਈ ਸੀ ਤੇ ਕਾਫੀ ਨਾਮਧਾਰੀ ਇਸ ਰਕਬੇ ਦੀ ਆਬਾਦੀ ਕਰਨ ਵਿਚ ਲਗੇ ਹੋਏ ਸਨ। ਪੰਜਾਬ ਦੇ ਵੰਡਾਰੇ ਕਾਰਨ ਆਪੋ ਆਪਣੇ ਨਗਰਾਂ ਤੇ ਘਰਾਂ ਤੋਂ ਉਜੜਕੇ ਆਏ ਨਾਮਧਾਰੀ ਪ੍ਰਵਾਰਾਂ ਨੂੰ ਜਿਥੇ ਪਹਿਲਾਂ ਸ੍ਰੀ ਸਤਿਗੁਰੂ ਜੀ ਨੇ ਸ੍ਰੀ ਭੈਣੀ ਸਾਹਿਬ ਹਰ ਪ੍ਰਕਾਰ ਦੀ ਸਹਾਇਤਾ ਦਿਤੀ ਓਥੇ ਸਹਿਜੇ ਸਹਿਜੇ ਸਾਰਿਆਂ ਨੂੰ ਸ੍ਰੀ ਜੀਵਨ ਨਗਰ ਭੇਜ ਦਿਤਾ। ਜਿਸ ਕਰਕੇ ਸ੍ਰੀ ਜੀਵਨ ਨਗਰ ਦਾ ਇਲਾਕਾ ਵੀ ਨਾਮਧਾਰੀ ਸਾਧ ਸੰਗਤ ਦਾ ਗੜ੍ਹ ਬਣ ਗਿਆ। ਸਗੋਂ ਸ੍ਰੀ ਭੈਣੀ ਸਾਹਿਬ ਵਿਚੋਂ ਕਾਰੋਬਾਰ ਦੇ ਵੀ ਬਹੁਤੇ ਵਿਭਾਗ ਜਿਥੇ ਸ੍ਰੀ ਜੀਵਨ ਨਗਰ ਲੈ ਆਂਦੇ ਓਥੇ ਅਖਬਾਰ ਤੇ ਪ੍ਰੈਸ ਦਾ ਵਿਭਾਗ ਵੀ ਸੰਮਤ ੨੦੦੪ ਤੋਂ ਏਧਰ ਲੈ ਆਂਦਾ ਤੇ ਸ਼ੁਰੂ ਸ਼ੁਰੂ ਵਿਚ ਸੰਤ ਨਗਰ ਵਿਚ ਲਿਆਕੇ ਪ੍ਰੈਸ ਚਾਲੂ ਕੀਤਾ ਗਿਆ। ਅਤੇ ਕੁਝ ਸਮਾਂ ਪਾਕੇ ਪ੍ਰੈਸ ਮਸ਼ੀਨ ਸ੍ਰੀ ਜੀਵਨ ਨਗਰ ਹੀ ਲੈ ਆਂਦੀ ਅਤੇ ਹਫਤੇ ਵਾਰ ਅਖਬਾਰ ਏਥੋਂ ਬਦਸਤੂਰ ਜਾਰੀ ਹੋ ਗਈ।

ਸ੍ਰੀ ਜੀਵਨ ਨਗਰ ਤੋਂ ਅਖਬਾਰ ਦੀ ਐਡੀਟਰੀ ਦੀ ਸੇਵਾ ਸੰਤ ਗੁਰਦਿਆਲ ਸਿੰਘ ਜੀ ਸਰਸੇ ਵਾਲਿਆਂ ਨੂੰ ਸਚੇ ਪਾਤਸ਼ਾਹ ਜੀ ਨੇ ਜਿਥੇ ਬਖਸ਼ੀ, ਓਥੇ ਸੰਪਾਦਕੀ ਦਾ ਕੰਮ ਸਭ ਤੋਂ ਪਹਿਲਾਂ ਮਾ. ਨਿਹਾਲ ਸਿੰਘ (ਜਿਨਾਂ ਨੂੰ ਹੁਣ ਪੰਥ ਰਤਨ ਦੀ ਉਪਾਧੀ ਨਾਲ ਸਨਮਾਨਿਤ ਕੀਤਾ ਗਿਆ ਹੈ) ਦੇ ਸਪੁਰਦ ਕੀਤਾ ਗਿਆ। ਉਪ੍ਰੰਤ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁ- ਸਾਰ ਸਤਿਜੁਗ ਨੂੰ ਜੋ ਸੰਪਾਦਿਕ ਸ੍ਰੀ ਜੀਵਨ ਨਗਰ ਸੰਪਾਦਨ ਕਰਦੇ ਰਹੇ ਅਤੇ ਜੋ ਜੋ ਵਿਸ਼ੇਸ਼ ਅੰਕ(ਸ੍ਰੀ ਗੁਰੂ ਹਰੀ ਸਿੰਘ ਅੰਕ, ਗਊ ਅੰਕ, ਗੁਰੂ ਨਾਨਕ ਅੰਕ, ਸ੍ਰੀ ਦਸਮੇਸ਼ ਅੰਕ,ਸ੍ਰੀ ਸਤਿਗੁਰੂ ਰਾਮ ਸਿੰਘ ਸ਼ਤਾਬਦੀ ਅੰਕ, ਗੁਰੂ ਤੇਗ ਬਹਾਦਰ ਅੰਕ ਆਦਿਕ ਪ੍ਰਕਾਸ਼ਿਤ ਹੁੰਦੇ ਰਹੇ,ਉਹਨਾਂ ਦਾ ਬਿਓਰਾ ਅਗਲੇ ਲੇਖ ਵਿਚ ਪਾਠਿਕਾਂ ਸਾਹਮਣੇ ਆਵੇਗਾ।

ਭਾਵੇਂ ਅਜ ਦੀ ਮਹਿੰਗਾਈ ਸਮੇਂ ਪੇਂਡੂ ਖੇਤਰ ਵਿਚ ਕੋਈ ਬਸੰਤ ਅੰਕ(ਤਸਵੀਰਾਂ ਸਮੇਤ) ਪ੍ਰਕਾਸ਼ਤ

ਕਰਨਾ ਬੜਾ ਮੁਸ਼ਕਿਲ ਕੰਮ ਪ੍ਰਤੀਤ ਹੁੰਦਾ ਸੀ,ਪਰ ਸ੍ਰੀ ਮਹਾਰਾਜ ਬੀਰ ਸਿੰਘ ਜੀ ਦੇ ਪੁਰਸ਼ਾਰਥ ਤੇ ਕੁਝ ਉਤਸ਼ਾਹੀ ਸਜਨਾ ਦੇ ਅਰਜ਼ ਕਰਨ ਤੇ ਬਸੰਤ ਅੰਕ ਦੇ ਨਾਲ ਹੀ ਸਤਿਜੁਗ ਦੀ ਮੁਢਲੀ ਜਾਣਕਾਰੀ ਵਾਲਾ ਇਕ ਅੰਕ ਵੀ ਪ੍ਰਕਾਸ਼ਤ ਕੀਤਾ ਜਾ ਰਿਹਾ ਹੈ। ਇਸ ਵਿਸ਼ੇਸ਼ ਅੰਕ ਦੀ ਸੰਪਾਦਨਾਂ ਪ੍ਰਸਿਧ ਲੇਖਕ ਪਤ੍ਰਕਾਰ ਸ੍ਰ. ਪ੍ਰੀਤਮ ਸਿੰਘ ਪੰਛੀ ਵੀ ਮੇਰੇ ਨਾਲ ਕਰ ਰਹੇ ਹਨ।

ਭਾਵੇਂ ਸਤਿਜੁਗ ਉਤੇ ਜਿਲਦ ਨੰਬਰ ਹੁਣ ੬੧ ਲਿਖਿਆ ਜਾ ਰਿਹਾ ਹੈ। ਪਰ ਇਹ ਅੰਕ ਸੰਮਤ ੧੯੮੪(ਜਦੋਂ ਸਤਿਜੁਗ ਤੇ ਪ੍ਰੈਸ ਲਾਹੌਰ ਤੋਂ ਸ੍ਰੀ ਭੈਣੀ ਸਾਹਿਬ ਲਿਆਂਦਾ ਸੀ) ਤੋਂ ਸ਼ੁਰੂ ਕੀਤਾ ਹੋਇਆ ਹੈ। ਜਦੋਂ ਕਿ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਦੀ ਕ੍ਰਿਪਾ ਨਾਲ ਸਤਿਜੁਗ ਅਖਬਾਰ ਨੂੰ ਜਾਰੀ ਹੋਇਆਂ ਪੂਰੇ ੬੫ ਸਾਲ ਹੋ ਗਏ ਹਨ ਤੇ ਹੁਣ ਇਹ ੬੬ ਵੇਂ ਵਰ੍ਹੇ ਵਿਚ ਪੈਰ ਧਰਨ ਵਾਲਾ ਹੈ ਆਸ ਹੈ ਪਾਠਿਕ ਜਨ ਇਸ ਯਾਦਾਂ ਭਰੇ ਰਿਕਾਰਡ(ਅੰਕ) ਨੂੰ ਪੜ੍ਹਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਹਾਰਦਿਕ ਧੰਨ-ਵਾਦ ਕਰਨਗੇ,ਜਿਨਾਂ ਦੀ ਅਪਾਰ ਕ੍ਰਿਪਾ ਦ੍ਰਿਸ਼ਟੀ ਨਾਲ ਨਾਮਧਾਰੀ ਪੰਥ ਦਾ ਪ੍ਰਤੀਨਿਧ ਅਖ਼ਬਾਰ ਸਤਿਜੁਗ ਸਤਿਜੁਗੀ ਰਫਤਾਰ ਨਾਲ ੬੫ ਸਾਲ਼ਾਂ ਤੋਂ ਦੇਸ਼ ਕੌਮ ਤੇ ਪੰਥ ਦੀ ਅਣਥਕ ਸੇਵਾ ਕਰਦਾ ਆ ਰਿਹਾ ਹੈ, ਅਤੇ ਭਵਿਖਤ ਵਿਚ ਨਿਰੰਤਰ ਕਰਦਾ ਰਹੇਗਾ।

[ਆਤਮਾ ਸਿੰਘ ਸਨਖਤ੍ਰਵੀ]

---

੯ ਹਾੜ ੧੯੮੪ ਦੇ ਸਤਿਜੁਗ ਵਿਚੋਂ

# ਘੜੀ ਮੁੜੀ ਇਹ ਵਕਤ ਫਿਰ ਆਵਣਾ ਨਹੀਂ

[ਸੁਰਗ ਵਾਸੀ ਨਿਰੰਕਾਰ ਸਿੰਘ ਜੀ 'ਚੇਤਨ'

ਗੁਰੂ ਰਾਮ ਸਿੰਘ ਜੀ ਨੇ ਰੰਗੂਨ ਵਿਚੋਂ, ਹੁਕਮ ਭੇਜਿਆ ਸੰਗਤਾਂ ਪਿਆਰੀਆਂ ਨੂੰ।
ਤੁਸੀਂ ਸਮੇ ਦੇ ਵਿਚ ਸੁਚੇਤ ਰਹਿਣਾ, ਨਹੀਂ ਰੀਝਣਾਂ ਦੇਖ ਸਰਦਾਰੀਆਂ ਨੂੰ।
ਡਰ ਮੰਨਣਾ ਨਹੀਂ ਮਨਾਵਣਾ ਨਹੀਂ, ਖੌਫ ਕਿਸੇ ਦਾ ਨਹੀਂ ਨਾਮਧਾਰੀਆਂ ਨੂੰ।
ਮੇਰੀ ਸੜਕ ਤੇ ਚਲਣਾ, ਸੁਖੀ ਰਹਿਣਾ, ਵਿਚੋਂ ਸਮਝ ਲੈਣਾ ਗਲਾਂ ਸਾਰੀਆਂ ਨੂੰ।
ਹੜ ਆਵੇਗਾ ਰੁੜ੍ਹੇਗੀ ਸਭ ਦੁਨੀਆਂ, ਤੁਸਾਂ ਆਪਣਾ ਚਿਤ ਡੁਲਾਵਣਾ ਨਹੀਂ।
ਜਥੇਬੰਦ ਰਹਿਣਾ ਤੇ ਅਨੰਦ ਰਹਿਣਾ, ਕਿਸੇ ਜੀਵ ਦਾ ਚਿਤ ਦੁਖਾਵਣਾ ਨਹੀਂ।
ਸ਼ੇਰ ਸਦਾ ਦਰਿਆ ਵਿਚ ਤਰਨ ਸਿਧੇ, ਠਿੱਲ ਪਏ ਤਾਂ ਪੈਰ ਪਰਤਾਵਣਾ ਨਹੀਂ।
ਔਸਰ ਮਿਲੀ ਮਨੁਖ ਦੀ ਦੇਹ 'ਚੇਤਨ',ਘੜੀ ਮੁੜੀ ਇਹ ਵਕਤ ਫਿਰ ਆਵਣਾ ਨਹੀਂ।

---

## ਰੁਬਾਈ:–

(ਰਣਧੀਰ ਸਿੰਘ 'ਧੀਰਾ')

ਅਜ ਉਡੀਕਾਂ ਜਾਂ ਕਲ ਨੂੰ ਆਉਣਾਂ, ਕਿਸੇ ਵਿਛੜੀ ਰੁੱਤ ਦਾ ਕਹਿਣਾ।
ਕਲ ਪ੍ਰਸੋਂ ਦੀ ਹੱਦ ਨਾ ਆਈ, ਹੋਇਆ ਮੁਸਕੱਲ ਸਹਿਣਾ।
ਕਾਇਰ ਦਿਲ ਛੱਡ ਬਹਿਣ ਹੌਂਸਲੇ, ਕੂੜ ਅਵਾਜ਼ਾਂ ਸੁਣਕੇ।
ਧੀਰੇ ਸਿਦਕ ਜਿਹਨਾਂ ਨੂੰ ਦਿਤਾ, ਦਰ ਸਾਂਈ ਦੇ ਰਹਿਣਾ।

# ਸਤਿਜੁਗ ਦਾ ੬੫ ਸਾਲਾ ਸਫਰ

ਪ੍ਰੀਤਮ ਸਿੰਘ ਪੰਛੀ

ਸੰਨ ੧੯੨੦ ਵਿਚ ਜਦੋਂ ਸਤਿਜੁਗ ਦਾ ਜਨਮ ਹੋਇਆ ਤਾਂ ਉਸ ਵਕਤ ਕੌਮੀ ਲਹਿਰ ਜੋਰਾਂ ਤੇ ਸੀ। ਅਕਾਲੀ ਲਹਿਰ ਦੀ ਸ਼ੁਰੂਆਤ ਹੋ ਚੁਕੀ ਸੀ। ਨਾਮਧਾਰੀਆ ਤੇ ਸਖਤੀਆਂ ਦੇ ਦੌਰ ਦੀ ਪਕੜ ਕੁਝ ਢਿਲੀ ਪੈ ਗਈ ਸੀ ਜਿਸ ਕਾਰਨ ਇਕ ਨਵਾਂ ਉਭਾਰ ਆਉਣਾ ਸ਼ੁਰੂ ਹੋ ਗਿਆ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਗਵਾਈ ਨੇ ਨਾਮਧਾਰੀ ਪੰਥ ਵਿਚ ਇਕ ਨਵੇਂ ਉਤਸ਼ਾਹ ਤੇ ਰਾਸ਼ਟਰੀ ਭਾਵਨਾਂਵਾ ਨੂੰ ਜਨਮ ਦਿਤਾ ਸੀ। ਨਾਮਧਾਰੀਆਂ ਦੇ ਕੁਝ ਪ੍ਰਮੁਖ ਆਗੂ ਪੂਰੀਤਰ੍ਹਾਂ ਕੌਮੀ ਲਹਿਰ ਵਿਚ ਭਾਗ ਲੈਣ ਲਗੇ ਸਨ। ਜਿਹਨਾਂ ਵਿਚ ਮਹਾਰਾਜ ਨਿਹਾਲ ਸਿੰਘ ਮਹਾਰਾਜ,ਗੁਰਦਿਆਲ ਸਿੰਘ ਸੰਤ ਨਿਧਾਨ ਸਿੰਘ ਆਲਿਮ ਅਤੇ ਸੰਤ ਮੰਗਲ ਸਿੰਘ ਅਰਸ਼ੀ ਵਰਿਸ਼ਤਾ ਪ੍ਰਮੁਖ ਸਨ।

ਉਸ ਵਕਤ ਨਾਮਧਾਰੀ ਪੰਥ ਦੀ ਪ੍ਰਚਾਰ ਮਸ਼ੀਨਰੀ ਨੂੰ ਜ਼ੋਰ ਸਰਗਰਮ ਬਨਾਉਣ ਲਈ ਸਤਿਜੁਗ ਦੇ ਪ੍ਰਕਾਸ਼ਨ ਦੀ ਜ਼ਰੂਰਤ ਮਹਿਸੂਸ ਕੀਤੀ ਗਈ। ਨਾਮਧਾਰੀ ਕਿਉਂਕਿ ਪੰਜਾਹ ਸਾਲ ਦੀਆਂ ਸਖਤੀਆਂ ਤੋਂ ਬਾਅਦ ਉਭਰੇ ਸਨ, ਇਸ ਲਈ ਜੋਸ਼ ਵੀ ਠਾਠਾਂ ਮਾਰ ਰਿਹਾ ਸੀ। ਸਤਿਜੁਗ ਦਾ ਪ੍ਰਕਾਸ਼ਨ ਪੂਰੇ ਜੋਸ਼ ਤੇ ਉਮਾਹ ਨਾਲ ਸ਼ੁਰੂ ਹੋਇਆ।

ਅਜ ਅਸੀਂ ਸਤਿਜੁਗ ਦੇ ੬੫ ਸਾਲਾ ਸਫਰ ਤੇ ਇਕ ਝਾਤ ਪਾਉਂਦੇ ਹਾਂ ਤਾਂ ਸਾਨੂੰ ਇਸ ਲੰਮੇ ਸਫਰ ਵਿਚ ਅਨੇਕਾਂ ਪੜਾਵ ਦਿਖਾਈ ਦਿੰਦੇ ਹਨ। ਇਹਨਾਂ ਪੜਾਵਾਂ ਵਿਚ ਸੰਘਰਸ਼ ਹੀ ਸੰਘਰਸ਼ ਹੈ। ਅੰਗ੍ਰੇਜ਼ੀ ਸ੍ਰਕਾਰ ਦੀ ਕਹਿਰੀ ਨਜ਼ਰ ਹੈ। ਜਮਾਨਤਾਂ ਨੂੰ ਜਬਤ ਕਰ ਲੈਣ ਦੀ ਬੜੀ ਭਾਰੀ ਚੋਟ ਹੈ, ਪਰ ਇਸਦੇ ਬਾਵਜੂਦ ਸਤਿਜੁਗ ਆਪਣੇ ਰਸਤੇ ਤੇ ਅਡਿੱਗ ਰਿਹਾ। ਡੋਲਿਆ ਨਹੀਂ। ਇਕ ਵਾਰ ਜਿਹੜੀ ਸੇਧ ਫੜ ਲਈ ਉਸਤੋਂ ਰਤੀ ਭਰ ਇਧਰ ਉਧਰ ਨਹੀਂ ਹੋਇਆ।

ਲਾਹੌਰ ਵਿਚੋਂ ਪ੍ਰਕਾਸ਼ਿਤ ਹੁੰਦੇ ਸਤਿਜੁਗ ਲਈ ਸਾਧਨਾ ਦੀ ਥੁੜ ਨਹੀਂ ਸੀ,ਪਰ ਫਿਰ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਤਿਜੁਗ ਨੂੰ ਆਪਣੀ ਨਿਗਰਾਨੀ ਹੇਠ ਰਖਣ ਲਈ ਇਸ ਨੂੰ ਸ੍ਰੀ ਭੈਣੀ ਸਾਹਿਬ ਲੈ ਆਏ। ਏਥੇ ਇਕ ਪਿੰਡ ਵਿਚ ਵੀ ਇਹ ਆਪਣੀ ਉਸੇ ਸ਼ਾਨ ਨਾਲ ਪ੍ਰਕਾਸ਼ਿਤ ਹੁੰਦਾ ਰਿਹਾ। ਇਸਦੀ ਛਪਾਈ ਲਿਖਾਈ ਵਿਚ ਸਭ ਤੋਂ ਵੱਧ ਯੋਗਦਾਨ ਨਾਮਧਾਰੀ ਮਹਾ ਵਿਦਿਆਲਾ ਸ੍ਰੀ ਭੈਣੀ ਸਾਹਿਬ ਦੇ ਵਿਦਿਆਰਥੀਆਂ ਦਾ ਸੀ। ਇਸੇ ਵਿਦਿਆਲੇ ਦੇ ਵਿਦਿਆਰਥੀ ਗੁਰਦਿਆਲ ਸਿੰਘ ,(ਇਹ ਹੁਣ ਵੀ ਸਤਿਜੁਗ ਦੇ ਪ੍ਰਿੰਟਰ ਪਬਲਿਸ਼ਰ ਹਨ) ਪ੍ਰੀਤਮ ਸਿੰਘ ਕਵੀ ਅਤੇ ਪ੍ਰੀਤਮ ਸਿੰਘ ਪੰਛੀ ਨੂੰ ਛੋਟੀ ਉਮਰ ਵਿਚ ਹੀ ਸਤਿਜੁਗ ਦੇ ਸੰਪਾਦਕ ਬਣਾ ਦਿਤਾ ਗਿਆ ਇਹ ਕਈ ਸਾਲ ਤਕ ਸਤਿਜੁਗ ਦੀ ਸੰਪਾਦਨਾਂ ਕਰਦੇ ਰਹੇ।

ਸਤਿਜੁਗ ਦੇ ਬਸੰਤ ਅੰਕਾਂ ਨੇ ਸਾਰੀ ਪੰਜਾਬੀ ਜਗਤ ਵਿਚ ਧੁੰਮ ਮਚਾ ਰਖੀ ਸੀ। ਇਹਨਾਂ ਅੰਕਾਂ ਲਈ ਪੰਜਾਬ ਦੀਆਂ ਪ੍ਰਸਿਧ ਹਸਤੀਆਂ ਤੋਂ ਲੇਖ ਵਗੈਰਾ ਲਿਖਵਾਉਣ ਦਾ ਕੰਮ ਸਵਰਗਵਾਸੀ ਸੰਤ ਇੰਦਰ ਸਿੰਘ ਚਕ੍ਰਵਰਤੀ ਬੜੀ ਮਿਹਨਤ ਤੇ ਲਗਨ ਨਾਲ ਕਰਦੇ ਰਹੇ। ਪੰਜਾਬ ਦੀ ਕੋਈ ਵੀ ਬਾ-ਵਕਾਰ ਹਸਤੀ, ਭਾਵੇਂ ਕਿੰਨ੍ਹਾਂ ਵੀ ਖਿਆਲਾਂ ਦੀ ਹੋਵੇ,ਸਤਿਜੁਗ ਦੇ ਬਸੰਤ ਅੰਕਾਂ ਦੀ ਸੋਭਾ ਬਣਦੀ ਰਹੀ। ਭਾਰਤੀ ਪੱਧਰ ਤੇ ਭਾਰਤ ਦੇ ਪਹਿਲੇ ਪ੍ਰਧਾਨ ਮੰਤ੍ਰੀ ਪੰਡਿਤ ਜਵਾਹਰ ਲਾਲ ਨਹਿਰੂ ਅਤੇ ਪਹਿਲੇ ਰਾਸ਼ਟਰਪਤੀ ਡਾ. ਰਾਜਿੰਦਰ ਪ੍ਰਸਾਦ ਵੀ ਇਹਨਾਂ ਅੰਕਾ ਦੇ ਪੰਨਿਆਂ ਦਾ ਸ਼ਿੰਗਾਰ ਬਣੇ।

ਹੇਠ ਅਸੀਂ ਕੁਝ ਪ੍ਰਸਿਧ ਬਸੰਤ ਅੰਕਾਂ ਦਾ ਬਿਓਰਾ ਦੇ ਰਹੇ ਹਾਂ,ਜਿਸਤੋਂ ਪਤਾ ਲਗੇਗਾ ਕਿ ਇਨ੍ਹਾਂ ਅੰਕਾਂ ਨੂੰ ਕਿਹੜੀਆਂ ਮਹਾਨ ਸਖਸੀਅਤਾਂ ਆਪਣੇ ਯੋਗਦਾਨ ਨਾਲ ਨਿਵਾਜਦੀਆਂ ਰਹੀਆਂ।

ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤਾ



ਜੋ ਲਾਹੌਰ ਵਿਚ ਸਤਿਜੁਗ ਦੇ ਐਡੀਟਰ ਰਹੇ ।

ਪੰਥ ਰਤਨ ਸੰਤ ਨਿਧਾਨ ਸਿੰਘ ਜੀ ਆਲਿਮ



ਜੋ ਸੰਤ ਮੰਗਲ ਸਿੰਘ ਜੀ ਬਾਦ ਸਤਿਜੁਗ ਦੇ ਐਡੀਟਰ ਬਣੇ
ਅਰ ਨਾਲ ਹੀ ਇਨਾਂ ਨੇ ਰੋਜ਼ਾਨਾ ਕੂਕਾ ਅਖਬਾਰ ਜਾਰੀ ਕੀਤਾ ।



ਸ੍ਰੀ ਮਾਨ ਮਾਸਟਰ ਬਲਵੰਤ ਸਿੰਘ ਜੀ
ਸ੍ਰੀ ਭੈਣੀ ਸਾਹਿਬ ਨਿਵਾਸ ਸਮੇਂ "ਸਤਿਜੁਗ" ਦੇ ਅਣਥਕ ਪ੍ਰਬੰਧਕ ਰਹੇ ।

ਸੰਤ ਵਰਿਆਮ ਸਿੰਘ ਜੀ ਮੁਸੱਵਰ (ਆਰਟਿਸਟ)




ਜੋ ਸਾਰੀ ਉਮਰ ਨਾਮਧਾਰੀ ਇਤਿਹਾਸ ਦਾ ਕੰਮ ਤਸਵੀਰਾਂ ਰਾਹੀਂ
''ਸਤਿਜੁਗ'' ਵਿਚ ਕਰ ਰਹੇ ਹਨ ।



ਸੰਤ ਸੰਤਾ ਸਿੰਘ ਜੀ ਖਾਰਾ

ਇਹਨਾਂ ਦੋਹਾਂ ਸਜਨਾ ਨੇ ਸ੍ਰੀ ਭੈਣੀ ਸਾਹਿਬ ਵਿਖੇ ਪਹੁੰਚੇ ਖਜ਼ਾਵਾਂ ਦੀ ਬਹੁਤ ਸੇਵਾ ਕੀਤੀ ।



ਭਾਈ ਪ੍ਰੇਮ ਸਿੰਘ ਜੀ

ਪਹਿਲਾ ਬਸੰਤ ਅੰਕ ੧੯੮੬–(੧੯੨੯)

ਚੀਫ ਐਡੀਟਰ ਸੰਤ ਇੰਦਰ ਸਿੰਘ ਚਕ੍ਰਵਰਤੀ

ਪ੍ਰਮੁਖ ਲੇਖਕ

ਸ੍ਰ: ਸਰਦੂਲ ਸਿੰਘ ਕਵੀਸ਼ਰ
ਸੁਆਮੀ ਸੁਤੰਤ੍ਰਾ ਨੰਦ(ਆਰੀਆ ਸਮਾਜੀ)
ਭਾਈ ਪਰਮਾਨੰਦ(ਹਿੰਦੂ ਮਹਾ ਸਭਾ)
ਗਿਆਨੀ ਹੀਰਾ ਸਿੰਘ ਦਰਦ ਸੰ. ਫੁਲਵਾੜੀ
ਸ੍ਰ. ਅਵਤਾਰ ਸਿੰਘ ਅਜ਼ਾਦ
ਲਾਲਾ ਧਨੀ ਰਾਮ ਚਾਤ੍ਰਿਕ
ਸ੍ਰ: ਰਣਜੀਤ ਸਿੰਘ ਤਾਜ਼ਵਰ
ਲਾਲਾ ਗੁਰਦਿਤਾ ਖੰਨਾ
ਸੰਗੀਤਚਾਰੀਆ ਭਾਈ ਹਰਨਾਮ ਸਿੰਘ ਜੀ

ਪ੍ਰਮੁਖ ਕਵੀ

ਭਾਈ ਕਾਨ੍ਹ ਸਿੰਘ ਨਾਭਾ
ਸ੍ਰ. ਅਵਤਾਰ ਸਿੰਘ ਅਜ਼ਾਦ
ਬਲਵੰਤ ਸਿੰਘ ਗਜਰਾਜ
ਗਿਆਨੀ ਸ੍ਰਦਾਰਾ ਸਿੰਘ ਯੂਰਪ
ਗਿ. ਕਰਤਾਰ ਸਿੰਘ ਕਲਾਸ ਵਾਲੀਏ
ਸੰਤ ਤਰਨ ਸਿੰਘ ਵਹਿਮੀ
ਗਿ. ਕਰਤਾਰ ਸਿੰਘ ਹਿਤਕਾਰੀ(ਅੰਮ੍ਰਿਤਾ ਪ੍ਰੀਤਮ ਦੇ ਪਿਤਾ)
ਲਖਾ ਸਿੰਘ ਲਾਹੌਰ ਮੁਠੜਾ ਕਲਾਂ
ਰਤਨ ਸਿੰਘ ਕੂਕਾ
ਸੁਹੇਲ ਸਿੰਘ ਧੀਰ
ਭਗਤ ਸਿੰਘ ਪ੍ਰੇਮੀ
ਖਜ਼ਾਨ ਸਿੰਘ ਇਨਸਾਫ਼
ਲਾਲਾ ਧਨੀਰਾਮ ਚਾਤ੍ਰਿਕ

ਦੂਜਾ ਬਸੰਤ ਅੰਕ ੧੯੮੭–੧੯੩੦

ਪ੍ਰਮੁਖ ਲੇਖਕ

ਸੰਤ ਇੰਦਰ ਸਿੰਘ ਚਕ੍ਰਵਰਤੀ(ਸੰਪਾਦਕ)
ਸ੍ਰ. ਅਵਤਾਰ ਸਿੰਘ ਅਜ਼ਾਦ
ਸ੍ਰ. ਕਰਮ ਸਿੰਘ ਆਸੀ
ਸੁਆਮੀ ਸੁਤੰਤਰਤਾ ਨੰਦ
ਮਹਾਸ਼ਾ ਕ੍ਰਿਸ਼ਨ ਐਡੀਟਰ'ਪ੍ਰਤਾਪ'
ਬਾਬਾ ਬੁਧ ਸਿੰਘ
ਸੁਆਮੀ ਵਿਵੇਕਾ ਨੰਦ ਗੁਰੂ ਦਤ ਭਵਨ ਲਾਹੌਰ
ਸੰਤ ਸੰਪੂਰਨ ਸਿੰਘ ਐਮ. ਏ. ਪੀ. ਐਚ. ਡੀ.
ਸ੍ਰ. ਗੁਰਬਖਸ਼ ਸਿੰਘ ਸਿੰਘਸਭਾ ਬਾਗਵਾਨਪੁਰਾ ਲਾਹੌਰ
ਸ੍ਰ. ਹਰਨਾਮ ਸਿੰਘ ਨਿਹੰਗ
ਸ੍ਰ. ਚਰਨ ਸਿੰਘ ਸ਼ਹੀਦ ਐਡੀਟਰ ਮੌਜੀ ਅੰਮ੍ਰਿਤਸਰ
ਸ੍ਰ. ਗੰਡਾ ਸਿੰਘ ਕੇਵਲ(ਸਿਖ ਇਤਿਹਾਸਕਾਰ)
ਗਿਆਨੀ ਹੀਰਾ ਸਿੰਘ ਦਰਦ'ਫੁਲਵਾੜੀ'
ਵੈਦ ਨੌਰੰਗ ਸਿੰਘ ਤਾਂਘੀ
ਹਰੀਸ਼ਚੰਦਰ ਵਿਦਿਆਰਥੀ
ਸ੍ਰ. ਗੁਰਬਖਸ਼ ਸਿਘ ਝੁਬਾਲੀਆ(ਇਤਿਹਾਸਕਾਰ

ਪ੍ਰਮੁਖ ਲੇਖਕ

ਭਾਈ ਸਾਹਿਬ ਭਾਈ ਕਾਹਨ ਸਿੰਘ ਨਾਭਾ
ਲਾਲਾ ਧਨੀਰਾਮ ਚਾਤ੍ਰਿਕ
ਸ੍ਰ. ਅਵਤਾਰ ਸਿੰਘ ਅਜ਼ਾਦ
ਸ੍ਰ. ਬਲਵੰਤ ਸਿੰਘ ਗਜਰਾਜ
ਸੁਹੇਲ ਸਿੰਘ ਧੀਰ
ਊਧਮ ਸਿੰਘ ਮੁਸਾਫਿਰ
ਸ੍ਰ. ਵਿਧਾਤਾ ਸਿੰਘ ਤੀਰ
ਤਰਨ ਸਿੰਘ ਵਹਿਮੀ
ਸੇਠ ਗੁਰਬਖਸ਼ ਸਿੰਘ ਪ੍ਰੀਤਮ
ਲਖਾ ਸਿੰਘ ਜੌਹਰ

ਤੀਜਾ ਬਸਤ ਨੰਬਰ ੧੯੮੮–੧੯੩੧

ਪ੍ਰਮੁਖ ਲੇਖਕ

ਸੰਤ ਇੰਦਰ ਸਿੰਘ ਚਕ੍ਰਵਰਤੀ(ਸੰਪਾਦਕ)
ਭਾਈ ਮਸਤਾਨ ਸਿੰਘ ਹਜ਼ੂਰੀ ਰਾਗੀ ਪਟਿਆਲਾ
ਵੈਦ ਮੋਹਨ ਸਿੰਘ ਤਰਨ ਤਾਰਨ
ਸ੍ਰ. ਗੰਡਾ ਸਿੰਘ ਕੇਵਲ(ਇਤਿਹਾਸਕਾਰ)
ਸ੍ਰ. ਸੇਵਾ ਸਿੰਘ ਐਡੀਟਰ ਖਾਲਸਾ ਸਮਾਚਾਰ ਅੰਮ੍ਰਿਤਸਰ
ਸ੍ਰ. ਅਮਰ ਸਿੰਘ ਸ਼ੇਰੇ ਪੰਜਾਬ ਲਾਹੌਰ
ਸ੍ਰ. ਤੇਜਾ ਸਿੰਘ ਐਮ. ਏ.
ਸੁਆਮੀ ਸੁਤੰਤਰਤਾ ਨੰਦ

ਗਿਆਨੀ ਸਤਿਨਾਮ ਸਿੰਘ
ਮਾਸਟਰ ਸੁੰਦਰ ਸਿੰਘ ਲਾਇਲਪੁਰੀ
ਸ੍ਰ. ਗੁਰਬਖਸ਼ ਸਿੰਘ ਸ਼ਮਸ਼ੇਰ ਝੁਬਾਲੀਆ
ਪੰਡਿਤ ਮਨਸ਼ਾ ਸਿੰਘ ਕੌਮੀ
ਸੰਤ ਨਿਧਾਨ ਸਿੰਘ ਆਲਿਮ
ਪ੍ਰਸਿਧ ਕਹਾਣੀਕਾਰ ਪੰਡਿਤ ਸੁਦਰਸ਼ਨ
ਭਾਈ ਅਰਜਨ ਸਿੰਘ ਵੈਦ

ਪ੍ਰਮੁਖ ਕਵੀ—

ਗਿਆਨੀ ਗੁਰਮੁਖ ਸਿੰਘ ਮੁਸਾਫਰ
ਸ੍ਰ. ਅਵਤਾਰ ਸਿੰਘ ਆਜ਼ਾਦ
ਸ੍ਰ. ਚਰਨ ਸਿੰਘ ਸ਼ਹੀਦ
ਸ੍ਰ. ਵਿਧਾਤਾ ਸਿੰਘ ਤੀਰ
ਸੰਤ ਤਰਨ ਸਿੰਘ ਵਹਿਮੀ
ਸ੍ਰ. ਇੰਦਰ ਸਿੰਘ ਚਮਕ
ਗੁਰਦਿਤ ਸਿੰਘ ਕਮਲ
ਸੰਤ ਮਸਤਾਨ ਸਿੰਘ

## ਚੌਥਾ ਬਸੰਤਅੰਕ੧੯੮੯ (੧੯੩੨)

ਪ੍ਰਮੁਖ ਲੇਖਕ—

ਸੰਤ ਇੰਦ੍ਰ ਸਿੰਘ ਚਕ੍ਰਵਰਤੀ (ਸੰਪਾਦਕ)
ਸੰਤ ਨਿਧਾਨ ਸਿੰਘ ਆਲਿਮ
ਸੁਆਮੀ ਸੁਤੰਤਰਤਾ ਨੰਦ ਲਾਹੌਰ
ਗਿਆਨੀ ਤੇਜਾ ਸਿੰਘ ਲਾਇਲਪੁਰੀ
ਭਾਈ ਮਸਤਾਨ ਸਿੰਘ ਰਾਗੀ ਪਟਿਆਲਾ
ਸੰਤ ਤੇਜਾ ਸਿੰਘ ਸ਼ਾਸਤਰੀ
ਗਿਆਨੀ ਸਤਿਨਾਮ ਸਿੰਘ
ਮਾਸਟਰ ਸੁੰਦਰ ਸਿੰਘ ਲਾਇਲਪੁਰੀ
ਸ. ਚਰਨ ਸਿੰਘ ਸ਼ਹੀਦ
ਪੰਡਿਤ ਮਨਸਾ ਸਿੰਘ ਕੌਮੀ

ਪ੍ਰਮੁਖ ਕਵੀ—

ਭਾਈ ਸਾਹਿਬ ਭਾਈ ਕਾਨ੍ਹ ਸਿੰਘ ਨਾਭਾ
ਲਾਲਾ ਧਨੀ ਰਾਮ ਚਾਤ੍ਰਿਕ
ਸ. ਵਿਧਾਤਾ ਸਿੰਘ ਤੀਰ ਅਤੇ
ਲਾਭ ਚੰਦ ਸਾਈਂ ਵਗੈਰਾ।

## ਪੰਜਵਾਂ ਬਸੰਤ ਅੰਕ ੧੯੯੦ (੧੯੩੩)

ਪ੍ਰਮੁਖ ਲੇਖਕ—

ਡਾ. ਗੋਕੁਲ ਚੰਦ ਨਾਰੰਗ
ਭਾਈ ਮੋਹਨ ਸਿੰਘ ਵੈਦ ਤਰਨ ਤਾਰਨ
ਲਾਲਾ ਧਨੀ ਰਾਮ ਚਾਤ੍ਰਿਕ
ਸਰ ਜੋਗਿੰਦ੍ਰ ਸਿੰਘ
ਪੰਡਿਤ ਤਿਲਕ ਰਾਮ ਵੈਦ ਅੰਮ੍ਰਿਤਸਰ
ਸ. ਨਿਰੰਜਨ ਸਿੰਘ ਤਾਲਿਬ
ਗੁਰਪੁਰਵਾਸੀ ਮਹਾਰਾਜ ਗੁਰਦਿਆਲ ਸਿੰਘ ਜੀ
ਸ੍ਰ. ਗੁਰਬਖਸ਼ ਸਿੰਘ ਸ਼ਮਸ਼ੇਰ ਝੁਬਾਲੀਏ
ਸ੍ਰ. ਗੁਰਬਖਸ਼ ਸਿੰਘ ਪ੍ਰੀਤਲੜੀ
ਸੰਤ ਭਗਵਾਨ ਦਾਸ ਗਹਿਰ ਗੰਭੀਰ
ਡਾ. ਪ੍ਰਦਮਨ ਸਿੰਘ
ਸ੍ਰੀ ਅਨੰਦ ਸਰੂਪ ਦਿਆਲਬਾਗ ਆਗਰਾ
ਸ੍ਰ. ਅਵਤਾਰ ਸਿੰਘ ਅਜ਼ਾਦ
ਸ੍ਰ. ਨੌਰੰਗ ਸਿੰਘ ਤਾਂਘੀ

ਪ੍ਰਮੁਖ ਕਵੀ—

ਸ੍ਰ. ਲਾਲ ਸਿੰਘ ਕੰਵਰ
ਭਾਈ ਅਰਜਨ ਸਿੰਘ ਵੈਦ
ਗਿ. ਊਧਮ ਸਿੰਘ ਮੁਸਾਫਿਰ
ਸ੍ਰ. ਮੇਹਰ ਸਿੰਘ ਮੇਹਰ
ਸੰਪੂਰਨ ਸਿੰਘ ਨਿਮਾਣਾ
ਸ੍ਰ. ਦੇਵਾ ਸਿੰਘ ਕਿਰਤੀ

## ਛੇਵਾਂ ਬਸੰਤ ਅੰਕ ੧੯੯੨ (੧੯੩੪)

ਪ੍ਰਮੁਖ ਲੇਖਕ—

ਸ੍ਰ. ਅਵਤਾਰ ਸਿੰਘ ਅਜ਼ਾਦ
ਸ੍ਰ. ਲਾਲ ਸਿੰਘ ਕਮਲਾ ਅਕਾਲੀ
ਗਿ. ਸ਼ੇਰ ਸਿੰਘ ਪ੍ਰੋਫੈਸਰ
ਸ੍ਰ. ਗੁਰਬਖਸ਼ ਸਿੰਘ ਪ੍ਰੀਤਲੜੀ
ਭਾਈ ਮੋਹਨ ਸਿੰਘ ਵੈਦ
ਸ੍ਰ. ਹਜ਼ਾਰਾ ਸਿੰਘ ਆਸੀ
ਸ੍ਰ. ਗੰਡਾ ਸਿੰਘ ਯਾਚਕ
ਬਿਸ਼ਨ ਦਾਸ ਪੁਰੀ
ਵੈਦ ਨੌਰੰਗ ਸਿੰਘ ਤਾਂਘੀ

ਡਾ. ਪ੍ਰਦੁਮਨ ਸਿੰਘ
ਪੰਡਿਤ ਮਨਸਾ ਸਿੰਘ ਕੌਮੀ
ਅਕਾਲੀ ਨੇਤਾ ਮਾਸਟਰ ਤਾਰਾ ਸਿੰਘ
ਸ੍ਰ. ਸੰਤਾ ਸਿੰਘ ਲਾਇਲਪੁਰੀ
ਪ੍ਰਮੁਖ ਕਵੀ—
ਭਾਈ ਕਾਹਨ ਸਿੰਘ ਨਾਭਾ
ਸ੍ਰ. ਵਿਧਾਤਾ ਸਿੰਘ ਤੀਰ
ਸ੍ਰ. ਊਧਮ ਸਿੰਘ ਆਜਿਜ਼
ਸ੍ਰ. ਲਾਲ ਸਿੰਘ ਕੰਵਰ
ਰਤਨ ਸਿੰਘ ਕੂਕਾ
ਸ. ਗੁਰਬਖਸ਼ ਸਿੰਘ ਜੱਟ
ਲੱਖਾ ਸਿੰਘ ਜੌਹਰ
ਗਿ. ਗੁਰਮੁਖ ਸਿੰਘ ਮੁਸਾਫਿਰ

੧੯੯੨ (੧੯੩੫) ਦਾ ਬਸੰਤ ਅੰਕ ਇਕ ਬੇਮਿਸਾਲ ਅੰਕ ਸੀ। ਇਸ ਵਿਚ ਕਾਂਗ੍ਰਸੀ ਨੇਤਾਵਾਂ ਪੰਡਿਤ ਜਵਾਹਰ ਲਾਲ ਨਹਿਰੂ, ਬਾਬੂ ਰਾਜਿੰਦ੍ਰ ਪ੍ਰਸਾਦ ਅਤੇ ਸ੍ਰੀ ਸੁਭਾਸ ਚੰਦਰ ਬੋਸ ਦੇ ਲੇਖਾਂ ਤੋਂ ਬਿਨਾਂ ਸਵਰਗੀ ਸੰਤ ਇੰਦ੍ਰ ਸਿੰਘ ਚਕ੍ਰਵਰਤੀ ਦਾ ਜ਼ੋਰਦਾਰ ਲੇਖ 'ਅਪੂਰਵ ਬਲੀਦਾਨ' ਸ਼ਾਮਿਲ ਸੀ। ਇਹ ਬਸੰਤ ਅੰਕ ਪ੍ਰਕਾਸ਼ਿਤ ਹੋਣ ਦੇ ਨਾਲ ਹੀ ਅੰਗ੍ਰੇਜ਼ੀ ਸ੍ਰਕਾਰ ਹਰਕਤ ਵਿਚ ਆਈ ਅਤੇ ਉਸਨੇ ਸਤਿਜੁਗ ਤੋਂ ਚਾਰ ਹਜ਼ਾਰ ਰੁਪਏ ਦੀ ਜ਼ਮਾਨਤ ਮੰਗਕੇ ਪ੍ਰੈਸ ਤੇ ਛਾਪਾ ਮਾਰਿਆ ਅਤੇ ਇਸ ਅੰਕ ਨੂੰ ਜ਼ਬਤ ਕਰ ਲਿਆ।

ਦਮਨ ਚੱਕਰ ਦਾ ਨਾਮਧਾਰੀਆਂ ਨੂੰ ਅਜੇ ਵੀ ਸਾਹਮਣਾ ਕਰਨਾ ਪੈ ਰਿਹਾ ਸੀ। ਇਸ ਅੰਕ ਤੋਂ ਬਾਅਦ ਵੀ ਹਰ ਸਾਲ ਬਸੰਤ ਅੰਕ ਪ੍ਰਕਾਸ਼ਿਤ ਹੁੰਦੇ ਰਹੇ। ਪਾਕਸਤਾਨ ਬਨਣ ਤੋਂ ਬਾਅਦ ਸਤਿਜੁਗ ਸ੍ਰੀ ਜੀਵਨ ਨਗਰ (ਸਿਰਸਾ) ਆ ਗਿਆ। ਏਥੇ ਵੀ ਸਤਿਜੁਗ ਨੇ ਬੇਮਿਸਾਲ ਅੰਕ ਪ੍ਰਕਾਸ਼ਿਤ ਕੀਤੇ। ਇਹਨਾਂ ਵਿਚ ਸ੍ਰੀ ਗੁਰੂ ਹਰੀ ਸਿੰਘ ਅੰਕ, ਗਊ ਅੰਕ, ਸ਼ਤਾਬਦੀ ਅੰਕ, ਗੁਰੂ ਤੇਗ ਬਹਾਦਰ ਅੰਕ, ਸਤਿਗੁਰੂ ਪ੍ਰਤਾਪ ਸਿੰਘ ਜੀ ਸਿੰਮ੍ਰਤੀ ਅੰਕ, ਸੂਬਾ ਸਾਹਿਬ ਅੰਕ, ਦਸਮੇਸ਼ ਅੰਕ ਵਗੈਰਾ ਸ਼ਾਮਲ ਹਨ। ਇਹਨਾਂ ਅੰਕਾਂ ਨੂੰ ਦੁਰਲੱਭ ਦਸਤਾਵੇਜ਼ਾਂ ਕਿਹਾ ਜਾ ਸਕਦਾ ਹੈ।

ਸਤਿਜੁਗ ਦੇ ਸੰਪਾਦਕਾਂ ਦੀ ਸੂਚੀ ਵੀ ਕਾਫੀ ਲੰਮੀ ਹੈ। ਸਤਿਜੁਗ ਦੇ ਜੋ ਸੰਪਾਦਕ ਰਹੇ ਹਨ, ਉਹ ਹਨ—

ਸੰਤ ਨਿਧਾਨ ਸਿੰਘ ਆਲਿਮ, ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ, ਸ੍ਰ. ਨਿਰੰਕਾਰ ਸਿੰਘ ਚੇਤਨ, ਸ੍ਰ. ਭਗਵਾਨ ਸਿੰਘ ਦਾਸ, ਸੰਤ ਇੰਦ੍ਰ ਸਿੰਘ ਚਕ੍ਰਵਰਤੀ, ਮਾਸਟਰ ਬਲਵੰਤ ਸਿੰਘ, ਸੰਤ ਮਸਤਾਨ ਸਿੰਘ ਕਿਆਮਪੁਰੀ, ਸ੍ਰ. ਨੌਰੰਗ ਸਿੰਘ ਤਾਂਘੀ, ਸੁਆਮੀ ਸ਼ਰਧਾ ਨੰਦ, ਸੰਤ ਮੰਗਲ ਸਿੰਘ ਲਾਇਲਪੁਰੀ, ਪੰਡਿਤ ਰਾਜਿੰਦਰ ਸਿੰਘ, ਗੁਰਦਿਆਲ ਸਿੰਘ ਪ੍ਰੀਤਮ ਸਿੰਘ ਪੰਛੀ, ਪ੍ਰੀਤਮ ਸਿੰਘ ਕਵੀ, ਮਾਸਟਰ ਨਿਹਾਲ ਸਿੰਘ, ਗੁਰਭਜਨ ਸਿੰਘ ਨਾਮਧਾਰੀ, ਸੰਤੋਖ ਸਿੰਘ ਸਾਜਨ, ਆਤਮਾ ਸਿੰਘ ਸਨਖਤ੍ਰਵੀ।

ਇਹਨਾਂ ਸੰਪਾਦਕਾ ਦੇ ਇਲਾਵਾ ਬਸੰਤ ਅੰਕਾਂ ਦੀ ਸਜ ਧੱਜਾ ਵਿਚ ਵਰਿਆਮ ਸਿੰਘ ਜੀ ਮੁਸੱਵਰ ਦਾ ਕੋਈ ਘਟ ਹਿੱਸਾ ਨਹੀਂ। ਇਹ ਬਸੰਤ ਅੰਕਾ ਦੇ ਅਰੰਭਕ ਕਾਲ ਤੋਂ ਹੀ ਇਹਨਾਂ ਅੰਕਾਂ ਨੂੰ ਆਪਣੇ ਬੁਰਸ਼ ਨਾਲ ਸਿੰਗਾਰਦੇ ਆਏ ਹਨ।

ਇਕ ਮਹੱਤਵ ਪੂਰਨ ਗੱਲ ਨਹੀਂ ਭੁਲਣੀ ਚਾਹੀਦੀ ਕਿ ਸਤਿਜੁਗ ਦੀਆਂ ਵਡੀਆਂ ਉੱਪ-ਲਬਧੀਆਂ ਵਿਚ ਇਸ ਨੂੰ ਮਹਾਰਾਜ ਬੀਰ ਸਿੰਘ ਜੀ ਦਾ ਯੋਗ ਦਾਨ ਵੀ ਹੈ। ਆਪ ਇਕ ਵਿਲੱਖਣ ਸ਼ੈਲੀਕਾਰ ਹਨ ਅਤੇ ਜਿਨ੍ਹਾਂ ਦੇ ਧਾਰਮਿਕ ਨਿਬੰਧ ਹਰ ਪੱਖ ਤੋਂ ਸਰਬ ਕਲਾ ਸੰਪੂਰਨ ਹਨ।









ਸਪਤਾਹਿਕ ਸਤਿਜੁਗ ਦੀ ੬੫ ਵੀਂ ਵਰ੍ਹੇ ਗੰਢ ਤੇ ਵਿਸ਼ੇਸ਼–

# ਸਤਿਜੁਗ ਦੀ ਪ੍ਰਕਾਸ਼ਨ ਨੀਤੀ

[ਸਵਰਨ ਸਿੰਘ ਸਨੇਹੀ ਐਮ. ਏ. ਅੰਗ੍ਰੇਜ਼ੀ ਤੇ ਇਤਿਹਾਸ

ਸਵਰਨ ਸਿੰਘ ਸਨੇਹੀ,ਨਾਮਧਾਰੀ ਸਾਹਿਤਕਾਰਾਂ ਤੇ ਇਤਿਹਾਸ ਖੋਜੀਆਂ ਵਿਚ ਪਹਿਲੇ ਵਿਅਕਤੀ ਹਨ ਜਿਹਨਾਂ ਨੇ ਪਤਰਕਾਰੀ ਤੇ ਨਿਬੰਧਕਾਰੀ ਦਾ ਇੰਗਲੈਂਡ ਤੋਂ ਡਿਪਲੋਮਾ ਪ੍ਰਾਪਤ ਕਰਨ ਪਿਛੋਂ ਅਕਾਸ਼-ਬਾਣੀ ਜਲੰਧਰ ਦੂਰਦਰਸ਼ਨ ਜਲੰਧਰ ਤੇ ਪਾਇਸ ਆਫ ਕੀਨੀਆਂ ਨਿਰੋਬੀ। ਤੋਂ ਨਾਮਧਾਰੀ ਇਤਿ–ਹਾਸ ਨੂੰ ਪੇਸ਼ ਕੀਤਾ।

ਸਾਹਿਤਕ ਖੇਤਰ ਵਿਚ ਹਜ਼ਾਰ ਹਜ਼ਾਰ ਰੁਪਏ ਦੇ ਦੋ ਕੇਂਦਰੀ ਸ੍ਰਕਾਰ ਦੇ ਇਨਾਮ ਅਤੇ ਚਾਰ ਪੰਜਾਬ ਸ੍ਰਕਾਰ ਦੇ ਇਨਾਮਾਂ ਦੇ ਨਾਲ ਨਾਲ ਇਕ ਸੋਵੀਅਤ ਦੇਸ਼ ਨਹਿਰੂ ਪੁਰਸਕਾਰ ਪ੍ਰਾਪਤ ਕਰਨ ਵਿਚ ਵੀ ਉਹ ਨਾਮਧਾਰੀ ਸਾਹਿਤਕਾਰਾਂ ਵਿਚੋਂ ਪਹਿਲੇ ਹਨ। ਸੁਚ ਸੋਧ ਦੀ ਮਰਜਾਦਾ ਦੇ ਧਾਰਨੀ ਹੋ ਕੇ,ਨਾਮਧਾਰੀ ਇਤਿਹਾਸ ਦੀ ਖੋਜ ਖਾਤਰ ਦੇਸ ਬਦੇਸ ਦੇ ਪੁਸਤਕਾਲਿਆਂ ਵਿਚ ਵਿਚਰਨ ਦਾ ਕਠਨ ਕੰਮ ਕਰਨ ਵਾਲੇ ਵੀ ਉਹ ਪਹਿਲੇ ਨਾਮਧਾਰੀ ਨੌ ਜੁਆਨ ਹਨ। ਨਾਮਧਾਰੀ ਇਤਿਹਾਸ ਨਾਲ ਸਬੰਧਤ ਅਜਿਹੇ ਵਿਸ਼ਿਆਂ ਜਾਂ ਪੱਖਾਂ ਬਾਰੇ,ਜਿਹਨਾਂ ਬਾਰੇ ਅਜੇ ਤਕ ਨਾਮਧਾਰੀ ਦ੍ਰਿਸ਼ਟੀ ਕੋਣ ਤੋਂ ਖੋਜ ਨਹੀਂ ਸੀ ਕੀਤੀ ਗਈ, ਅੰਗਰੇਜ਼ੀ ਵਿਚ ਲਿਖੇ ਹੋਏ ਤੇ ਪੰਜਾਬ ਇਤਿਹਾਸ ਕਾਨਫ੍ਰੰਸ ਅਤੇ ਹੋਰ ਕੌਮਾਂਤਰੀ ਪ੍ਰਸਿਧੀ ਵਾਲੀਆਂ ਖੋਜ ਸੰਸਥਾਵਾਂ ਵਲੋਂ ਛਾਪੇ ਗਏ ਖੋਜ ਪਤਰਾਂ ਵਿਚ ਭੀ ਪਹਿਲ ਇਨਾਂ ਦੀ ਹੀ ਹੈ। ਆਪ ਜੀ ਦੇ ਇਹ ਖੋਜ ਪਤਰ ਪੰਥ ਲਈ ਗੌਰਵ ਮਈ ਹਨ ਕਿਉਂਕਿ ਇਹਨਾਂ ਰਾਹੀਂ ਨਾਮਧਾਰੀ ਇਤਿਹਾਸ ਆਮ ਜ਼ਨਤ ਦੇ ਸਾਹਮਣੇ ਆਇਆ ਹੈ। ਸਿਖਾਂ ਦੇ ਰਹਿਤਨਾਮੇ ਨਾਂ ਦੇ ਖੋਜ ਪੱਤਰ ਦੀ ਕਾਫੀ ਪ੍ਰਸੰਸਾ ਹੋਣ ਦਾ ਪਤਾ ਲਗਾ ਹੈ। ਨਾਮਧਾਰੀ ਸਾਹਿਤ ਤੇ ਇਤਿਹਾਸ ਨੂੰ ਵਿਸ਼ਵ ਵਿਦਿਆਲਾ ਪਧਰ ਤਕ ਪਹੁੰਚਾਉਣ ਵਿਚ ਵੀ ਸਨੇਹੀ ਜੀ ਅਗੇ ਹਨ।

ਅਮਰੀਕਾ ਸਥਿਤ ਕੌਮਾਂਤਰੀ ਧਾਰਮਿਕ ਫਾਊਂਡੇਸ਼ਨ ਦੇ ਪ੍ਰਬੰਧ ਹੇਠ ਬੀਤੇ ਨਵੰਬਰ ਵਿਚ ਇਕ ਵਿਸ਼ਵ ਪਧਰ ਦੀ ਕਾਨਫ੍ਰੰਸ ਅਮਰੀਕਾ ਵਿਚ ਬੁਲਾਈ ਗਈ ਸੀ। ਸਨੇਹੀ ਜੀ ਦੀ ਖੋਜ ਲਗਨ ਤੇ ਵਿਦਵਤਾ ਦੀ ਕਦਰ ਕਰਦਿਆਂ ਕਾਨਫਰੰਸ ਪ੍ਰਬੰਧਕਾਂ ਨੇ ਆਪ ਨੂੰ ਹਵਾਈ ਜ਼ਹਾਜ ਦੀ ਵਾਪਸੀ ਟਿਕਟ ਭੇਜਕੇ ਕਾਨਫਰੰਸ ਵਿਚ ਸ਼ਾਮਲ ਹੋਣ ਦਾ ਨਿਮੰਤਰਣ ਦਿਤਾ ਸੀ। ਇਸ ਕਾਨਫ੍ਰੰਸ ਲਈ ਲਿਖੇ ਆਪਦੇ ਖੋਜ ਪਤਰ ਵਿਚ ਕੇਵਲ ਨਾਮਧਾਰੀ ਦ੍ਰਿਸ਼ਟੀ ਕੋਣ ਹੀ ਨਹੀਂ ਸਗੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਕਰਵਾਈ ਗਈ ਗੁਰੂ ਨਾਨਕ ਸਰਬ ਸੰਪਰਦਾ ਕਾਨਫਰੰਸ ਦੀ ਚਰਚਾ ਵੀ ਕੀਤੀ ਗਈ ਸੀ ਕੁਛ ਅਨਜਾਣੇ ਕਾਰਨਾਂ ਕਰਕੇ ਪਾਸਪੋਰਟ ਵੇਲੇ ਸਿਰ ਨਾ ਮਿਲਿਆ ਜਿਸਕਰਕੇ ਅਮਰੀਕਾ ਜਾਕੇ ਇਹ ਖੋਜਪਤ੍ਰ ਨਹੀਂ ਪੜ੍ਹਿਆ ਜਾ ਸਕਿਆ।

ਸਤਿਜੁਗ ਨਾਲ ਆਪਦਾ ਬੜਾ ਸਨੇਹ ਹੈ। ਸਿਰ ਖੁਰਕਣ ਦਾ ਵਿਹਲ ਨਾ ਹੁੰਦਿਆਂ ਵੀ ਉਹ ਇਸ ਨੂੰ ਚੇਤੇ ਰਖਦੇ ਹਨ। ਸਾਡੀ ਮੰਗ ਨੂੰ ਪੂਰਾ ਕਰਨ ਹਿਤ ਜੋ ਖੋਜ ਭਰਪੂਰ ਲੇਖ ਆਪ ਨੇ ਇਸ ਵਿਸ਼ੇਸ਼ ਅੰਕ ਲਈ ਭੇਜੇ ਹਨ ਉਹ ਸਮੁਚੇ ਅੰਕ ਦਾ ਲਗਪਗ ਤੀਜਾ ਹਿਸਾ ਬਣ ਜਾਂਦੇ ਹਨ। ਆਸ ਹੈ ਖੋਜੀ ਪਾਠਕ ਇਹਨਾ ਲੇਖਾਂ ਨੂੰ ਦਿਲਚਸਪੀ ਨਾਲ ਪੜ੍ਹਕੇ ਇਹਨਾਂ ਤੋਂ ਵਿਸ਼ੇਸ਼ ਜਾਣਕਾਰੀ ਪ੍ਰਾਪਤ ਕਰਨਗੇ।

ਸੰਪਾਦਕ ਸਤਿਜੁਗ

*ਕਿਸੇ ਵੀ ਸਮੇਂਬੱਧ ਪ੍ਰਕਾਸ਼ਨ ਨੂੰ ਜਨਮ ਦੇਣ ਤੋਂ ਪਹਿਲਾਂ ਉਸ ਦੇ ਮਾਲਕਾਂ,ਸੰਚਾਲਕਾਂ ਤੇ ਪ੍ਰਬੰਧਕਾਂ ਵਲੋਂ ਉਸ ਸਬੰਧੀ ਨਜਿਠੀਆਂ ਜਾਣ ਵਾਲੀਆਂ ਪਹਿਲੀਆਂ ਤੇ ਜ਼ਰੂਰੀ ਗਲਾਂ ਵਿਚ ਉਸ ਪ੍ਰਕਾਸ਼ਨ ਦੀ ਨੀਤੀ ਨੂੰ ਮੁਖ ਸਥਾਨ ਪ੍ਰਾਪਤ ਹੁੰਦਾ ਹੈ। ਸਰਸਰੀ ਤੌਰ ਤੇ ਇਸ ਨੂੰ ਦੋ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ। ਪਹਿਲੇ ਭਾਗ ਦਾ ਸੰਬੰਧ,ਪ੍ਰਕਾਸ਼ਨ ਵਿਚ ਛਪਣ ਵਾਲੀ ਸਮਗਰੀ ਦੀ ਵਿਚਾਰਧਾਰਕ ਲੀਹ ਨਾਲ ਹੁੰਦਾ ਹੈ ! ਕੇਵਲ ਉਸ ਲੀਹ ਅਨੁਸਾਰ ਲਿਖੀਆਂ ਗਈਆਂ ਰਚਨਾਵਾਂ ਨੂੰ ਹੀ ਉਸ ਪ੍ਰਕਾਸ਼ਨ ਵਿਚ ਥਾਂ ਦਿਤਾ ਜਾ ਸਕਦਾ ਹੈ। ਇਸ ਨੀਤੀ ਦੇ ਦੂਜੇ ਹਿਸੇ ਨੂੰ ਆਮ ਕਰਕੇ ਇੰਨੀ ਸਖਤੀ ਨਾਲ ਅਮਲ ਵਿਚ ਨਹੀਂ ਲਿਆਂਦਾ ਜਾਂਦਾ, ਨਾ ਲਿਆਂਦਾ ਜਾ ਸਕਦਾ ਹੀ ਹੈ। ਕਿਉਂਕਿ ਇਸ ਦਾ ਸਬੰਧ ਛਪਣ ਵਾਲੇ ਅਖਰਾਂ, ਕਾਗਜ਼ ਦੀ ਕਿਸਮ ਤੇ ਆਕਾਰ ਤੇ ਹੋਰ ਤਕਨੀਕੀ ਗੱਲਾਂ ਨਾਲ ਹੁੰਦਾ ਹੈ ਜਿਹਨਾਂ ਨੂੰ ਸਮੇਂ ਸਮੇਂ ਸੋਧਿਆ ਬਦਲਿਆ ਵੀ ਜਾ ਸਕਦਾ ਹੈ।ਉਂਜ ਕਈ ਪੱਤਰ ਆਪਣੀ ਨੀਤੀ ਵਿਚ ਪਹਿਲਾਂ ਹੀ ਇੰਨੀ ਕੁ ਢਿਲ ਰਖ ਲੈਂਦੇ ਹਨ ਜਿਸ ਦਾ ਲਾਭ ਉਠਾਕੇ ਉਹ ਪ੍ਰਕਾਸ਼ਨ ਨੀਤੀ ਵਿਚ ਵੀ ਤਬਦੀਲੀ ਕਰ ਹੀ ਲੈਂਦੇ ਹਨ, ਪਰ ਅਜਿਹੇ ਪ੍ਰਕਾਸ਼ਨ ਦਾ ਸੂਝਵਾਨ ਪਾਠਕਾਂ ਵਿਚ ਬਹੁਤਾ ਚਿਰ ਪੈਰ ਜੰਮਿਆ ਨਹੀਂ ਰਹਿੰਦਾ,ਸਗੋਂ ਆਮ ਪਾਠਕਾਂ ਵਿਚ ਵੀ ਕਈ ਵਾਰੀ ਬਦਨਾਮੀ ਦਾ ਕਾਰਨ ਬਣ ਜਾਂਦਾ ਹੈ

ਸਤਿਜੁਗ ਸਪਤਾਹਿਕ ਦਾ ਜਨਮ ੨੬ ਮਈ ੧੯੨੦ ਨੂੰ ਲਾਹੌਰ ਵਿਚ ਹੋਇਆ ਸੀ। ਪੰਜਾਬੀ ਪੱਤਰਕਾਰੀ ਦੇ ਇਤਿਹਾਸ ਵਿਚ ਇਸ ਸਮੇਂ ਨੂੰ 'ਮੱਧ ਯੁਗਾਂ ਦਾ ਨਾਂ ਦਿੱਤਾ ਗਿਆ ਹੈ। ਉਂਜ ਇਸ ਜੁਗ ਨੂੰ ਦੈਨਿਕ ਪੱਤਰਾਂ ਦਾ ਜੁਗ ਵੀ ਕਿਹਾ ਜਾ ਸਕਦਾ ਹੈ ਕਿਉਂ ਜੁ ਇਸ ਸਮੇਂ ਪੰਜਾਬੀ ਦੇ ੨੩ ਦੈਨਿਕ ਪੱਤਰ ਚਾਲੂ ਹੋਏ ਸਨ । ਪੱਤਰਾਂ ਦੀ ਇਸ ਭਾਰੀ ਗਿਣਤੀ ਦਾ ਇਕ ਕਾਰਨ ਲੋਕਾਂ ਵਿਚ ਆ ਰਹੀ ਜਾਗ੍ਰਤੀ ਕਾਰਨ ਰਾਜਸੀ ਲਹਿਰਾਂ ਵਿਚ ਉਹਨਾਂ ਦੀ ਦਿਲਚਸਪੀ ਸੀ ਤੇ ਰਾਜਨੀਤੀ ਵਿਚ ਆਉਂਦੇ ਜਵਾਰਭਾਟੇ ਨੂੰ ਜਾਣਨ ਦੀ ਭੁਖ ਕੇਵਲ ਅਖਬਾਰ ਹੀ ਪੂਰੀ ਕਰ ਸਕਦੇ ਸਨ। ਫਿਰ ਸ੍ਰਕਾਰ ਵਲੋਂ ਇਕ ਅਖਬਾਰ ਜ਼ਬਤ ਕੀਤੇ ਜਾਣ ਪਿਛੋਂ ਪ੍ਰਬੰਧਕ ਨਵਾਂ ਅਖਬਾਰ ਕਢ ਲੈਂਦੇ ਹੋਣ ਤਦ ਵੀ ਗਿਣਤੀ ਵਿਚ ਵਾਧਾ ਹੋਣਾ ਸੁਭਾਵਕ ਹੈ। ਦੈਨਿਕ ਪੱਤਰਾਂ ਤੋਂ ਬਿਨਾਂ ੪ ਪੰਜ ਰੋਜ਼ਾ' ੬-੭ ਸਪਤਾਹਿਕ, ੪ ਅਰਧ ਮਾਸਕ, ੨੫ ਮਾਸਕ ਤੇ ੭ ਤਿਮਾਹੀ ਪੱਤਰ ਵੀ ਕਿਸੇ ਕਾਲ ਵਿਚ ਜਾਰੀ ਹੋਏ(੧) ਤੇ ਇਹਨਾਂ ਵਿਚੋਂ ਇਕ ਸੀ ਸਪਤਾਹਿਕ ਸਤਿਜੁਗ।

### ਸਤਿਜੁਗ ਦੀ ਲੋੜ

"ਲੋੜ ਕਾਢ ਦੀ ਮਾਂ ਹੈ" ਤੇ ਸਤਿਜੁਗ ਦੇ ਜਨਮ ਤੇ ਵੀ ਇਹ ਕਹਾਵਤ ਪੂਰੀ ਢੁਕਦੀ ਜਾਪਦੀ ਹੈ। ਇਸ ਪਰਚੇ ਦੇ ਜਨਮ ਦੀ ਪੂਰਤ ਕਹਾਣੀ ਜਾਨਣ ਲਈ ਇਸ ਦੇ ਪਹਿਲੇ ਅੰਕ ਜਾਂ ਤਾਂ ਅਪ੍ਰਾਪਤ ਹਨ ਤੇ ਜਾਂ ਸਾਡੀ ਉਨ੍ਹੀ ਸਹਾਇਤਾ ਨਹੀਂ ਕਰਦੇ ਜਿੰਨੀ ਦੀ ਕਿਸੇ ਚੰਗੇ ਪਰਚੇ ਤੋਂ ਆਸ ਕੀਤੀ ਜਾ ਸਕਦੀ ਹੈ। ਇਸ ਵਾਸਤੇ ਵੀ ਨਾਮਧਾਰੀ ਇਤਿਹਾਸ ਦ ਪਿਛੋਕੜ ਵਲ ਹੀ ਝਾਤੀ ਮਾਰਕੇ ਕੁਝ ਕਿਆਸ ਕਰਨਾ ਪਵੇਗਾ ।

ਨਾਮਧਾਰੀ ਸਿਖ ਬਰਤਾਨਵੀ ਰਾਜ ਦੇ ਕੱਟੜ ਵਿਰੋਧੀ ਸਨ। ਇਸ ਤੋਂ ਨਜਾਤ ਪ੍ਰਾਪਤ ਕਰਨ ਲਈ ਉਹਨਾਂ ਨੇ ਅਦੁਤੀ ਕੁਰਬਾਨੀਆਂ ਦਿਤੀਆਂ ਸਨ। ਉਨ੍ਹੀਵੀਂ ਸਦੀ ਦੀ ਅੰਤਮ ਚੌਥਾਈ ਵਿਚ ਉਹਨਾਂ ਨੂੰ ਇਸੇ ਕਰਕੇ ਜਰਾਇਮ ਪੇਸ਼ਾ ਕੌਮ ਸਮਝਿਆ ਜਾਂਦਾ ਸੀ। ਜੇ ਸ੍ਰਕਾਰ ਦੀ ਇਛਾ ਹੁੰਦੀ ਇਹਨਾਂ ਵਿਰੁਧ ਲਿਖਦੀ ਸੀ ਤੇ ਆਪਣੇ ਹਥ ਠੋਕਿਆ ਤੋਂ ਲਿਖਵਾਉਂਦੀ ਸੀ ਪਰ ਨਾਮਧਾਰੀਆਂ ਨੂੰ ਜ਼ਬਾਨ ਖੋਲਣ ਦੀ ਆਗਿਆ ਨਹੀਂ ਸੀ ਹੁੰਦੀ। ਲੋਕਾਂ ਵਿਚ ਇਹਨਾਂ ਵਿਰੁਧ ਕਾਫੀ ਭੰਡੀ ਪ੍ਰਚਾਰ ਹੋ ਚੁਕਾ ਸੀ। ਇਹਨਾਂ ਸਬੰਧੀ ਆਮ ਲੋਕਾਂ ਵਿਚ ਅਜ ਤਕ ਪ੍ਰਚਲਤ ਬੇਬੁਨਿਆਦ ਗਲਾਂ ਇਸੇ ਗਲ ਦੀ ਉਗਾਹੀ ਭਰਦੀਆਂ ਹਨ। ਅਖਬਾਰੀ ਜੁਗ ਸ਼ੁਰੂ ਹੋ ਜਾਣ ਤੇ ਨਾਮਧਾਰੀ ਚਿੰਤਕਾਂ ਵਲੋਂ ਸ੍ਰਕਾਰੀ ਢੋਲ ਦਾ ਪੋਲ ਖੋਲ੍ਹਕੇ ਆਪਣੀ ਅਸਲੀਅਤ ਨੂੰ ਲੋਕਾਂ ਸਾਹਮਣੇ ਲਿਆਉਣ ਬਾਰੇ ਸੋਚਿਆ ਜਾਣਾ ਕੁਦਰਤੀ ਗਲ ਸੀ ਪਰ ਇਸ ਵਾਸਤੇ ਕਿਸੇ ਚੰਗੇ ਸਾਧਨ ਦੀ ਲੋੜ ਸੀ। ਇਹ ਸਾਧਨ ਬਣਾਇਆ

ਗਿਆ ਸਤਿਜੁਗ ਨੂੰ।

ਦੂਜੇ, ਬਰਤਾਨਵੀ ਸਰਕਾਰ ਆਪਣੀ ਫੁਟਨੀਤੀ ਦੇ ਬਲਬੋਤੇ ਹੁਣ ਵੀ ਹਿੰਦੀ ਪੰਜਾਬੀਆਂ ਹਿੰਦੂ ਸਿਖਾਂ ਤੇ ਮੁਸਲਮਾਨਾਂ ਨੂੰ ਪਾੜਕੇ ਰਖ ਰਹੀ ਸੀ ਅਤੇ ਆਪਣੀਆਂ ਜੜ੍ਹਾਂ ਡੂੰਘੀਆਂ ਕਰਨ ਦੇ ਆਹਰ ਵਿਚ ਦਿਨ ਰਾਤ ਇਕ ਕਰ ਰਹੀ ਸੀ। ਆਮ ਲੋਕ ਤਾਂ ਪਹਿਲਾਂ ਹੀ ਅੰਗ੍ਰੇਜ਼ੀ ਰਾਜ ਦੀਆਂ ਬਰਕਤਾਂ ਦੇ ਪ੍ਰਭਾਵ ਅਧੀਨ, ਵਤਨੀ ਦੇਸ਼ ਭਗਤ ਭਰਾਵਾਂ ਤੋਂ ਬੇਮੁਖ ਹੋ ਚੁਕੇ ਸਨ। ਅੰਗ੍ਰੇਜ਼ ਦੀਆਂ ਚਾਲਾਂ ਨੂੰ ਜਨਤਾ ਵਿਚ ਨੰਗਿਆਂ ਕਰਨ ਅਤੇ ਉਸ ਦੀਆਂ ਹਾਨੀਕਾਰਕ ਨੀਤੀਆਂ ਤੇ ਕਾਨੂੰਨਾਂ ਦਾ ਵਿਰੋਧ ਕਰਨ ਲਈ ਜਨਤਾ ਨੂੰ ਤਿਆਰ ਕਰਨਾ ਵੀ ਦੇਸ਼ ਭਗਤ ਆਪਣਾ ਵਰਜ਼ ਸਮਝਦੇ ਸਨ। ਸਤਿਜੁਗ ਦੀ ਲੋੜ ਇਸ ਮਨੋਰਥ ਪੂਰਤੀ ਲਈ ਵੀ ਜ਼ਰੂਰੀ ਸਮਝੀ ਗਈ ਹੋਵੇਗੀ।

ਤੀਜੇ ਭਾਵੇਂ ਸਿੰਘਸਭਾ ਲਹਿਰ ਪ੍ਰਗਤੀ ਤੌਰ ਤੇ ਤਾਂ ਸਿਖੀ ਦੇ ਪ੍ਰਚਾਰ ਲਈ ਪੈਦਾ ਹੋਈ ਸੀ ਪਰ ਪੰਜਾਬ ਦੇ ਲੈਫਟੀਨੈਂਟ ਗਵਰਨਰਾਂ ਦਾ ਇਸ ਦਾ ਮੁਖ ਸਰਪ੍ਰਸਤ ਹੋਣਾ ਅਤੇ ਅੰਗਰੇਜ਼ ਸਰਕਾਰ ਦੇ ਵਿਰੁਧ ਕੋਈ ਗਲ ਨਾ ਕਰਨ ਆਦਿ ਦੇ ਉਦੇਸ਼ ਇਸ ਦੇ ਅਸੂਲਾਂ ਵਿਚ ਸ਼ਾਮਲ ਹੋਣੇ ਇਸ ਗਲ ਨੂੰ ਸਚੀ ਨਹੀਂ ਰਹਿਣ ਦਿੰਦੇ। ਸਮਝਿਆ ਇਹੋ ਜਾਂਦਾ ਹੈ ਕਿ ਇਹ ਲਹਿਰ ਬਹੁਤ ਹਦ ਤਕ ਨਾਮਧਾਰੀਆਂ ਦੇ ਵਿਰੋਧ ਵਾਸਤੇ ਹੀ ਪੈਦਾ ਕੀਤੀ ਗਈ ਸੀ। ਇਸ ਨੇ ਕੂਕਿਆਂ ਨਾਲ ਕਾਫੀ ਚਿਰ ਤਕ ਮੱਥਾ ਲਾਈ ਰਖਿਆ। ਕਈ ਵਾਰੀ ਤਾਂ ਪ੍ਰਸਥਿਤੀਆਂ ਭਿਆਨਕ ਰੂਪ ਵੀ ਧਾਰਨ ਕਰ ਜਾਂਦੀਆਂ ਰਹੀਆਂ ਸਿੰਘਸਭਾ ਕੋਲ ਆਪਣੇ ਪ੍ਰਚਾਰ ਲਈ ਸਾਧਨਾਂ ਦੀ ਘਾਟ ਨਹੀਂ ਸੀ, ਜੇ ਨਿਹੱਥੇ ਸਨ ਤਾਂ ਨਾਮਧਾਰੀ। ਉਸ ਦੇ ਉਸ ਭੰਡੀ ਪ੍ਰਚਾਰ ਦੇ ਪ੍ਰਭਾਵ ਨੂੰ ਆਮ ਜਨਤਾ ਵਿਚੋਂ ਕੁਝ ਹਦ ਤਕ ਘਟਾਉਣ ਲਈ ਵੀ ਸਤਿਜੁਗ ਜਹੇ ਸਾਧਨ ਦੀ ਲੋੜ ਮਹਿਸੂਸ ਕੀਤੀ ਜਾਣੀ ਕੋਈ ਓਪਰੀ ਗਲ ਨਹੀਂ ਸੀ।

ਸਤਿਜੁਗ ਦੇ ਉਦੇਸ਼ਾਂ ਦੀ ਇਕ ਨਿਕੀ ਜਹੀ ਝਲਕ ਇਸ ਦੇ ਪਹਿਲੇ ਸੰਪਾਦਕ ਨਿਰੰਕਾਰ ਸਿੰਘ ਚੇਤਨ ਦੀਆਂ ਇਹਨਾਂ ਤੁਕਾਂ ਵਿਚੋਂ ਪੈਂਦੀ ਹੈ।

ਸਤਿਜੁਗ ਅਖਬਾਰ ਹੈ ਨਾਮ ਏਹਦਾ,<br>
ਏਹਨੂੰ ਸ਼ੁਰੂ ਕੀਤਾ ਨਾਮਧਾਰੀਆਂ ਨੇ।<br>
ਨਿਜ ਦੇਸ਼ ਤੇ ਧਰਮ ਦੀ ਸੇਵ ਲਈ,<br>
ਬੀੜਾ ਚੁਕਿਆ ਸੰਗਤਾਂ ਪਿਆਰੀਆਂ ਨੇ।<br>
ਦੇਸ਼ ਕੌਮ ਨੂੰ ਤੋੜ ਨਿਭਾਉਣ ਲਈ,<br>
ਕਰ ਲੀਤੀਆਂ ਖੂਬ ਤਿਆਰੀਆਂ ਨੇ।<br>
ਜਿਸ ਮੋਰਚੇ ਨੂੰ ਡਟ ਜਾਣ 'ਚੇਤਨ'<br>
ਫੌਜਾਂ ਗੁਰੂ ਦੀਆਂ ਕਦੇ ਨਾ ਹਾਰੀਆਂ ਨੇ।

ਸੰ. ਸਤਿਜੁਗ, ੨੬ ਮਈ ੧੯੨੦

ਧਰਮ ਦੇ ਸਬੰਧ ਵਿਚ ਨਾਮਧਾਰੀ ਬੜੇ ਕਟੜ ਮੰਨੇ ਜਾਂਦੇ ਹਨ ਤੇ ਇਹ ਨਾਮਧਾਰੀ ਪੰਥ ਦਾ ਇਕੋ ਇਕ ਪਰਚਾ ਸੀ ਫਿਰ ਵੀ ਇਸ ਦੀ ਪ੍ਰਕਾਸ਼ਨ ਨੀਤੀ ਨੂੰ ਨਿਰੋਲ ਧਰਮ ਦੇ ਚੌਖਟੇ ਵਿਚ ਬੰਨ੍ਹ ਰਖਣਾ ਸੰਭਵ ਨਹੀਂ ਸੀ। ਨਾਮਧਾਰੀ ਆਪਣੇ ਆਪ ਨੂੰ ਚੌਗਿਰਦੇ ਤੋਂ ਵਖ ਵੀ ਨਹੀਂ ਸਨ ਰਖ ਸਕਦੇ ਅਤੇ ਆਪਣੇ ਪਿਛੋਕੜ ਸਹਿਤ ਆਪਣੇ ਇਤਿਹਾਸ ਨਾਲੋਂ ਟੁਟ ਵੀ ਨਹੀਂ ਸਨ ਸਕਦੇ। ਇਹਨਾਂ ਅਤੇ ਅਜੇਹੇ ਹੋਰਨਾ ਕਾਰਨਾਂ ਕਰਕੇ ਰਾਜਨੀਤੀ,ਭਾਸ਼ਾ ਸਮਾਜ, ਸਾਹਿਤ, ਵਿਸ਼ਵ ਅਮਨ ਜਹੀਆਂ ਮਹਾਨ ਗਲਾਂ ਵੀ ਇਸ ਦੀ ਨੀਤੀ ਦੇ ਘੇਰੇ ਵਿਚ ਰਖੀਆਂ ਗਈਆਂ ਸਨ। ਹਾਂ, ਕੋਈ ਵੀ ਰਚਨਾ ਧਾਰਮਿਕ ਵਿਚਾਰਧਾਰਾ ਦੇ ਪ੍ਰਤੀ–ਕੂਲ ਨਹੀਂ ਸੀ ਛਪ ਸਕਦੀ ਭਾਵੇਂ ਆਰਥਕ ਪਖੋਂ ਇਸ ਨਾਲ ਕਿੰਨਾਂ ਵੀ ਘਾਟਾ ਕਿਉਂ ਨਾ ਪੈਂਦਾ ਹੋਵੇ।

ਸਤਿਜੁਗ ਦੀ ਪ੍ਰਕਾਸ਼ਨ ਨੀਤੀ ਵਿਚ ਧਰਮ ਨੂੰ ਸਰਵਉਚ ਸਥਾਨ ਪ੍ਰਾਪਤ ਰਿਹਾ ਹੈ। ਨਾਮਧਾਰੀ ਅਕੀਦੇ ਦੇ ਅਸੂਲਾਂ ਨੂੰ ਦ੍ਰਿੜ੍ਹਾਉਣ ਲਈ,ਉਹਨਾਂ ਸਬੰਧੀ ਵਿਦਵਾਨਾਂ ਦੀਆਂ ਰਚਨਾਵਾਂ ਨੂੰ ਇਸ ਵਿਚ ਵਿਸ਼ੇਸ਼ ਥਾਂ ਦਿਤਾ ਜਾਂਦਾ ਰਿਹਾ ਹੈ। ਨਾਲ ਹੀ ਦੂਜੀਆਂ ਸਿਖ ਸੰਪਰਦਾਵਾਂ ਪ੍ਰਤੀ ਨਾਮਧਾਰੀ ਪਹੁੰਚ, ਉਹਨਾਂ ਨਾਲ ਨਾਮਧਾਰੀ ਪੰਥ ਦੇ ਸਬੰਧਾਂ ਨਾਲ ਸਬੰਧ ਰਖਣ ਵਾਲੀ ਸਮਗਰੀ ਵੀ ਹੁੰਦੀ ਸੀ। ਸਿੰਘ–ਸਭਾਈ ਤੇ ਅਕਾਲੀ ਸਿਖਾਂ ਵਲੋਂ ਨਾਮਧਾਰੀਆਂ ਤੇ

ਕੀਤੇ ਜਾਂਦੇ ਲਿਖਤੀ ਹਮਲਿਆਂ ਦੇ ਉੱਤਰ ਦੇਣ ਲਈ ਸਤਿਜੁਗ ਦੇ ਕਾਲਮ ਹੀ ਸਹਾਇਤਾ ਕਰਦੇ ਰਹੇ ਹਨ।

ਜਿਵੇਂ ਪਹਿਲਾਂ ਜ਼ਿਕਰ ਕੀਤਾ ਜਾ ਚੁਕਾ ਹੈ, ਨਾਮਧਾਰੀਆਂ ਅਤੇ ਅਕਾਲੀਆਂ ਵਿਚ ਕਦੇ ਕਦੇ ਪ੍ਰਸਪਰ ਖਿਚੋਤਾਣ ਬਹੁਤ ਅਗੇ ਤਕ ਵਧ ਜਾਂਦੀ ਸੀ, ਬਹੁਤਾ ਵਿਰੋਧ'ਗੁਰੂ ਦੀ ਪ੍ਰੀਭਾਸ਼ਾ ਤੇ ਹੀ ਹੁੰਦਾ ਰਿਹਾ ਹੈ ਤੇ ਜਾਂ ਫਿਰ ਪਾਠ ਮਰਜਾਦਾ ਤੇ। ਖਾਲਸਾ ਸਮਾਚਾਰ ਅੰਮ੍ਰਿਤਸਰ ਅਤੇ ਸਤਿਜੁਗ ਲਾਹੌਰ ਅਤੇ ਸ੍ਰੀ ਭੈਣੀ ਸਾਹਿਬ ਦੇ ਸਪਤਾਹਿਕ ਅਖਬਾਰ ਕਾਫੀ ਚਿਰ ਇਸੇ ਕੰਮ ਤੇ ਲਗੇ ਰਹੇ। ਸਤਿਜੁਗ ਵਿਚ ਸੰਤ ਨਿਧਾਨ ਸਿੰਘ'ਆਲਿਮ' ਅਤੇ ਖਾਲਸਾ ਸਮਾਚਾਰ ਵਿਚ ਭਾਈ ਸੇਵਾ ਸਿੰਘ ਵਲੋਂ ਲੜੀਵਾਰ ਲਿਖੇ ਜਾਂਦ ਰਹੇ ਲਖਾਂ ਨੇ ਹੀ ਪਿਛੋਂ ਜਾਕੇ ਦੋ ਪੁਸਤਕਾਂ ਦਾ ਰੂਪ ਧਾਰਨ ਕੀਤਾ।

੧੯੩੪ ਵਿਚ ਨਾਨਕ ਨਾਮ ਲੇਵਾ ਸਰਬ ਸੰਪਰਦਾ ਕਾਨਫਰੰਸ ਕੂਕਿਆਂ ਦੇ ਖਰਚ ਤੇ ਉਹਨਾਂ ਦੇ ਤਦ ਵਕਤੀ ਕੇਂਦਰ ਸ੍ਰੀ ਭੈਣੀ ਸਾਹਿਬ ਵਿਚ ਸੱਦੀ ਗਈ ਜਿਸ ਵਿਚ ਇਸ ਭਾਵ ਦਾ ਮਤਾ ਪਾਸ ਕੀਤਾ ਗਿਆ ਸੀ ਕਿ ਹਰ ਨਾਨਕ ਨਾਮ ਲੇਵਾ ਮੰਡਨ ਪ੍ਰਚਾਰ ਕਰੇ। ਇਸ ਦੇ ਪ੍ਰਭਾਵ ਅਧੀਨ, ਸਤਿਜੁਗ ਨੇ ਵਾਦ ਵਿਵਾਦ ਵਾਲਾ ਉਕਤ ਸਿਲਸਿਲਾ ਬੰਦ ਕਰ ਦਿਤਾ। ਇਸ ਵਿਵਾਦ ਦਾ ਇਕ ਲਾਭ ਵੀ ਸੀ ਕਿ ਪਾਠਕ ਦੋਹਾਂ ਧਿਰਾਂ ਦੀਆਂ ਦਲੀਲਾਂ ਪੜ੍ਹਕੇ ਆਪ ਸਚਾਈ ਤੇ ਪਹੁੰਚਣ ਦਾ ਜਤਨ ਕਰਨ ਵਿਚ ਦਿਲਚਸਪੀ ਲੈਣ ਲਗ ਜਾਂਦਾ ਸੀ। ਸਿਖੀ ਪ੍ਰੰਪਰਾ ਵਿਚ ਵਿਸ਼ਵਾਸ ਰਖਣ ਵਾਲੇ ਪਾਠਕ ਪਰਚੇ ਦੀ ਉਤਸੁਕਤਾ ਨਾਲ ਉਡੀਕ ਕਰਦੇ। ਪਰਚੇ ਦੀ ਗਾਹਕੀ ਅਤੇ ਛਪਣ ਗਿਣਤੀ ਉਪਰ ਵੀ ਇਸ ਦਾ ਪ੍ਰਭਾਵ ਪੈਣਾ ਕੁਦਰਤੀ ਸੀ ਪਰ ਸੁਹਿਰਦ ਵਿਦਵਾਨਾਂ ਨੇ ਇਸ ਵਾਦ ਵਿਵਾਦ ਨੂੰ ਚੰਗਾ ਨਹੀਂ ਸੀ ਸਮਝਿਆ ਅਤੇ ਸਤਿਜੁਗ ਦੇ ਫੈਸਲੇ ਦੀ ਹੀ ਸ਼ਲਾਘਾ ਕੀਤੀ ਸੀ। ਉਹਨਾ ਦੀ ਗਲ ਵੀ ਠੀਕ ਸੀ ਕਿ ਆਖਰ ਅਕਾਲੀ ਤੇ ਨਾਮਧਾਰੀ ਹੈ ਤਾਂ ਸਿਖ ਹੀ ਸਨ,ਤੇ ਇਸ ਕਰਕੇ ਇਸ ਤਰ੍ਹਾਂ ਜਨਤਕ ਤੌਰ ਤੇ ਲੜਦੇ ਸੋਭਾ ਨਹੀਂ ਸਨ ਪਾਉਂਦੇ। ਅਜੇਹੇ ਵਿਦਵਾਨਾਂ ਵਿਚੋਂ ਇਕ ਸਨ ਸਵਰਗੀ ਸ੍ਰਦਾਰ ਗੁਰਬਖਸ਼ ਸਿੰਘ ਪ੍ਰੀਤਲੜੀ ਜੋ ਸਤਿਜੁਗ ਦੇ ਸਰਪ੍ਰਸਤ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਨੇਹ ਦੇ ਪਾਤਰ ਵੀ ਸਨ। ਵਿਵਾਦ ਨੀਤੀ ਛਡਣ ਦਾ ਸੁਝਾਉ ਸਤਿਜੁਗ ਨੂੰ ਦਿੰਦਿਆਂ ਸਤਿਜੁਗ ਦੇ ਸੰਪਾਦਕ ਵਲ ਲਿਖੀ ੧੧ ਅਪ੍ਰੈਲ ੧੯੩੪ ਦੀ ਆਪਣੀ ਚਿਠੀ ਵਿਚ ਲਿਖਿਆ ਸੀ।

"ਆਪ ਮੇਰੀ ਬਿਨੈ ਮੰਨਕੇ ਸਤਿਜੁਗ ਦੀ ਪਾਲਿਸੀ ਨੂੰ ਸਤਿਜੁਗੀ ਕਰਨਾ ਸਵੀਕਾਰ ਕਰਦੇ ਹੋ ਇੰਹਦੇ ਨਾਲ ਤੇ ਆਪ ਨੇ ਮੈਨੂੰ ਮੋਹਿ ਹੀ ਲਿਆ ਹੈ। ਆਪ ਸਚਮੁਚ ਕੇਡੇ ਵਡੇ ਤੇ ਚੰਗੇ ਹੋ। ਜਿਹੜੇ ਮੈਨੂੰ ਆਪਣੇ ਨੇੜੇ ਸਮਝਦੇ ਸਨ ਤੇ ਜਿਹਨਾਂ ਦੇ ਨਾਲ ਮੇਰਾ ਮਤਿਭੇਦ ਕੁਝ ਥੋੜਾ ਹੈ,ਉਹਨਾਂ 'ਚੋਂ ਕਈਆਂ ਨੇ ਮੈਨੂੰ ਸ਼ਾਪ ਦੇ ਦਿਤਾ ਹੈ ਪਰ ਆਪ ਨੇ ਏਡਾ ਪਿਆਰ ਕੀਤਾ ਹੈ।... ਮੈਨੂੰ ਬੜੀ ਪ੍ਰਸੰਨਤਾ ਹੋਵੇ ਜੇ ਸਤਿਜੁਗ ਵਿਚ ਅਗੋਂ ਕਦੇ ਕਿਸੇ ਬਹਿਸ ਚ ਹੁਣ ਵਾਲੇ ਦੀ ਰੀਝ ਪੂਰੀ ਨਾ ਕੀਤੀ ਜਾਏ। ਬਹਿਸਾਂ ਨਾਲ ਅਸੀਂ ਕਿਸੇ ਨੂੰ ਵੀ ਮਨਾ ਨਹੀਂ ਸਕਦੇ। ਬਹਿਸ ਸਿਰਫ ਇਕ ਦਿਮਾਗੀ ਵਰਜਸ਼ ਹੈ। ਅਗਰ ਕਿਸੇ ਨੂੰ ਕਾਇਲ ਕਰਨਾ ਹੋਵੇ ਤਾਂ ਆਪਣੇ ਪਿਆਰ ਭਰੇ ਜੀਵਨ ਨਾਲ ਹੀ ਕਾਇਲ ਕਰਨਾ ਚਾਹੀਦਾ ਹੈ.....।'

ਸਤਿਜੁਗ ਕਿਸੇ ਸਮੇਂ ਬੜੇ ਗਰਮ,ਵਾਦ ਵਿਵਾਦੀ ਲੇਖ ਲਿਖਦਾ ਸੀ। ਨਮੂਨੇ ਵਜੋਂ ਖਾਲਸਾ ਪੰਥ ਦੇ ਤੁਕਲ ਦੇ ਸੱਪਾਂ(੩੦ ਵੈਸਾਖ ੧੯੯੫),ਸਮਾਚਾਰੀ ਵੈਣ(੧੬ ਸਾਵਣ ੧੯੯੮) ਗਿ: ਸ਼ੇਰ ਸਿੰਘ ਜੀ ਸ਼ਾਬਾਸ਼(੬ ਹਾੜ ੧੯੯੮) ਜਾਤ ਦੀ ਕੋਹੜ ਕਿਰਲੀ ਸ਼ਤੀਰਾ ਨਾਲ ਜਫੇ ੭ ਫਗਣ ੧੯੮੭) ਆਦਿ ਲੇਖਾਂ ਨੂੰ ਦੇਖਿਆ ਜਾ ਸਕਦਾ ਹੈ। ਪਰ ਕਾਨਫ੍ਰੰਸ ਦੇ ਮਤੇ ਨੂੰ ਪ੍ਰਵਾਨ ਕੇ ਇਸ ਨੇ ਤਾਂ ਨੀਤੀ ਵਿਚ ਤਬਦੀਲੀ ਲੈ ਆਂਦੀ ਪਰ ਖਾਲਸਈ ਭਰਾ ਆਪਣੇ ਥਾਂ ਡਟੇ ਰਹੇ ਤਦ ਕਦੇ ਕਦਾਈਂ ਸਤਿਜੁਗ ਵੀ ਅਤੀ ਜ਼ਰੂਰੀ ਹਾਲਤਾਂ ਵਿਚ ਲਿਖਣ ਲਈ ਮਜਬੂਰ ਹੋ ਜਾਂਦਾ। ਨਿਕਟ ਬੀਤੇ ਵਿਚ ਮਹੰਤ

ਆਤਮਾ ਸਿੰਘ ਸਨਖਤ੍ਰਵੀ ਵਲੋਂ ਗਿਆਨੀ ਪ੍ਰਤਾਪ ਸਿੰਘ ਦੇ ਕੂਕਾ ਗੁਰੂਡੰਮ ਦੇ ਉਤਰ ਵਿਚ ਸਤਿਜੁਗ ਵਿਚ ਛਪਦੀ ਰਹੀ ਲੇਖ ਲੜੀ ਤੇ ਨਿਗ੍ਹਾ ਮਾਰੀ ਜਾ ਸਕਦੀ ਹੈ।

ਇਸ ਦਾ ਭਾਵ ਇਹ ਕਦਾਚਿਤ ਨਹੀਂ ਕਿ ਸਤਿਜੁਗ ਕੇਵਲ ਗੈਰ ਨਾਮਧਾਰੀ ਸਿਖਾਂ ਪ੍ਰਤੀ ਵਿਰੋਧ ਦੀ ਨੀਤੀ ਤੇ ਹੀ ਚਲਦਾ ਰਿਹਾ ਹੈ। ਇਸ ਦੇ ਅੰਕ ਇਸ ਗਲ ਦੀ ਸਾਖ ਭਰਦੇ ਹਨ ਕਿ ਖਾਲਸਈ ਭਰਾਵਾਂ ਦੀਆਂ ਚੰਗੀਆਂ ਗੱਲਾਂ ਲਈ ਉਹਨਾਂ ਦੀ ਪ੍ਰਸੰਸਾ ਵੀ ਕੀਤੀ ਜਾਂਦੀ ਸੀ ਤੇ ਕਈ ਸਮੇਂ ਪ੍ਰਸਪਰ ਮੇਲ ਮਿਲਾਪ ਲਈ ਹਥ ਵੀ ਵਧਾਇਆ ਜਾਂਦਾ ਰਿਹਾ ਹੈ।"ਸਾਡੇ ਵਿਚ ਲਖ ਧਾਰਮਿਕ ਤੇ ਰਾਜਸੀ ਮਤਭੇਦ ਹੋ ਸਕਦੇ ਹਨ,ਪਰ ਸਾਨੂੰ ਸਦਾ ਇਹ ਚੇਤਾ ਰਹਿਣਾ ਚਾਹੀਦਾ ਹੈ ਕਿ ਅਸੀਂ ਸਾਰੇ ਹੀ ਭਾਰਤ ਵਾਸੀ ਇਕ ਹੀ ਬੇੜੀ ਤੇ ਸਵਾਰ ਹਾਂ ਤੇ ਏਸ ਵੇਲੇ ਜਦ ਕਿ ਸਾਨੂੰ ਆਪਣੀ ਏਹ ਬੇੜੀ ਹੀ ਖਤਰੇ ਦੇ ਮੂੰਹ ਵਿਚ ਪੈ ਰਹੀ ਨਜ਼ਰ ਆ ਰਹੀ ਹੈ। ਸਾਡਾ ਸਾਰਿਆਂ ਦਾ ਪਹਿਲਾਂ ਮਿਲਵਾਂ ਜਤਨ ਚਾਹੀਦਾ ਹੀ ਇਹ ਹੈ ਕਿ ਏਸ ਦੀ ਸਲਾਮਤੀ ਦਾ ਰਾਹ ਕਢਿਆ ਜਾਵੇ। ਇਸ ਸਮੇਂ ਆਪੋ ਵਿਚ ਲੜਨ ਇਕ ਦੂਜੇ ਦੀ ਭੰਡੀ ਕਰਨ ਸੰਪ੍ਰਦਾਇਕ ਮਤਭੇਦ ਵਧਾਉਣ ਅਤੇ ਪਿੰਡਾਲ ਦੀ ਮਹਿਫਲ ਗਰਮ ਕਰਨ ਦਾ ਨਹੀਂ।...... ਸਾਨੂੰ ਵਧੀਕ ਅਫਸੋਸ ਉਹਨਾਂ ਸਿਖਾਂ ਉਤੇ ਹੈ ਜੋ ਆਪਣੇ ਆਪ ਨੂੰ ਸਤਿਗੁਰੂਆਂ ਦਾ ਅਨੁਜਾਈ ਸਮਝਕੇ ਵੀ ਇਤਫਾਕ ਮਗਰ ਲਠ ਲਈ ਫਿਰਦੇ ਹਨ ਤੇ ਉਹਨਾਂ ਦੇ ਨਜ਼ਦੀਕ ਗੁਰੂ ਨਾਨਕ ਦੇ ਮਿਸ਼ਨ ਦਾ ਵਧੀਕ ਚੰਗਾ ਪ੍ਰਚਾਰ ਦੂਜੀਆਂ ਦੀ ਭੰਡੀ ਕੀਤਿਆਂ ਹੀ ਹੋ ਸਕਦਾ ਹੈ।(ਮਹਾਂ ਪ੍ਰਲੈ ਦੀਆਂ ਨਿਸ਼ਾਨੀਆਂ ੨੧ ਕਤਕ ੧੯੯੮)

ਸੰਪਰਦਾਇਕ ਤੇ ਕਟੜ ਵਿਚਾਰਾਂ ਦੇ ਲੋਕਾਂ ਨੇ ਸਿਖਾਂ ਨੂੰ ਸੰਪਰਦਾਈ ਆਧਾਰ ਤੇ ਵਖ ਵਖ ਕਰਨ ਦੀ ਨੀਤੀ ਅਪਨਾ ਲਈ । ਘਟ ਗਿਣਤੀਆਂ ਤੇ ਜਬਰ ਹੋਣ ਲਗ ਪਿਆ ਜਿਸ ਦੇ ਫਲਸਰੂਪ ਉਨ੍ਹਾਂ ਲੋਕਾਂ ਨੇ ਸਿਖਾਂ ਤੇ ਸਿਖੀ ਨਾਲੋਂ ਨਾਤਾ ਤੋੜਨਾ ਸ਼ੁਰੂ ਕਰ ਲਿਆ। ਇਹ ਗਲ ਸਮੁਚੇ ਤੌਰ ਤੇ ਸਿਖੀ ਲਈ ਹਾਨੀਕਾਰਕ ਸੀ ਅਤੇ ਸਤਿਜੁਗ ਦੀ ਪੰਥਕ ਹਿਤੈਸ਼ੀ ਨੀਤੀ ਦਾ ਵਿਰੋਧ ਵੀ। ਅਜਿਹੀਆਂ ਘਟ-ਨਾਵਾਂ ਤੇ ਸਤਿਜੁਗ ਆਪਣੇ ਦੁਖੀ ਦਿਲ ਦੀ ਅਵਾਜ਼ ਪੰਜਾਬੀ ਪਾਠਕਾਂ ਨਾਲ ਜ਼ਰੂਰ ਸਾਂਝੀ ਕਰਦਾ ਸੀ।

"ਦੁਖ ਦੀ ਲਗ ਇਹ ਹੈ ਕਿ ਅਸੀਂ ਜਿੰਨੇ ਕੁ ਹਾਂ ਉਨੇ ਵੀ ਰਲ ਮਿਲਕੇ ਬੈਠਣਾ ਪਾਪ ਸਮਝਦੇ ਹਾਂ। ਸਾਡੇ ਵਿਚ ਫਤਵੇ ਕਢਣ ਵਾਲਿਆਂ ਦੀ ਸੰਖਿਆ ਬਹੁਤ ਵਧੇਰੇ ਹੈ, ਅਤੇ ਉਹ ਸਟੇਜ਼ ਅਤੇ ਪ੍ਰੈਸ ਦੋਹਾਂ ਵਿਚ ਆਪਣੇ ਮਹਾਂ ਮੰਦੇ ਸ਼ੁਗਲ ਨੂੰ ਦਿਨ ਰਾਤ ਜਾਰੀ ਰਖਦੇ ਹਨ। ਅਜਿਹੇ ਸਜਣਾਂ ਦੀ ਕ੍ਰਿਪਾ ਨਾਲ ਸਿਖ ਪੰਥ ਦੇ ਸਭ ਤੋਂ ਵਡੇ ਕਾਮਯਾਬ ਪ੍ਰਚਾਰ ਕਰ ਉਦਾਸੀ ਸੰਤ ਤਾਂ ਸਿਖ ਮੰਡਲ ਤੋਂ ਅਡ ਹੋ ਚੁਕੇ ਹਨ ਅਤੇ ਬਾਕੀ ਸੰਪ੍ਰਦਾਵਾਂ ਦਾ ਪ੍ਰੈਸ ਇਸ ਗਲ ਦਾ ਗਵਾਹ ਹੈ ਕਿ ਜੇ ਉਹਨਾਂ ਦਾ ਸ਼ੁਗਲ ਜਾਰੀ ਰਿਹਾ ਤਾਂ ਉਹਨਾ ਨੂੰ ਵੀ ਆਪਣੀ ਧਰਮ ਪੋਜ਼ੀਸ਼ਨ ਸਬੰਧੀ ਨਵੇਂ ਸਿਰੇ ਵਿਚਾਰ ਕਰਨੀ ਪਵੇਗੀ।"(ਸਿਖੀ ਦੇ ਹਿਸੇ ਨਾ ਕਰੋ ੨੩ ਫਗਣ

ਜੰਗ ਦਾ ਵਿਰੋਧ ਸਿਖਾਂ ਵਿਚ ਗੁਰੂ ਨਾਨਕ ਕਾਲ ਤੋਂ ਹੀ ਹੁੰਦਾ ਰਿਹਾ ਹੈ। ਗੁਰੂ ਰਾਮ ਸਿੰਘ ਜੀਨੇ ਆਪਣਾ ਹਥਿਆਰ ਹਰੀਕੇ ਪੱਤਣ, ਪਾਣੀ ਵਿਚ ਸੁਟਕੇ ਇਸ ਨੀਤੀ ਦੀ ਪ੍ਰੋੜਤਾ ਕੀਤੀ ਸੀ। ਇਸ ਲਈ ਵਿਸ਼ਵ ਅਮਨ ਸਥਾਪਤੀ ਅਤੇ ਅਮਨ ਭਰ-ਪੂਰੀ ਸਹਿਹੋਂਦ ਦੀ ਨੀਤੀ ਸਤਿਜੁਗ ਦੀ ਪ੍ਰਕਾਸ਼ਨ ਨੀਤੀ ਦਾ ਵਿਸ਼ੇਸ਼ ਹਿਸਾ ਰਹੀ ਹੈ। ਇਹੋ ਕਾਰਨ ਸੀ ਕਿ ਦੁਨੀਆਂ ਭਰ ਵਿਚ ਬਣਾਏ ਜਾ ਰਹੇ ਮਾਰੂ ਹਥਿਆਰ ਜਮਾਂ ਕੀਤੇ ਜਾ ਰਹੇ ਉਹਨਾਂ ਦੇ ਭੰਡਾਰੇ ਦੇ ਆਸਰੇ ਅਸਮਾਨ ਵਿਚ ਛਾਏ ਜੰਗ ਦੇ ਬੱਦਲਾਂ ਤੇ ਹਮੇਸ਼ਾਂ ਹੀ ਚਿੰਤਾ ਪ੍ਰਗਟਾਈ ਜਾਂਦੀ ਰਹੀ ਹੈ ਤੇ ਮਨੁਖੀ ਤਬਾਹੀ ਦੇ ਇਸ ਵਿਗਿਆਨਕ ਢੰਗ ਦੀ ਵਿਰੋਧਤਾ ਕੀਤੀ ਜਾਂਦੀ ਰਹੀ ਹੈ। ਇਸ ਸਬੰਧ ਵਿਚ ਸਤਿਜੁਗ ਨੇ ਆਪਣੀ ਨੀਤੀ ਵਿਚ ਕਦੇ ਵੀ ਤਬਦੀਲੀ ਨਹੀਂ ਕੀਤੀ।

"ਅਜ ਜਦੋਂ ਕਿ ਸਾਰੀ ਦੁਨੀਆਂ ਜੰਗ ਦੇ ਕਾਰ-ਨਾਮੇ ਸੁਣ ਸੁਣਕੇ ਭੈ ਭੀਤ ਹੋ ਰਹੀ ਹੈ, ਨਾਮਧਾਰੀ



ਆਜ਼ਾਦ ਹਿੰਦ ਫੌਂਦ ਦੇ ਅਫਸਰ ਅੰਗ੍ਰੇਜ਼ੀ—ਫੌਜੀ ਅਦਾਲਤ ਵਿਚੋਂ ਬਰੀ ਹੋਣ ਤੇ ਲਾਹੌਰ ਆਏ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਸੁਾਗਤ ਕੀਤਾ ਗਿਆ । ਸ੍ਰੀ ਸਤਿਗੁਰੂ ਜੀ ਦੇ ਸਜੇ ਪਾਸੇ ਗਲ ਵਿਚ ਨੋਟਾਂ ਵਾਲੇ ਹਾਰ ਪਾਏ, ੧. ਜਨਰਲ ਸ਼ਾਹਨਿਵਾਸ ਖਬੇ ਪਾਸੇ ੨. ਕੈਂਪਟਨ ਸਹਿਗਲ ਅਤੇ ੩. ਕੈਪਟਨ ਢਿਲੋਂ ਖੜੇ ਹਨ ਨਾਲ ਹੀ ਪਿਛਲੇ ਪਾਸੇ
ਸਜੇ ਸ੍ਰ. ਕਰਤਾਰ ਸਿੰਘ ਜੀ ਪਥੱਰਾਂ ਵਾਲੇ ਅਤੇ ਖਬੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸ੍ਰ. ਦਇਆ ਸਿੰਘ ਜੀ ਖੜੇ ਹਨ ।



ਸ੍ਰੀ ਸਤਿਗੁਰੂ ਰਾਮ ਹਰੀ ਪ੍ਰੈਸ ਦੇ ਦੇਸ਼ ਵੰਡਾਰੇ ਤੋਂ ਪਹਿਲਾਂ ਦੇ ਸੇਵਕ ਪਿਛੇ ਖੜੇ ਕੰਪਾਜ਼ੀਟਰ ਖਬੇ ਤੋਂ ਸਜੇ :
੧. ਆਤਮਾ ਸਿੰਘ ਜੱਟ ੨ ਸੇਠ ਹਜ਼ੂਰ ਸਿੰਘ ਚੰਦ੍ਰਹਾਂਸ ੩. ਗੁਰਮੁਖ ਸਿੰਘ ਮੰਡੀ ਬਹਾਵਦੀਨ ੪. ਹਰਬੰਸ ਸਿੰਘ ਹਜਰੋ ਸਾਹਿਬ
੫. ਬਗਾ ਸਿੰਘ ਪਿੰਡ ਖੋਟੇ ਜਿ: ਫੀਰੋਜ਼ਪੁਰ । ਕੁਰਸੀਆਂ ਤੇ ਖਬੇ ਤੋਂ ਸਜੇ ੬. ਗਿ: ਬਲਵੰਤ ਸਿੰਘ ਜੀ ਸਹਾਇਕ ਸੰਪਾਦਕ
੭. ਕਰਮ ਸਿੰਘ ਜੀ ਜੋਗੀ ਸਹਾਇਕ ਮਸ਼ੀਨ ਮੈਨ ੮. ਗੁਰਬਚਨ ਸਿੰਘ ਢੋਟੀਆਂ ਮਸ਼ੀਨ ਮੈਨ ੯. ਅਣ ਪਛਾਣੇ
੧੦. ਦਰਸ਼ਨ ਸਿੰਘ ਵਡਾਲਾ ਜੋਹਲਾ ੧੧. ਗੁਰਮਤ ਸਿੰਘ ਮੰਡੀ ਬਹਾਵਦੀਨ ਥਲੇ ਬੈਠੇ ੧੨. ਗੁਰਬਚਨ ਸਿੰਘ ਜੀਉਣ ਭਿੰਡਰ
ਸਭ ਤੋਂ ਖਬੇ ੧੩. ਹਜਾਰਾ ਸਿੰਘ ਸਭ ਤੋਂ ਸਜੇ ਅਤੇ ਵਿਚਲੇ ਤਿਨ ਅਣ ਪਛਾਤੇ ।

ਪੰਥ ਦੇ ਬਾਨੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾ- ਰਾਜ ਦੀ ਪਵਿਤ੍ਰ ਨਗਰੀ ਸ੍ਰੀ ਭੈਣੀ ਸਾਹਿਬ ਵਿਚ ਸ਼ਾਂਤੀ ਦਾ ਰਾਜ ਹੈ। ਇਸ ਨਗਰੀ ਵਿਚ ਵਸ ਰਹੀਆਂ ਨਾਮਧਾਰੀ ਸੰਗਤਾਂ, ਸੁਖ ਪੂਰਬਕ ਨਾਮ ਬਾਣੀ ਦੇ ਅਭਿਆਸ ਵਿਚ ਲਗੀਆਂ ਹੋਈਆਂ ਹਨ। ਇਹ ਜੰਗ ਦੀਆਂ ਖਬਰਾਂ ਪੜ੍ਹਦੀਆਂ ਤੇ ਸੁਣਦੀਆਂ ਤਾਂ ਹਨ; ਪਰ ਏਹਨਾਂ ਤੇ ਏਹਨਾਂ ਖਬਰਾਂ ਦਾ ਕੋਈ ਅਸਰ ਨਹੀਂ ਹੁੰਦਾ, ਏਹ ਡਰਦੀਆਂ ਨਹੀਂ। ਏਹਨਾਂ ਦੀਆਂ ਬ੍ਰਿਤੀਆਂ ਸ਼ਾਂਤ ਤੇ ਅਡੋਲ ਹਨ। ਇਸ ਦਾ ਕਾਰਨ ਕੀ ਹੈ। ਸਿਰਫ ਏਹੋ ਹੀ ਕਿ ਏਹ ਸ੍ਰੀ ਸਤਿ- ਗੁਰੂ ਰਾਮ ਸਿੰਘ ਜੀ ਦੇ ਦਸੇ ਉਪ੍ਰੋਕਤ ਦੇ ਨਿਯਮਾਂ ਦਾ ਪਾਲਣ ਸਤਿਗੁਰੂ ਜੀ ਦੀ ਦਸੀ ਮਰਜ਼ਾਦਾ ਅਨੁ- ਸਾਰ ਕਰ ਰਹੀਆਂ ਹਨ ...... ਅਜ ਜੇ ਲੁਕਾਈ ਸਤਿਗੁਰੂ ਜੀ ਦੇ ਉਪ੍ਰੋਕਤ ਹੁਕਮਾਂ ਨੂੰ ਪਾਲਣ ਕਰਨ ਲਗ ਪਵੇ ਤਾਂ ਈਰਖਾ ਦੀ ਇੰਨੀ ਭੜਕੀ ਹੋਈ ਅਗ ਵੀ ਸ਼ਾਂਤ ਹੋ ਸਕਦੀ ਹੈ। ਸਤਿਗੁਰੂ ਜੀ ਦੇ ਹੁਕਮਾਂ ਤੇ ਚਲਦਿਆਂ ਜਦੋਂ ਕੋਈ ਕਿਸੇ ਦਾ ਬੁਰਾ ਨਹੀਂ ਚਿਤਵੇਗਾ, ਕਿਸੇ ਨੂੰ ਕਿਸੇ ਕਿਸਮ ਦਾ ਨੁਕਸਾਨ ਨਹੀਂ ਪੁਚਾਇਗਾ ਸਗੋਂ ਦੂਸਰੇ ਦੇ ਦੁਖ ਨੂੰ ਅਪਣਾ ਦੁਖ ਅਤੇ ਦੂਸਰੇ ਦੇ ਸੁਖ ਨੂੰ ਆਪਣਾ ਸੁਖ ਸਮਝਿਆ ਜਾਵੇਗਾ, ਤਾਂ ਕੋਈ ਵੀ ਕਿਸੇ ਦਾ ਵੈਰੀ ਨਹੀਂ ਰਹੇਗਾ, ਦੁਸ਼ਮਨ ਤਾਈ ਮੁਕ ਜਾਵੇਗੀ। ਸਭ ਇਕ ਦੂਜੇ ਨੂੰ ਆਪਣਾ ਸਜਣ ਖਿਆਲ ਕਰਨਗੇ, ਇਕ ਦੂਸਰੇ ਨੂੰ ਮਿਤਰ ਸਮਝਣ ਲਗ ਜਾਵੇਗਾ। ਨਾ ਕਿਸੇ ਨਾਲ ਈਰਖਾ ਰਹੇਗੀ ਨਾ ਦਵੈਸ਼ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਕਥਨ ਹੈ।

"ਇਕ ਸਜਣ ਸਭ ਸਜਣਾ,ਇਕ ਵੈਰੀ ਸਭ ਵਾਦ..."(ਸ਼ਾਂਤੀ, ੨੧ ਹਾੜ ੧੯੯੭) ਅਤੇ,, ਜੰਗੀ ਤਿਆਰੀਆਂ ਕੋਈ ਚੰਗੇ ਸ਼ਗਨ ਨਹੀਂ। ਜਿਹਨਾਂ ਚਿਰ ਇਕ ਕੌਮ ਨੂੰ ਦੂਸਰੀ ਕੌਮ ਦਾ ਹਊਆ ਲਗਾ ਰਹੇਗਾ,ਉਤਨਾਂ ਅਰਸਾ ਅਮਨ ਔਖਾ ਹੀ ਹੋ ਸਕਦਾ ਹੈ...... ਸਭ ਫੌਜਾਂ ਤੋੜ ਦਿਤੀਆਂ ਜਾਣ ਫੌਜੀਆਂ ਨੂੰ ਖੁਲ੍ਹੀ ਛੁਟੀ ਦੇ ਦਿਤੀ ਜਾਵੇ। ਉਹਨਾਂ ਨੂੰ ਕਿਸੇ ਸਵਦੇਸ਼ੀ ਕੰਮ ਤੇ ਲਾਇਆ ਜਾਵੇ। ਐਟਮ ਬੰਬ ਬਣਾਉਣ ਵਾਲਿਆਂ ਕਾਰਖਾਨਿਆਂ ਨੂੰ ਅਤੇ ਹੋਰ ਬਾਰੂਦ ਸਿੱਕਾ ਤਿਆਰ ਕਰਨ ਵਾਲੀਆਂ ਬਿਲ- ਡਿੰਗਾਂ ਨੂੰ ਤਾਲੇ ਲਾ ਦਿਤੇ ਜਾਣ, ਅਤੇ ਮਜ਼ਦੂਰਾਂ ਨੂੰ ਘਰੇਗੀ ਲੋੜਾਂ ਅਤੇ ਹੋਰ ਸੁਖ ਦੇਣ ਵਾਲੀਆਂ ਵਸਤਾਂ ਨੂੰ ਬਣਾਉਣ ਵਾਲੀਆਂ ਮਸ਼ੀਨਾਂ ਤੇ ਲਾ ਦਿਤਾ ਜਾਵੇ, ਬਣੇ ਹੋਏ ਟੈਂਕ ਜਾਂ ਤਾਂ ਹਲਾਂ ਵਿਚ ਤਬਦੀਲ ਕਰ ਦਿਤੀਆਂ ਜਾਣ ਨਹੀਂ ਤਾਂ ਜੇ ਹੋਰ ਕੋਈ ਲਾਭਕਾਰੀ ਕੰਮ ਨਹੀਂ ਦੇ ਸਕਦੇ ਤਾਂ ਐਸਾ ਸਾਮਾਨ ਤੋਪਾਂ ਬੰਦੂਕਾਂ ਨੂੰ ਖਾਰੇ ਸਮੁੰਦਰ ਵਿਚ ਸੁਟ ਦਿਤਾ ਜਾਵੇ। ਨਾ ਰਹੇ ਬਾਂਸ ਨਾ ਬਜੇ ਬਾਂਸੁਰੀ।"

(ਅਮਨ ਕਿਵੇਂ ਹੋਵੇ ? ੪ ਕਤਕ ੨੦੦੩)

ਇਸ ਤਰ੍ਹਾਂ ਜੰਗ ਦੀ ਭਿਆਨਕਤਾ ਦਾ ਵਰਨਣ ਕਰਕੇ ਆਮ ਪਾਠਕਾਂ ਨੂੰ ਸਮੇਂ ਸਮੇਂ ਪੈਦਾ ਹੋ ਰਹੀ ਭਿਆਨਕ ਸਥਿਤੀ ਤੋਂ ਸੁਚੇਤ ਕਰਦੇ ਰਹਿਣਾ ਸਤਿਜੁਗ ਦੀ ਨੀਤੀ ਦਾ ਅੰਗ ਰਿਹਾ ਹੈ। ਅਮਨ ਦੇ ਹੋਕੇ ਵਿਚ ਲੋਕ ਰਾਇ ਕਾਇਮ ਕਰਨ ਵਿਚ ਸਤਿਜੁਗ ਦੇ ਸੰਪਾਦਕੀਆਂ ਨੇ ਕੋਈ ਘਟ ਹਿਸਾ ਨਹੀਂ ਪਾਇਆ।"ਇਹ ਡਰਾਵਣਾ ਸ਼ਕ ਦਿਨੋ ਦਿਨ ਯਕੀਨ ਦਾ ਰੂਪ ਧਾਰਣ ਕਰਦਾ ਜਾ ਰਿਹਾ ਹੈ ਕਿ ਦੁਨੀਆਂ ਵਿਚ ਫੇਰ ਇਕ ਵਾਰ ਅਤੀ ਭਿਆਨਕ ਜੰਗ ਹੋਵੇਗੀ ਅਤੇ ਹੋਵੇਗੀ ਭੀ ਐਸੀ ਕਿ ਅਜ ਤਕ ਹੋਈਆਂ ਸਭ ਜੰਗਾਂ ਉਸ ਦੇ ਸਾਹਮਣੇ ਮਾਤ ਪੈ ਜਾਣਗੀਆਂ ਕਿਉਂਕਿ ਅਜ ਤਕ ਜੋ ਬੜੀਆਂ ਲੜਾ- ਈਆਂ ਹੋਈਆਂ ਉਹ ਯਾ ਤਾਂ ਅਚਾਨਕ ਹੋਣ ਲਗ ਗਈਆਂ ਅਤੇ ਉਹਨਾਂ ਵਾਸਤੇ ਪਹਿਲੇ ਬਹੁਤੀ ਤਿਆਰੀ ਕਰਨ ਦਾ ਅਸਰ ਭੀ ਦੁਨੀਆਂ ਦੇ ਖਾਸ ਖਾਸ ਟੁਕੜਿਆਂ ਤਕ ਹੀ ਰਿਹਾ ਪਰ ਹੁਣ ਜਿਸ ਜੰਗ ਦੇ ਸੁਪਨੇ ਦੁਨੀਆਂ ਲੈ ਰਹੀ ਹੈ ਉਸ ਦੇ ਵਾਸਤੇ ਨਾ ਸਿਰਫ ਯੂਰਪ ਦੇ ਪਿਛਲੇ ਮਹਾਂ ਯੁਧ ਦੇ ਬੰਦ ਹੋਣ ਦੇ ਦਿਨ ਤੋਂ ਹੀ ਜ਼ੋਰ ਛੋਰ ਨਾਲ ਤਿਆਰੀ ਹੋ ਰਹੀ ਹੈ ਬਲਕਿ ਇਹ ਤਿਆਰੀ ਹੋ ਰਹੀ ਹੈ ਲਗਭਗ ਸਾਰੇ ਹੀ ਓਹਨਾਂ ਦੇਸ਼ਾਂ ਵਲੋਂ ਜੋ ਆਪਣੇ ਅੰਦਰ ਥੋੜੀ ਭੀ ਜੀਵਨ ਸ਼ਕਤੀ ਰਖਦੇ ਹਨ।" ਜੰਗ ਦਾ ਭਾਂਬੜ ਮਚ ਪਿਆ(੨੪ ਅਸੂ ੧੯੯੨) ਅਮਨ ਲਈ ਖਤਰਾ(੨੯ ਭਾਦ੍ਰੋਂ ੧੯੯੬) ਤੇ ਸ਼ਾਂਤੀ ਦਾ

ਮਾਰਗ(੨੭ ਹਾੜ ੧੯੮੬) ਆਦਿ ਗ੍ਰੰਥ ਇਸੇ ਲੜੀ ਵਿਚ ਰਖੇ ਜਾ ਸਕਦੇ ਹਨ।

ਗਊ ਗਰੀਬ ਦੀ ਰਖਿਆ ਨੂੰ ਨਾਮਧਾਰੀ ਪੰਥ ਦੇ ਮੁਢਲੇ ਅਸੂਲਾਂ ਵਿਚ ਮਹਤਵ ਪੂਰਨ ਸਥਾਨ ਪ੍ਰਾਪਤ ਹੈ! ਦੇਸ਼ ਵਿਚ ਗਊਆਂ ਦੇ ਦਿਨੋ ਦਿਨ ਵਧਦੇ ਕਤਲ ਅਤੇ ਉਸ ਰਾਹੀਂ ਗਊਵੰਸ਼ ਦੀ ਹੋ ਰਹੀ ਤਬਾਹੀ ਤੋਂ ਪਾਠਕਾਂ ਨੂੰ ਜਾਣੂ ਕਰਵਾਉਣਾ ਤੇ ਸ੍ਰਕਾਰ ਤਕ ਲੋਕ ਭਾਵਨਾ ਪਹੁੰਚਾਉਣ ਲਈ ਵੀ ਸਤਿਜੁਗ ਨੇ ਕਦੇ ਕੋਈ ਕਸਰ ਬਾਕੀ ਨਹੀਂ ਛੱਡੀ। ਗਊ ਦੀ ਮਹਾਨਤਾ ਨੂੰ ਪ੍ਰਗਟ ਕਰਨ ਵਾਲੀ ਹਰ ਖਬਰ ਤੇ ਹਰ ਰਚਨਾਂ ਨੂੰ ਹੋਰ ਕਿਤੇ ਥਾਂ ਮਿਲੇ ਨਾਂ ਮਿਲੇ, ਪਰ ਸਤਿਜੁਗ ਉਸ ਨੂੰ ਵਿਸੇਸ਼ ਥਾਂ ਦੇਕੇ ਇਸ ਨੂੰ ਗਊਧਨ ਦੀ ਸੇਵਾ ਹੀ ਸਮਝਦਾ ਹੈ। ਗਊ ਸਬੰਧੀ ਵਿਸ਼ੇਸ਼ ਜਾਣਕਾਰੀ ਦੇਣ ਦੇ ਮਨੋਰਥ ਨਾਲ ਸਤਿਜੁਗ ਨੇ ਵਿਸ਼ੇਸ਼ ਗਊ ਅੰਕ ਵੀ ਪ੍ਰਕਾਸ਼ਤ ਕੀਤਾ ਸੀ। ਸੰਮਤ ੧੯੯੪ ਦੇ ਲਗਭਗ ਅੰਗ੍ਰੇਜ਼ ਸ੍ਰਕਾਰ ਨੇ ਲਾਹੌਰ ਵਿਚ ਇਕ ਬੁਚੜਖਾਨਾ ਲਾਉਣ ਦੀ ਯੋਜਨਾ ਬਣਾਈ। ਨਾਮਧਾਰੀ ਇਸ ਨੂੰ ਕਦੋਂ ਸਹਿਨ ਕਰ ਸਕਦੇ ਸਨ। ਉਹਨਾਂ ਨੇ ਇਸ ਯੋਜਨਾਂ ਦੇ ਸਫਲ ਨਾ ਹੋਣ ਵਾਸਤੇ ਭੈਣੀ ਸਾਹਿਬ ਵਿਚ ਇਕ ਹਵਨ ਯਗ ਦਾ ਆਯੋਜਨ ਕੀਤਾ। ਜਿਸ ਦਿਨ ਇਸ ਯਗ ਦਾ ਭੋਗ ਪੈਣਾ ਸੀ ਉਸੇ ਦਿਨ ਇਸ ਯੋਜਨਾ ਦੇ ਰੱਦ ਹੋ ਜਾਣ ਦੀ ਖਬਰ ਆ ਗਈ। ਮੁਸੀਬਤ ਟਲ ਗਈ, ਦੇ ਸਿਰਲੇਖ ਹੇਠ ਛਪਿਆ ਸੰਪਾਦਕੀ ੧੬ ਪੋਹ ੧੯੯੪ ਦੇ ਸਤਿਜੁਗ ਵਿਚੋਂ ਇਸ ਘਟਨਾ ਸਬੰਧੀ ਪੜ੍ਹਿਆ ਜਾ ਸਕਦਾ ਹੈ।

ਗਊ ਤੇ ਗਰੀਬ ਨੂੰ ਸਤਿਜੁਗ ਦੀ ਨੀਤੀ ਵਿਚ ਇਕੋ ਹੀ ਸਥਾਨ ਪ੍ਰਾਪਤ ਰਿਹਾ ਹੈ। ਨਾਮਧਾਰੀ ਪੰਥ ਵਿਚ ਵੀ ਗ੍ਰੀਬ ਤੇ ਕਿਰਤੀ ਸ਼੍ਰੇਣੀ ਦੇ ਲੋਕਾਂ ਦੀ ਗਿਣਤੀ ਮੁਢੋਂ ਹੀ ਵਧੇਰੇ ਰਹੀ ਹੈ। ਗ੍ਰੀਬਾਂ ਨਾਲ ਹੁੰਦੇ ਧਕੇ ਦਾ ਵਿਰੋਧ ਕਰਨ ਅਤੇ ਉਨ੍ਹਾਂ ਵਲੋਂ ਆਪਣੇ ਹੱਕਾਂ ਲਈ ਕੀਤੇ ਜਾਂਦੇ ਸੰਘਰਸ਼ਾਂ ਵਿਚ ਉਨ੍ਹਾਂ ਦੀ ਪਿੱਠ ਪੂਰਨੀ ਵੀ ਇਸ ਪਰਚੇ ਦੀ ਨੀਤੀ ਦਾ ਹਿੱਸਾ ਰਹੀ ਹੈ। ਪਹਿਲੀਆਂ ਵਿਚ ਕਿਸਾਨ ਵੀ ਗ੍ਰੀਬ ਸ਼੍ਰੇਣੀ ਵਿਚ ਹੀ ਗਿਣੇ ਜਾਂਦੇ ਸਨ। ਅਜ ਭਾਵੇਂ ਉਨ੍ਹਾਂ ਦੀ ਆਰਥਕ ਹਾਲਤ ਵਿਚ ਲੋਹੜੇ ਦੀ ਹੈਰਾਨੀਜਨਕ ਤਬਦੀਲੀ ਆ ਹੀ ਗਈ ਹੈ। ਓਦੋਂ ਆਮ ਕਿਸਾਨ ਵਣੇ ਜ਼ਿਮੀਦਾਰਾਂ ਅਤੇ ਸ੍ਰਕਾਰ ਦੀਆਂ ਕਰੋਪੀਆਂ ਦਾ ਸ਼ਿਕਾਰ ਹੁੰਦੇ ਸੀ। ਕਿਸਾਨ ਮੋਰਚਿਆਂ ਵਿਚ ਸਤਿਜੁਗ ਉਨ੍ਹਾਂ ਦੀ ਪੂਰੀ ਹਮਾਇਤ ਕਰਦਾ ਰਿਹਾ ਹੈ। "ਸਭ ਤੋਂ ਜ਼ਿਆਦਾ ਘਬਰਾਹਟ ਦਾ ਸਬੂਤ ਅੰਮ੍ਰਿਤਸਰ ਵਾਲੇ ਕਿਸਾਨ ਸਤਿਆਗ੍ਰਹਿ ਸਬੰਧੀ ਸ੍ਰਕਾਰੀ ਕਾਰਵਾਈਆਂ ਨੇ ਪੇਸ਼ ਕੀਤਾ ਹੈ। ਇਕ ਤਰਫ ਤਾਂ ਕਿਸਾਨਾਂ ਨੂੰ ਇਹ ਦਸਿਆ ਜਾਂਦਾ ਹੈ ਕਿ ਹੁਣ ਸੂਬੇ ਵਿਚ ਤੁਹਾਡੀ ਹੀ ਹਕੂਮਤ ਹੈ, ਪਰ ਦੂਸਰੀ ਤਰਫ ਓਹੀ ਕਿਸਾਨ ਜਦ ਆਪਣੀਆਂ ਤਕਲੀਫਾਂ ਅਫਸਰਾਂ ਨੂੰ ਦਸਣ ਜਾਂਦੇ ਤਾਂ ਦਫਾ ੧੪੪ ਲਗਾ ਦਿਤੀ ਜਾਂਦੀ ਹੈ। ਇਸਦੇ ਵਿਰੁਧ ਸਤਯਾਗ੍ਰਹ ਕਰਨ ਵਾਲੇ ਕਿਸਾਨਾਂ ਨੂੰ ਗੁੰਡੇ ਅਰ ਅਵਾਰਾਗਰਦ ਕਹਿਕੇ ਉਹਨਾਂ ਉਤੇ ਡਾਂਗਾਂ ਬਰਸਾਈਆਂ ਜਾਂਦੀਆਂ ਹਨ।...... ਸਭ ਤੋਂ ਹੈਰਾਨੀ ਵਾਲੀ ਗਲ ਇਹ ਹੈ ਕਿ ਦਫਾ ੧੪੪ ਵਾਪਸ ਲੈ ਲੈਣ ਤੇ ਭੀ ਕਿਸਾਨ ਲੀਡਰਾਂ ਉਤੇ ਮੁਕਦਮੇ ਚਲਾਕੇ ਇਕ ਇਕ ਸਾਲ ਅਰ ਛੇ ਛੇ ਮਹੀਨੇ ਦੀ ਸਖਤ ਕੈਦ ਦੀਆਂ ਸਜ਼ਾਵਾਂ ਦਿਲਵਾਈਆਂ ਹਨ।"

(ਕਿਸਾਨ ਲੀਡਰਾਂ ਨੂੰ ਸਜ਼ਾਵਾਂ ੧੦ ਭਾਦ੍ਰੋਂ ੧੯੯੫)

ਅੰਗ੍ਰੇਜ਼ ਕਾਲ ਵਿਚ ਇਕ ਅਜਿਹਾ ਕਾਨੂੰਨ ਵੀ ਲਾਗੂ ਸੀ ਜਿਸਦੀ ਮਾਰ ਪੈਂਦੀ ਹੀ ਗੈਰ ਕਾਸ਼ਤਕਾਰ ਕਿਰਤੀਆਂ ਨੂੰ ਸੀ। ਉਸ ਅਧੀਨ ਕੋਈ ਗੈਰ ਕਾਸ਼ਤਕਾਰ ਜ਼ਮੀਨ ਨਹੀਂ ਸੀ ਖਰੀਦ ਸਕਦਾ। ਇਸਨੂੰ ਗ੍ਰੀਬਾਂ ਨਾਲ ਧੱਕਾ ਗਿਣਦਿਆਂ ਸਤਿਜੁਗ ਨੇ ਲਿਖਿਆ ਸੀ, "ਐਕਟ ਇੰਤਕਾਲ ਅਰਾਜ਼ੀ ਨੇ ਜਿਥੇ ਹੋਰ ਅਨੇਕ ਹਿੰਦੂ ਮੁਸਲਮ ਜਾਤੀਆਂ ਨੂੰ ਤਬਾਹ ਕੀਤਾ ਹੈ ਸਿਖਾਂ ਦੀਆਂ ਕਈ ਸ਼੍ਰੇਣੀਆਂ ਨੂੰ ਭੀ ਆਪਣੇ ਜ਼ੁਲਮ ਦਾ ਸ਼ਿਕਾਰ ਕਮ ਨਹੀਂ ਬਣਾਯਾ।...... ਸਿਖਾਂ ਵਿਚੋ ਭੀ ਰਾਮਗੜ੍ਹੀਆ ਸ਼੍ਰੇਣੀ ਨੂੰ ਐਕਟ ਨੇ ਬਹੁਤ ਨੁਕਸਾਨ ਪੁਚਾਯਾ ਹੈ। ਆਪਣੀ ਮੇਹਨਤ ਅਰ ਕਾਰੀਗਰੀਦੇ ਸਦਕੇਇਹਬਚੇ ਰਹੇ, ਨਹੀਂ ਤਾਂ ਐਕਟ ਨੇ ਓਹਨਾਂ ਨੂੰ ਤਬਾਹ ਕਰਨ ਵਿਚ ਕੋਈ ਕਸਰ ਨਹੀਂ ਛੱਡੀ ਸੀ। ਜਦ ਤੋਂ

ਕੌਂਸਲ ਵਿਚ ਜਨਤਾ ਦੇ ਪ੍ਰਤੀਨਿਧ ਜਾਣ ਲਗੇ ਓਦੋਂ ਤੋਂ ਹੀ ਐਕਟ ਦੇ ਜ਼ੁਲਮ ਦੀਆਂ ਸਤਾਈਆਂ ਹੋਈਆਂ ਸਿਖ ਸ਼੍ਰੇਣੀਆਂ ਪੰਥ ਦੀ ਏਕਤਾ ਦਾ ਵਾਸਤਾ ਪਾ ਕੇ ਐਕਟ ਨਾਲ ਹੋ ਰਹੇ ਜ਼ੁਲਮ ਨੂੰ ਰੋਕਣ ਦੀ ਪ੍ਰਾਰਥਨਾ ਸਿਖ ਮੈਂਬਰਾਂ ਪਾਸ ਕਰ ਰਹੀਆਂ ਹਨ, ਪਰ...... ਪ੍ਰਚੀਆ ਲੈਣ ਵੇਲੇ ਕੋਈ ਨ ਦਿਸੇ ਬਾਹਰਾ ਦੀ ਦੁਹਾਈ ਮਚਾਣ ਵਾਲਿਆਂ ਨੂੰ ਕੌਂਸਲ ਵਿਚ ਜਾਕੇ ਬੜੇ ਜਟਾਂ ਤੋਂ ਸਿਵਾ ਸਭ ਬਾਹਰੇ ਨਜ਼ਰ ਆਉਣ ਲਗ ਜਾਂਦੇ ਹਨ।...... ਜੇ ਰਾਮਗੜ੍ਹੀਏ ਭਾਈ ਆਪਣੇ ਉਮੈਦਵਾਰ ਖੜ੍ਹੇ ਕਰਨਾ ਚਾਹੁੰਦੇ ਹਨ ਤਾਂ ਇਸਦਾ ਮਤਲਬ ਏਹ ਹੈ ਕਿ ਜੇਹੜੇ ਲੋਕ ਪਹਿਲੇ ਗੈਰ ਕਾਸ਼ਤਕਾਰ ਸ਼੍ਰੇਣੀਆਂ ਦੇ ਹੱਕਾਂ ਦੀ ਰਖਿਆ ਦੇ ਪ੍ਰਣ ਕਰਕੇ ਓਹਨਾਂ ਦੀ ਸਹੈਤਾ ਨਾਲ ਸਫਲ ਹੁੰਦੇ ਰਹੇ ਓਹਨਾਂ ਦੀ ਗਦਾਰੀ ਵੇਖਕੇ ਰਾਮਗੜ੍ਹਿਆਂ ਨੂੰ ਉਹਨਾਂ ਉਤੇ ਇਤਬਾਰ ਨਹੀਂ ਰਿਹਾ।......''

(ਚੋਰ ਨਾਲੇ ਚਤਰ ੨੩ ਅਸੂ ੧੯੯੩)

ਪਹਿਲੀ ਮਈ ਨੂੰ ਮਜ਼ਦੂਰ ਦਿਵਸ ਮਨਾਇਆ ਜਾਂਦਾ ਹੈ। ਸੁਤੰਤ੍ਰਤਾ ਤੋਂ ਪਹਿਲਾਂ ਇਸਨੂੰ ਮਨਾਉਣ ਅਤੇ ਇਸ ਸਬੰਧੀ ਲਿਖਣਾ ਏਨਾਂ ਸੌਖਾ ਨਹੀਂ ਸੀ ਫਿਰ ਵੀ ਗ੍ਰੀਬਾਂ ਦੇ ਪ੍ਰਤੀਨਿਧ ਹੋਣ ਦੇ ਕਾਰਨ ਸਤਿਜੁਗ ਆਪਣੇ ਫਰਜ਼ ਨਿਭਾਉਣ ਤੋਂ ਕਦ ਅਵੇਸਲਾ ਨਹੀਂ ਸੀ ਰਿਹਾ। ਮਈ ਦਿਵਸ ਦੀਆਂ ਖਬਰਾਂ ਤੇ ਟਿਪਣੀ ਕਰਦਿਆਂ ਸੰਪਾਦਕ ਨੇ ਲਿਖਿਆ ਸੀ– "ਓਹਨਾਂ ਨੂੰ ਹਰ ਵੇਲੇ ਚੰਬੜੀ ਰਹਿਣ ਵਾਲੀ ਰੋਟੀ ਦੀਚਿੰਤਾ ਹੀ ਕੋਈ ਦੂਸਰੀ ਬਾਤ ਵਿਚਾਰਨ ਦਾ ਅਵਸਰ ਨਹੀਂ ਦਿੰਦੀ। ਨਹੀਂ ਤਾਂ ਜੇ ਦੇਸ ਦੇ ਮਜ਼ਦੂਰ ਆਪਣੇ ਹਾਣ ਲਾਭ ਨੂੰ ਸੋਚਣ ਲਗ ਜਾਣ ਤਾਂ ਉਨ੍ਹਾਂ ਦੀ ਜਨ ਸ਼ਕਤੀ ਕਮ ਨਹੀਂ, ਉਹ ਮਾਲਦਾਰਾਂ ਦੀਆਂ ਫੰਬੀਰੀਆਂ ਭਵਾਂ ਸਕਦੇ ਹਨ।''

(ਮਈ ਦੀ ੧ ਤਾਰੀਖ, ੨੬ ਵੈਸਾਖ ੧੯੯੩)

ਲੋਕ ਵਿਰੋਧੀ ਸਰਕਾਰੀ ਨੀਤੀਆਂ ਤੇ ਕਾਰਵਾਈਆਂ ਦੀ ਵਿਰੋਧਤਾ ਸਤਿਜੁਗ ਦੀ ਨੀਤੀ ਵਿਚ ਸ਼ਾਮਲ ਮੁਖ ਗਲਾਂ ਵਿਚੋਂ ਇਕ ਸਮਝੀ ਜਾਂਦੀ ਸੀ। ਅਜਿਹਾ ਮੌਕਾ ਉਹ ਕਦੇ ਘੱਟ ਹੀ ਹਥੋਂ ਖਿਸਕਣ ਦਿੰਦਾ ਸੀ। ੧੯੨੮ ਵਿਚ ਸਾਈਮਨ ਕਮਿਸ਼ਨ ਭਾਰਤ ਆਇਆ ਸੀ। ਲਾਲਾ ਲਾਜਪਤ ਰਾਏ ਅਤੇ ਸ੍ਰਦਾਰ ਭਗਤ ਸਿੰਘ ਹੋਰਾਂ ਦੀਆਂ ਸ਼ਹੀਦੀਆਂ ਦਾ ਅਸਿਧਾ ਮੁਖ ਕਾਰਨ ਇਹੋ ਕਮਿਸ਼ਨ ਹੀ ਸੀ। ਹਿੰਦ ਵਿਚ ਸ੍ਰਕਾਰੀ ਸੁਧਾਰਾਂ ਸਬੰਧੀ ਇਸ ਕਮਿਸ਼ਨ ਨੇ ਕੁਝ ਸੁਝਾਉ ਦਿਤੇ ਸਨ। ਅਸਲ ਵਿਚ ਸੁਧਾਰਾਂ ਦੇ ਨਾਂ ਤੇ ਭਾਰਤੀ ਜਨਤਾ ਦੀਆਂ ਅਖਾਂ ਵਿਚ ਘੱਟਾ ਪਾਉਣ ਦਾ ਜਤਨ ਕੀਤਾ ਗਿਆ ਸੀ, ਕਿਉਂਜੋ ਇਨ੍ਹਾਂ ਸੁਧਾਰਾਂਦੀਸ਼ਕਲਮੋਮਨਾਂ ਦੀ ਸੀ ਪਰ ਕਰਤੂਤ ਕਾਫਰਾਂ ਵਾਲੀ। ਮਹਿਫਲ ਉਨਕੀ, ਸਾਕੀ ਉਨਕਾ। ਆਂਖੇਂ ਮੇਰੀ, ਬਾਕੀ ਉਨਕਾ। ਕਹਿਕੇ ਸਤਿਜੁਗ ਨੇ ਇਸ ਸਬੰਧ ਵਿਚ ਵੀ ਆਪਣੀ ਆਵਾਜ਼ ਉਠਾਈ ਸੀ। "ਸੁਧਾਰ ਬਣੇ ਤਾਂ ਸਚਮੁਚ ਸਾਡੀ ਮਿਹਨਤ ਨਾਲ ਹਨ ਪਰ ਉਹ ਮਿਹਨਤ ਸਾਡੇ ਵਾਸਤੇ ਨਹੀਂ ਕੀਤੀ ਗਈ ਬਲਕਿ ਨਿਰੋਲ ਇੰਗਸਤਾਨ ਵਾਸਤੇ ਕੀਤੀ ਗਈ ਹੈ। ਦਸਣ ਨੂੰ ਤਾਂ ਐਉਂ ਦਿਸੇਗਾ ਕਿ ਦਿਆਲੂ ਅੰਗ੍ਰੇਜ਼ ਦੀ ਦਰਗਾਹ ਵਿਚੋਂ ਸਾਨੂੰ ਸਭ ਕੁਝ ਮਿਲ ਗਿਆ ਹੈ, ਪਰ ਜਦ ਅਸੀਂ ਉਨ੍ਹਾਂ ਨੂੰ ਵਰਤੋਂ ਵਿਚ ਲਿਆਣ ਲਗਾਂ ਗੇ ਤਾਂ ਸਾਨੂੰ ਆਪਣੀ ਪਹਿਲੀ ਗਲਤੀ ਅਤੇ ਅੰਗ੍ਰੇਜ਼ ਦੀ ਸਿਆਣਪ ਦਾ ਝਟ ਪਟ ਹੀ ਅਹਿਸਾਸ ਹੋ ਜਾਵੇਗਾ। ਸੂਬਿਆਂ ਨੂੰ ਆਪੋ ਆਪਣੇ ਥਾਂ ਆਜ਼ਾਦੀ ਮਿਲੇਗੀ ਪਰ ਉਹ ਅਜ਼ਾਦੀ ਕਿਸਤਰਾਂ ਦੀ ਹੋਵੇਗੀ ?.. ... ਕੌਂਸਲਾਂ ਦੀ ਚੋਣ ਫਿਰਕੂ ਨੀਹਾਂ ਤੇ ਹੋਵੇਗੀ। ਉਨ੍ਹਾਂ ਵਿਚ ਜਾਣ ਵਾਲੇ ਸੂਬੇ ਦੇ ਸਾਂਝੇ ਲਾਭਾਂ ਨੂੰ ਸੋਚਣ ਦੀ ਥਾਂ ਆਪੋ ਆਪਣੇ ਫਿਰਕੇ ਦੀ ਗੁਡੀ ਚਾੜ੍ਹਨ ਦਾ ਜਤਨ ਕਰਨਗੇ ਅਤੇ ਹਰ ਥਾਂ ਫਿਰਕੂਪੁਨ ਦੀ ਲਾਅਨਤ ਹੋਣ ਕਰਕੇ ਜਿਹੜੀ ਘੜਮਸ ਦਿਨ ਰਾਤ ਮਚੇਗੀ ਉਹ ਵਖਰੀ ਹੋਵੇਗੀ। ਜਿਥੇ ਜਿਸ ਫਿਰਕੇ ਦੀ ਬਹੁਸੰਮਤੀ ਹੋਵੇਗੀ ਉਹ ਓਥੋਂ ਹੀ ਘ੍ਰਿਣਤ ਕਿਸਮ ਦੀ ਮਜ਼ਹਬੀ ਕਿਸਮ ਦੀ ਹਕੂਮਤ ਸਥਾਪਤ ਕਰ ਲਵੇਗਾ ਤੇ ਓਸ ਹਕੂਮਤ ਰਾਹੀਂ ਬਾਕੀ ਦੇਘਟ ਸੰਮਤੀ ਵਾਲੇ ਫਿਰਕਿਆਂ ਨਾਲ ਜੋ ਬੀਤੇਗੀ ਉਸਦਾ ਤਾਂ ਅਨੁਮਾਨ ਲਾਇਆਂ ਹੀ ਕਲੇਜਾ ਕੰਬ ਜਾਂਦਾ ਹੈ।'' (ਆ ਟਏ ਹਨ ? ੨੪ ਸਾਵਣ ੧੯੯੨)

ਦੇਸ਼ ਭਗਤੀ ਦੀ ਅਗਨੀ ਨੂੰ ਪ੍ਰਜਵਲਤ ਕਰਨਾ, ਦੇਸ਼ ਭਗਤਾਂ ਦੇ ਅਦੁਤੀ ਕਾਰਨਾਮੇ ਆਮ ਜਨਤਾ ਵਿਚ ਪ੍ਰਗਟ ਕਰਨੇ ਤੇ ਉਨ੍ਹਾਂ ਨਾਲ ਹੋਰ ਹਰ ਤਰਾਂ ਨਾਲ ਸਬੰਧਤ ਸਮਗ੍ਰੀ ਦਾ ਪ੍ਰਕਾਸ਼ਨ ਸਤਿਜੁਗ ਦੀ ਨੀਤੀ ਦਾ ਮੁਢਲਾ ਉਦੇਸ਼ ਰਿਹਾ ਹੈ। ਜਿਸ ਖਾਤਰ ਕਈ ਵਾਰੀ ਉਸਨੂੰ ਪ੍ਰੈਸ ਦੀ ਜ਼ਬਤੀ ਤੇ ਜ਼ਮਾਨਤਾਂ ਜਹੇ ਬੜੇ ਮਹਿੰਗੇ ਮੁਲ ਵੀ ਤਾਰਨੇ ਪੈਂਦੇ ਰਹੇ ਹਨ, ਪਰ ਇੰਨੀਆਂ ਸਖਤੀਆਂ ਦੇ ਬਾਵਜੂਦ ਵੀ ਉਹ ਆਪਣੀ ਇਸ ਨੀਤੀ ਤੋਂ ਕਦੇ ਪਿਛੇ ਨਹੀਂ ਹਟਿਆ।

ਪੰਜਾਬੀ ਰਾਜਿਆਂ ਵਿਚੋਂ ਮਹਾਰਾਜਾ ਨਾਭਾ ਹੀ ਇਕ ਅਜੇਹੀ ਉਘੀ ਹਸਤੀ ਸੀ ਜਿਸਨੇ ਅੰਗ੍ਰੇਜ਼ਾਂ ਵਰਗੀ ਕੁਟਲ ਸ਼ਕਤੀਸ਼ਾਲੀ ਸਰਕਾਰ ਨਾਲ ਮੱਥਾ ਲਾਇਆ ਸੀ ਭਾਵੇਂ ਉਸਨੂੰ ਵੀ ਇਸਦੇ ਕਾਫੀ ਗੰਭੀਰ ਸਿਟੇ ਭੁਗਤਣੇ ਪਏ ਸਨ। ਇਸ ਹਰ ਦੇਸ਼ ਭਗਤ ਦੇ ਦਿਲ ਵਿਚ ਮਹਾਰਾਜੇ ਦੀ ਕਦਰ ਪਹਿਲਾਂ ਨਾਲੋਂ ਕਿਤੇ ਵਧ ਗਈ ਸੀ। ਉਸਦੇ ਕਸ਼ਟਾਂ ਦਾ ਜ਼ਿਕਰ ਕਰਦਿਆਂ ਸਤਿਜੁਗ ਨੇ ਇਕ ਵਾਰ ਸਰਕਾਰ ਤੋਂ ਇਉਂ ਪੁਛ ਕੀਤੀ ਸੀ– "ਅਜ ਸਭ ਸੂਬਿਆਂ ਵਿਚ ਉਹ ਲੋਕ ਆਜ਼ਾਦ ਹੋ ਰਹੇ ਹਨ ਜਿਨ੍ਹਾਂ ਗੌਰ-ਮਿੰਟ ਦੇ ਵਿਰੁਧ ਐਲਾਨੀਆਂ ਬਾਗੀਆਨਾ ਪ੍ਰਚਾਰ ਕੀਤਾ। ਮਹਾਰਾਜਾ ਗੁਰਚਰਨ ਸਿੰਘ ਜੀ ਨੇ ਐਸਾ ਕੀ ਅਪਰਾਧ ਕਰ ਦਿਤਾ ਹੈ ਕਿ ਓਹਨਾਂ ਦੀ ਸਜ਼ਾ ਦਾ ਅੰਤ ਹੋਣ ਵਿਚ ਹੀ ਨਹੀਂ ਆਉਂਦਾ? ਮਹਾ-ਰਾਜਾ ਨੂੰ ਅਸਹਿ ਸਖਤੀ ਦਾ ਸ਼ਿਕਾਰ ਹੋਏ ੧੪ ਸਾਲ ਪੂਰੇ ਹੋ ਗਏ ਹਨ। ਇਤਨੇ ਚਿਰ ਮਗਰੋਂ ਤਾਂ ਉਮਰ ਕੈਦ ਦੇ ਕੈਦੀ ਭੀ ਰਿਹਾ ਕਰ ਦਿਤੇ ਜਾਂਦੇ ਹਨ।" (ਸ੍ਰੀ ਮਹਾਰਾਜਾ ਜੀ ਨਾਲ ਬੇ-ਇਨਸਾਫੀ ੨੫ ਹਾੜ ੧੯੯੧)

ਸਤਿਜੁਗ ਦੇ ਪੰਨਿਆ ਵਿਚੋਂ ਹੋਰਨਾਂ ਦੇਸ਼ ਭਗਤਾਂ ਪ੍ਰਤੀ ਵੀ ਇਸੇਤਰ੍ਹਾਂ ਹਮਦਰਦੀ ਦੀ ਭਾਵਨਾ ਪ੍ਰਗਟ ਹੁੰਦੀ ਹੈ। ਜਦੋਂ ਬਰਤਾਨਵੀ ਸਰਕਾਰ ਨੇ ਭਗਤ ਸਿੰਘ ਹੋਰਾਂ ਨੂੰ ਲਾਹੌਰ ਜੇਲ੍ਹ ਵਿਚ ਫਾਂਸੀ ਲਟਕਾ ਦਿਤਾ ਤਾਂ ਸਤਿਜੁਗ ਦਾ ਪ੍ਰਤੀਕਰਮ ਬੜਾ ਤਿਖਾ ਸੀ। "ਆਖਰ ਨੌਕਰ ਸ਼ਾਹੀ ਨੇ ਆਪਣੀ ਨੀਚਤਾ ਦਾ ਸਬੂਤ ਦੇ ਹੀ ਦਿਤਾ। ਇਕ ਬੰਨੇ ਤਾਂ ਲਾਰਡ ਇਰਵਨ ਮਹਾਤਮਾਂ ਜੀ ਨਾਲ ਸੁਲ੍ਹਾ ਕਰਕੇ ਸ਼ਾਂਤ ਵਾਯੂ ਮੰਡਲ ਪੈਦਾ ਕਰਨ ਦੇ ਸੁਪਨੇ ਲੈ ਰਿਹਾ ਹੈ, ਦੂਜੇ ਬੰਨੇ ਓਹੀ ਲਾਰਡ ਇਰਵਨ ੩੨ ਕ੍ਰੋੜ ਭਾਰ-ਤੀਆ ਦੀ ਦੂਹੇ ਰਵਾਂ ਸਰਦਾਰ ਭਗਤ ਸਿੰਘ ਜੀ ਨੂੰ ਫਾਂਸੀ ਦੇ ਤਖਤੇ ਤੇ ਲਟਕਾਨ ਦੀ ਇਜਾਜ਼ਤ ਦੇਕੇ ਆਪਣੀ ਦੋਸਤੀ ਦੇ ਸਬੂਤ ਦੇ ਰਿਹਾ ਹੈ। ਸਚੀਂ ਮੁਚੀਂ ਵਿਨਾਸ਼ ਸਮੇਂ ਬੁਧੀ ਭ੍ਰਸ਼ਤ ਹੋ ਜਾਇਆ ਕਰਦੀ ਹੈ, ਇਸ ਸਮੇਂ ਨੌਕਰਸ਼ਾਹੀ ਆਪਣੇ ਅਖੀ-ਰਲੇ ਸਵਾਸ ਪੂਰੇ ਕਰ ਰਹੀ ਏ। ਓਹ ਦਿਨ ਹੁਣ ਬਹੁਤ ਨਜ਼ਦੀਕ ਹੈ ਜਦੋਂ ਇਹ ਆਪਣਾ ਬਿਸਤ੍ਰਾ ਬੋਰੀਆ ਬੰਨ੍ਹਕੇ ਇੰਗਲੈਂਡ ਜਾਕੇ ਹੀ ਦਮਲਏਗੀ।... ਵਹਿਸ਼ੀਆਨਾ ਅਤੇ ਨੀਚਤਾ ਭਰਿਆ ਵਰਤਾਉ ਕੀ ਕਦੀ ਮਨੁਖ, ਮਨੁਖ ਨਾਲ ਕਰ ਸਕਦਾ ਹੈ? ਜਿਹੋ ਜਿਹਾ ਇਸ ਨੌਕਰਸ਼ਾਹੀ ਨੇ ਸਰਦਾਰ ਭਗਤ ਸਿੰਘ ਜੀ ਅਤੇ ਓਹਨਾਂ ਦੇ ਸਾਥੀਆਂ ਨਾਲ ਕੀਤਾ ਹੈ। ਚੋਰਾਂ ਵਾਂਗ ਜੇਹਲ ਅੰਦਰ ਫਾਂਸੀਆਂ ਤੇ ਲਟਕਾਕੇ ਫਿਰ ਉਹਨਾ ਤ੍ਰੈਵਾਂ ਸੂਰਬੀਰ ਧਰਮੀ ਸ਼ਹੀਦਾ ਦੀਆਂ ਮਿਰਤਕ ਦੇਹਾ ਫੌਜ ਦੇ ਸ਼ਖਤ ਪਹਿਰੇ ਵਿਚ ਮੋਟ੍ਹਾਂ ਤੇ ਲਦਕੇ, ਆਹ ! ਅਗੇ ਲਿਖਦਿਆ ਕਲਮ ਕੰਬਦੀ ਏ, ਕਸੂਰ ਦੇ ਨਜ਼ਦੀਕ ਜਾਕੇ, ਜਿਨ੍ਹਾ ਤੋਂ ਡਰਦਿਆਂ ਏਸਨੂੰ ਨੀਂਦ ਨਹੀਂ ਪੈਂਦੀ, ਉਹਨਾ ਦੀਆਂ ਲੋਥਾਂ ਨੂੰ ਬੇਰਹਿਮੀ ਨਾਲ ਟੋਟੇ ਕਰਕੇ ਆਪਣਾ ਕਲੇਜਾ ਠੰਢਾ ਕੀਤਾ......।" (ਸ੍ਰ. ਭਗਤ ਸਿੰਘ ਜੀ ਜ਼ਿੰਦਾਬਾਦ, ਨੌਕਰਸ਼ਾਹੀ ਮੁਰਦਾਬਾਦ ੧੯ ਚੇਤ੍ਰ ੧੯੮੭)

ਇਸੇ ਕੜੀ ਵਿਚ ਹੀ, ਹੁਣ ਕੀ ਹੋਵੇਗਾ? (੨੫ ਪੋਹ ੧੯੮੬), ਲਾਹੌਰ ਦੀ ਕਾਂਗ੍ਰਸ (੧੮ ਪੋਹ ੧੯੮੬), ਪ੍ਰਧਾਨ ਦਾ ਐਡਰੈਸ (੨੨ ਪੋਹ ੧੯੮੬, ਹਰਦਿਆਲ ਦੇ ਵਿਚਾਰ (੧੯ ਸਾਵਣ ੧੯੯੯) ਫਰਿਸ਼ਤਾ ਚਲਾ ਗਿਆ (੧ ਵੈਸਾਖ ੧੯[illegible]੬ ਆਦਿ ਸਿਰਲੇਖ ਵੇਖੇ ਜਾ ਸਕਦੇ ਹਨ।

ਸੁਦੇਸ਼ੀ ਦਾ ਪ੍ਰਚਾਰ ਜਿੰਨਾਂ ਸਤਿਜੁਗ ਨੇ ਕੀਤਾ ਓਨਾਂ ਪੰਜਾਬੀ ਦੇ ਕਿਸੇ ਹੋਰ ਪਰਚੇ ਨੇ ਸ਼ਾਇਦ ਹੀ ਕੀਤਾ ਹੋਵੇ। ਸੁਦੇਸ਼ੀ ਸ਼ਬਦ ਨੂੰ ਵੀ ਇਥੇ ਨਿਰੋਲ ਕਪੜੇ ਲੀੜੇ ਤਕ ਹੀ ਸੀਮਿਤ ਨਹੀਂ ਸੀ ਰਖਿਆ

ਗਿਆ ਸਗੋਂ ਭਾਸ਼ਾ ਨੂੰ ਵੀ ਇਸੇ ਘੇਰੇ ਲਿਆਂਦਾ ਗਿਆ ਸੀ। ਪੰਜਾਬੀ ਬੋਲੀ ਦੀ ਉਨਤੀ ਦਾ ਹੁਣ ਤਕ ਇਹ ਪਰਚਾ ਕਿੰਨਾਂ ਮੁਦਈ ਰਿਹਾ ਹੈ ਇਸਦਾ ਅਨੁਮਾਨ ਤਾਂ ਇਸੇ ਗੱਲ ਤੋਂ ਹੀ ਲਾਇਆ ਜਾ ਸਕਦਾ ਹੈ ਕਿ ਕੇਵਲ ਇਹੋ ਪੰਜਾਬੀ ਪਰਚਾ ਹੈ ਜੋ ਅਜ ਤਕ ਆਪਣੇ ਪੰਨਿਆਂ ਤੇ ਕੇਵਲ ਪੰਜਾਬੀ ਹਿੰਦਸੇ ਅਤੇ ਦੇਸੀ ਤਾਰੀਖਾਂ ਪ੍ਰਕਾਸ਼ਤ ਕਰਦਾ ਹੈ। ਜਦ ਅੰਗ੍ਰੇਜ਼ੀ ਹਿੰਦਸਿਆਂ ਵਾਲੀਆਂ ਪੰਜਾਬੀ ਟਾਇਪ ਮਸ਼ੀਨਾਂ ਬਾਜ਼ਾਰ ਵਿਚ ਆਈਆਂ ਸਨ ਤਦ ਪਹਿਲ ਇਸੇ ਪਰਚੇ ਨੇ ਹੀ ਇਨ੍ਹਾਂਦਾ ਵਿਰੋਧ ਕੀਤਾ ਸੀ।

ਪੰਜਾਬੀ ਭਾਸ਼ਾ ਦੀ ਉਨਤੀ ਬਾਰੇ ਸਮੇਂ ਸਮੇਂ ਇਸ ਪਰਚੇ ਵਿਚ ਲੇਖ ਆਦਿ ਛਪਦੇ ਰਹੇ ਹਨ ਜੋ ਇਸਦੇ ਪੰਜਾਬੀ ਪਿਆਰ ਦੇ ਸੂਚਕ ਹਨ। "ਦੁਖ ਦੀ ਗਲ ਇਹ ਹੈ ਕਿ ਪੰਜਾਬੀ ਨਾਲ ਕੁਝ ਪੰਜਾਬ ਵਾਸੀ ਹੀ ਵੈਰ ਕਮਾ ਰਹ ਹਨ ਅਤੇ ਉਹਨਾਂ ਦਾ ਦਿਨ ਰਾਤ ਇਹੋ ਜਤਨ ਹੈ ਕਿ ਪੰਜਾਬ ਵਿਚ ਓਪਰੀਆਂ ਬੋਲੀਆਂ ਰਾਹੀਂ ਸਿਖਿਆ ਦਿਤੀ ਜਾਵੇ। ਵਧੇਰੇ ਕਸ਼ਟ ਇਸ ਗਲ ਦਾ ਹੈ ਕਿ ਜਦ ਤੋਂ ਪੰਜਾਬ ਅੰਗ੍ਰੇਜ਼ੀ ਅਮਲਦਾਰੀ ਵਿਚ ਆਇਆ ਹੈ ਪੰਜਾਬੀਆਂ ਨੂੰ ਓਪਰੀਆਂ ਬੋਲੀਆਂ ਰਾਹੀਂ ਹੀ ਸਿਖਿਆ ਦਿਤੀ ਜਾ ਰਹੀ ਹੈ ਅਤੇ ਉਸ ਸਿਖਿਆ ਦਾ ਹੀ ਅਸਰ ਹੈ ਕਿ ਪੰਜਾਬ ਵਾਸੀ ਆਪਣੀਅਤ ਬੋਲੀ ਤੋਂ ਨਫਰਤ ਕਰਨ ਲਗ ਪਏ ਹਨ। ......ਇਹ ਬੇਇਨਸਾਫੀ ਹੀ ਹੈ ਜਿਸਨੇ ਪੰਜਾਬੀ ਨੂੰ ਉਨਤ ਹੋਣ ਦੇਣ ਤੋਂ ਵਾਂਜਾ ਰਖਿਆ ਹੋਇਆ ਹੈ ਨਹੀਂ ਤਾਂ ਕੋਈ ਕਾਰਨ ਨਹੀਂ ਸੀ ਕਿ ਪੰਜਾਬੀ ਬਾਕੀ ਦੀਆਂ ਉਨਤ ਬੋਲੀਆਂ ਵਰਗੀ ਉਨਤੀ ਨਾ ਕਰਦੀ। ਬੰਗਾਲੀ, ਮਰਾਠੀ ਅਤੇ ਗੁਜਰਾਤੀ ਆਦਿ ਪ੍ਰਾਂਤਕ ਬੋਲੀਆਂ ਵਰਗੀ ਦਾ ਸਭ ਤੋਂ ਵਡਾ ਸਬਬ ਕੇਵਲ ਤੇ ਕੇਵਲ ਇਹ ਹੈ ਕਿ ਉਨ੍ਹਾਂ ਨੂੰ ਉਨਤੀ ਕਰਨ ਦੇ ਸਾਰੇ ਮੌਕੇ ਪਬਲਿਕ ਅਤੇ ਸਰਕਾਰ ਦੋਹਾਂ ਵਲੋਂ ਮਿਲਦੇ ਰਹੇ ਹਨ ਤੇ ਮਿਲ ਰਹੇ ਹਨ, ਪਰ ਇਸਦੇ ਉਲਟ ਪੰਜਾਬੀ ਨੂੰ ਪਰੇ ਸੁਟਣ ਲਈ ਸਰਕਾਰ ਅਤੇ ਪੰਜਾਬੀਆਂ ਵਲੋਂ ਹੀ ਜਤਨ ਹੁੰਦੇ ਰਹੇ ਤੇ ਹੋ ਰਹੇ ਹਨ।......" (ਪੰਜਾਬੀ ਸਾਹਿਤ ਦੀ ਬ੍ਰਿਧੀ, ੬ ਚੇਤ੍ਰ ੧੯੯੨) ਸਾਹਿਤਕ ਮੇਲੇ ਦੀ ਲੋੜ (੨੩ ਫਗਣ ੧੯੯੨) ਅਤੇ ਹੋਰ ਕਈ ਲੇਖ ਇਸ ਸਬੰਧ ਵਿਚ ਵਿਚਾਰੇ ਜਾ ਸਕਦੇ ਹਨ।

ਸਤਿਜੁਗ ਵਲੋਂ ਕਰਵਾਏ ਗਏ ਪੰਜਾਬੀ ਮੇਲੇਦੀ ਚਰਚਾ ਕਰਦਿਆਂ ਇਸ ਪਰਚੇ ਦੇ ਇਕ ਸੰਪਾਦਕੀ ਵਿਚ ਲਿਖਿਆ ਗਿਆ ਸੀ "ਪੰਜਾਬ ਸਾਡਾ ਵਤਨ ਹੈ, ਇਸਦੀ ਬੋਲੀ ਨੂੰ ਤ੍ਰੱਕੀ ਦੇਣੀ ਸਾਡਾ ਸਭ ਤੋਂ ਪਹਿਲਾ ਕੰਮ ਹੈ। ਕਿਸੇ ਸੂਬੇ ਵਿਚ ਪੈਦਾ ਹੋਏ ਮਨੁਖ ਨੂੰ ਗੁੜ੍ਹਤੀ ਦੇ ਨਾਲ ਹੀ ਮਾਤਾ ਵਲੋਂ ਉਸਦੀ ਮਾਤ ਭਾਸ਼ਾ ਵਿਚ ਮਿਠੀਆਂ ਲੋਰੀਆਂ ਦਿਤੀਆਂ ਜਾਂਦੀਆਂ ਹਨ ਤੇ ਮਾਤਭਾਸ਼ਾ ਦਾ ਪਿਆਰ ਗੁੜ੍ਹਤੀ ਦੇ ਨਾਲ ਹੀ ਅੰਦਰ ਚਲਾ ਜਾਂਦਾ ਹੈ। ......ਉਸੇ ਮਾਤਭਾਸ਼ਾ ਪੰਜਾਬੀ ਦੀ ਤ੍ਰਕੀ ਵਾਸਤੇ ਅਸਾਂ ਨੇ ਅਸੂ ਦੇ ਮੇਲੇ ਸਮੇਂ ੧-੨ ਕਤਕ ਨੂੰ ਪੰਜਾਬੀ ਮੇਲਾ ਕਰਨਾ ਨੀਅਤ ਕੀਤਾ ਹੈ,...... ਅਸੀਂ ਆਪਣੇ ਪਾਠਕਾਂ ਨੂੰ ਯਕੀਨ ਦਿਵਾਉਂਦੇ ਹਾਂ ਕਿ ਇਸ ਸਮਾਗਮ ਨੂੰ ਚਾਰ ਚੰਨ ਲਾਉਣ ਲਈ ਉਹ ਪੂਜਯ ਤੇ ਮਹਾਨ ਵਯਕਤੀਆਂ ਆਉਣਗੀਆਂ ਜਿਨ੍ਹਾਂ ਦੇ ਦਰਸ਼ਨ ਆਪ ਹਜ਼ਾਰਾਂ ਰੁਪਏ ਖਰਕੇ ਵੀ ਨਹੀਂ ਕਰ ਸਕਦੇ।" (ਪੰਜਾਬੀ ਮੇਲਾ ੨੬ ਭਾਦ੍ਰੋਂ ੧੯੯੯)

ਨਾਮਧਾਰੀ ਪੰਥ ਅਹਿੰਸਾ ਦਾ ਪੁਜਾਰੀ ਹੈ। ਸ਼ਾਕਾਹਾਰ ਨੂੰ ਉਹ ਗੁਰੂ ਘਰ ਨਾਲ ਮੁਢ ਕਦੀਮ ਤੋਂ ਜੁੜਿਆ ਸਿਧਾਂਤ ਸਮਝਦੇ ਹਨ। ਸ਼ਾਕਾਹਾਰ ਦੀ ਉਨਤੀ ਨਾਲ ਸਬੰਧਤ ਸਭ ਜਾਂ ਵੱਧ ਤੋਂ ਵੱਧ ਸਮਗਰੀ ਇਸ ਦੇ ਪੰਨਿਆ ਤੋਂ ਲਭੀ ਜਾ ਸਕਦੀ ਹੈ ਜਿਸ ਵਿਚ ਵਿਸ਼ਵ ਸ਼ਾਕਾਹਾਰੀ ਸੰਮਲਨ ਵਿਚ ਪਾਏ ਜਾਂ ਦੇ ਨਾਮਧਾਰੀ ਹਿਸੇ ਅਤੇ ਸਮਾਗਮਾਂ ਦੀਆਂ ਕਾਰਗੁਜ਼ਾਰੀਆਂ ਵੀ ਸ਼ਾਮਲ ਹੁੰਦੀਆਂ ਹਨ। ਇਥੋਂ ਤਕ ਕਿ ਇਸ ਪਰਚੇ ਨੇ ਹਾੜ ੨੦੦੫ ਵਿਚ ਵਿਸ਼ੇਸ਼ ਸ਼ਾਕਾਹਾਰੀ ਅੰਕ ਵੀ ਪ੍ਰਕਾਸ਼ਤ ਕੀਤਾ ਸੀ।

ਨਾਮਧਾਰੀ ਅਹਿੰਸਾਵਾਦੀ ਹੋਣ ਕਾਰਨ ਹੀ ਸਿਧਾਂਤਕ ਤੌਰ ਤੇ ਅਗਰੇਜ਼ੀ ਦਵਾਈਆਂ ਦੀ ਵਰਤੋਂ ਦੇ ਵਿਰੋਧੀ ਹਨ ਕਿਉਂਕਿ ਇਸ ਵਿਚ ਵਧ ਤੋਂ ਵਧ

ਹਿੰਸਾ ਕੀਤੀ ਜਾਂਦੀ ਹੈ। ਆਯੁਰਵੈਦਿਕ ਵਿਚ ਆਮ ਕਰਕੇ ਜੜੀਆਂ ਬੂਟੀਆਂ ਅਤੇ ਕੁਸ਼ਤਿਆਂ ਨਾਲ ਕੰਮ ਸਾਰਿਆ ਜਾਂਦਾ ਹੈ। ਇਸੇ ਕਰਕੇ ਇਸ ਪਰਚੇ ਦੀ ਨੀਤੀ ਵਿਚ ਕੁਦਰਤੀ ਇਲਾਜ਼ ਪ੍ਰਣਾਲੀ ਅਤੇ ਆਯੁਰਵੈਦਿਕ ਨੂੰ ਉਨਤ ਕਰਨ ਦੀ ਗਲ ਵੀ ਸ਼ਾਮਲ ਰਹੀ ਹੈ।

ਸਤਿਜੁਗ ਜਿਵੇਂ ਕਿ ਪਹਿਲਾਂ ਜ਼ਿਕਰ ਕੀਤਾ ਹੀ ਜਾ ਚੁਕਾ ਹੈ, ਨਿਰੋਲ ਧਾਰਮਿਕ ਪਰਚਾ ਹੈ। ਨਾਮ-ਧਾਰੀ ਪੰਥ ਵਿਚ ਸਿਧਾਂਤਕ ਤੌਰ ਤੇ ਚਾਹ ਤਮਾਕੂ ਸਿਨੇਮਾ ਆਦਿ ਤੇ ਪਾਬੰਦੀ ਹੈ। ਵਰਤਮਾਨ ਸਾਂਧਨਾਂ ਰਾਹੀਂ ਕੀਤੇ ਜਾਂਣ ਵਾਲੇ ਪ੍ਰਵਾਰ ਨਿਯੋਜਨ ਦੇ ਵੀ ਉਹ ਹੱਕ ਵਿਚ ਨਹੀਂ ਅਤੇ ਨਾ ਹੀ ਕੀਟ ਨਾਸ਼ਕ ਦਵਾਈਆਂ ਦੇ। ਸਤਿਜੁਗ ਦੇ ਪੁਰਾਣੇ ਪਾਠਕ ਇਸ ਗਲ ਦੀ ਪੁਸ਼ਟੀ ਕਰ ਸਕਦੇ ਹਨ ਕਿ ਇਸ ਪਰਚੇ ਵਿਚ ਇਨ੍ਹਾਂ ਗਲਾਂ ਦੇ ਹੱਕ ਵਿਚ ਕਿਸੇ ਰਚਨਾ ਦਾ ਛਪਣਾਂ ਤਾਂ ਕਿਤੇ ਰਿਹਾ, ਇਹਨਾਂ ਸਬੰਧੀ ਇਸ਼ਤਿ-ਹਾਰ ਵੀ ਨਹੀਂ ਛਾਪੇ ਜਾਂਦੇ। ਅਖਬਾਰੀ ਧੰਧੇ ਨਾਲ ਸਬੰਧਤ ਲੋਕ ਹੀ ਜਾਣਦੇ ਹਨ ਕਿ ਕਿਸੇ ਪਰਚੇ ਦੀ ਰੀੜ੍ਹ ਦੀ ਹੱਡੀ ਉਸ ਨੂੰ ਮਿਲਣ ਵਾਲੇ ਤੇ ਉਹ ਵੀ ਸਰਕਾਰੀ ਇਸ਼ਤਿਹਾਰ ਹੀ ਹੁੰਦੇ ਹਨ। ਵਰਤਮਾਨ ਜੁਗ ਵਿਚ ਜਿੰਨੀ ਆਮਦਨ ਕਿਸੇ ਅਖਬਾਰ ਨੂੰ ਸਿਨੇਮਾ ਅਤੇ ਤਮਾਕੂ ਦੇ ਇਸ਼ਤਿਹਾਰਾਂ ਤੋਂ ਹੋ ਸਕਦੀ ਹੈ ਸ਼ਾਇਦ ਹੀ ਕਿਸੇ ਹੋਰ ਵਸੀਲੇ ਤੋਂ ਹੁੰਦੀ ਹੋਵੇ। ਇੰਨਾਂ ਘਾਟਾ ਖਿੜੇ ਮੱਥੇ ਪ੍ਰਵਾਨ ਕਰਨਾ ਕੇਵਲ ਸਤਿਜੁਗ ਦਾ ਹੀ ਕੰਮ ਹੋ ਸਕਦਾ ਹੈ ਜੋ ਪੈਸੇ ਤੋਂ ਪਹਿਲ ਸਿਧਾਂਤ ਨੂੰ ਦਿੰਦਾ ਰਿਹਾ ਹੈ ਇਸ ਸਭ ਕਾਸੇ ਦੇ ਬਾਵਜੂਦ ਵੀ, ਸਤਿਜੁਗ ਨੇ ਸਾਹਿਤਕਾਰ ਬਹੁਤ ਘਟ ਪੈਦਾ ਕੀਤੇ ਹਨ। ਅਜਿਹੇ ਨਾਂ ਤਾਂ ਜ਼ਰੂਰ ਮਿਲ ਜਾਣਗੇ ਜੋ ਆਪਣੇ ਜਤਨ ਨਾਲ ਇਸ ਖੇਤਰ ਵਿਚ ਆਕੇ ਸਫਲ ਹੋਕੇ ਵੀ ਇਸ ਪਰਚੇ ਨਾਲੋਂ ਟੁਟੇ ਨਹੀਂ।

ਜਿਥੋਂ ਤਕ ਇਸ ਪਰਚੇ ਦੀ ਪ੍ਰਕਾਸ਼ਨ ਨੀਤੀ ਦੇ ਦੂਜੇ ਭਾਗ ਦਾ ਸਬੰਧ ਹੈ, ਉਸ ਵਿਚ ਹੁਣ ਤਕ ਬਹੁਤ ਘਟ ਤਬਦੀਲੀਆਂ ਆਈਆਂ ਹਨ। ਲਾਹੌਰ ਤੋਂ ਸ਼ੁਰੂ ਹੋਣ ਸਮੇਂ ਇਹ ਪਰਚਾ ਸਪਤਾਹਿਕ ਸੀ ਤੇ ਹੁਣ ਵੀ ਸਪਤਾਹਿਕ ਹੀ ਹੈ। ਵਿਚਾਲੇ ਜਹੇ ਕੁਛ ਚਿਰ ਇਹ ਮਾਸਕ ਪੱਤਰ ਵੀ ਬਣਿਆ ਰਿਹਾ। ਇਸ ਦਾ ਕਾਗਜ਼ ਵੀ ਉਹੀ ਸਾਧਾਰਨ ਅਖਬਾਰੀ ਹੁੰਦਾ ਹੈ ਜਿਸ ਦਾ ਜੀਵਨ ਕੋਈ ਬਹੁਤਾ ਲੰਬਾ ਨਹੀਂ ਹੁੰਦਾ। ਇਹੋ ਕਾਰਨ ਹੈ ਕਿ ਇਸ ਦੀ ਆਮ ਪਾਠਕ ਕੋਲ ਸੰਭਾਲ ਨਹੀਂ ਹੋ ਸਕਦੀ। ਮੁਢ ਤੋਂ ਲੈਕੇ ਸੱਠ ਸਾਲ ਦੀ ਉਮਰ ਤਕ ਇਸ ਦਾ ਕਦੇ ਰੰਗ ਬਦਲਿਆ ਹੋਵੇ, ਐਸਾ ਕਦੇ ਵੇਖਣ ਵਿਚ ਵਿਚ ਨਹੀਂ ਆਇਆ ਇਸ ਦੀ ਛਪਾਈ ਕੇਵਲ ਇਕੋ ਰੰਗ ਦੀ ਹੁੰਦੀ ਰਹੀ ਹੈ ਜਿਸ ਵਿਚ ਉਹ ਆਕਰਸ਼ਨ ਸ਼ਕਤੀ ਨਹੀਂ ਹੁੰਦੀ ਜਿਸ ਦੀ ਵਰਤਮਾਨ ਜੁਗ ਵਿਚ ਜ਼ਰੂਰਤ ਸਮਝੀ ਜਾਂਦੀ ਹੈ। ਇਸ ਨੂੰ ਆਮ ਇਸ਼ਤਿਹਾਰ ਨਾ ਮਿਲਨ ਦਾ ਇਕ ਕਾਰਨ ਇਹ ਵੀ ਹੋ ਸਕਦਾ ਹੈ ਤੇ ਦੂਜਾ ਇਸ ਦੀ ਨੀਤੀ।

ਸਤਿਜੁਗ ਦੇ ਸਾਧਨ ਬੜੇ ਸੀਮਿਤ ਰਹੇ ਹਨ ਫਿਰ ਵੀ ਆਪਣੀ ਨੀਤੀ ਤੇ ਚਲਦਿਆਂ ਆਪਣੇ ਉਦੇਸ਼ਾਂ ਦੀ ਪੂਰਤੀ ਲਈ ਇਸ ਨੇ ਬੜੇ ਵਡੇ ਵਡੇ, ਰੰਗੀਨ ਤਸਵੀਰਾਂ ਵਾਲੇ ਵਿਸ਼ੇਸ਼ ਅੰਕ ਕਢਣ ਵਿਚ ਕਾਫੀ ਪ੍ਰਸਿਧੀ ਖੱਟੀ ਹੈ। ਇਹਨਾਂ ਵਿਚ ਇਸਤਰੀ ਅੰਕ ਅਫਰੀਕਾ ਅੰਕ, ਸਿਆਮ ਅੰਕ, ਯੁਵਕ ਅੰਕ, ਗਊ ਅੰਕ, ਗੁਰੂ ਨਾਨਕ ਸ਼ਤਾਬਦੀ ਅੰਕ,ਦਸਮੇਸ਼ ਅਕ, ਸੰਤ ਅੰਕ, ਸ਼ਾਕਾਹਾਰੀ ਅੰਕ ਤੇ ਲਗਪਗ ਹਰ ਸਾਲ ਛਪਣ ਵਾਲੇ ਬਸੰਤ ਅੰਕ ਗਿਣੇ ਜਾ ਸਕਦੇ ਹਨ।

ਸਤਿਜੁਗ ਦਾ ਟਾਈਪ ਬੜੇ ਚਿਰ ਪਿਛੋਂ ਤਬਦੀਲ ਕੀਤਾ ਜਾਂਦਾ ਹੈ ਜਿਸ ਕਰਕੇ ਅੱਖਰ ਪੁਰਾਣੇ ਹੋ ਜਾਣ ਤੇ ਕਈ ਵਾਰ ਆਮ ਤੇ ਸਿਆਣੀ ਉਮਰ ਦੇ ਪਾਠਕ ਨੂੰ ਪੜ੍ਹਨ ਵਿਚ ਦਿਕਤ ਪੇਸ਼ ਆਉਂਦੀ ਹੈ। ਪਰੂਫ ਰੀਡਿੰਗ ਦੀਆਂ ਗਲਤੀਆਂ ਵੀ ਬਹੁਤੀ ਵਾਰੀ ਇਸ ਦੇ ਨਾਲ ਰਲ ਜਾਂਦੀਆਂ ਹਨ। ਲਗਭਗ ਸ਼ੁਰੂ ਤੋਂ ਹੀ ਇਹ ੧੬ ਪੁਆਇੰਟ ਵਿਚ ਛਪਦਾ ਰਿਹਾ ਹੈ ਪਰ ਪਿਛਲੇ ਸਾਲ ਤੋਂ ਇਸ ਸੁਧਾਰ ਵਲ ਕੁਛ ਧਿਆਨ ਦਿਤਾ ਗਿਆ ਹੈ ਜਿਵੇਂ ਡਾਕ ਟਿਕਟਾ ਦੀ ਥੁੜ ਕਾਰਨ ਪਰਚੇ ਦੀ ਡਾਕ ਵਿਚ ਨ ਪੈ ਸਕਣ ਦੀ ਸਿਰਦਰਦੀ ਖਤਮ ਕਰਨ ਲਈ ਫਰੈਂਕਿੰਗ ਮਸ਼ੀਨ

ਦੀ ਵਰਤੋਂ ਸ਼ੁਰੂ ਕੀਤੀ ਗਈ ਹੈ । ਹਾਂ ਸ੍ਰੀ ਜੀਵਨ ਨਗਰ ਨਾਲੋਂ ਜੇ ਇਸ ਦਾ ਪ੍ਰਕਾਸ਼ਨ ਸਥਾਨ ਸ੍ਰੀ ਭੈਣੀ ਸਾਹਿਬ ਹੀ ਰਹਿੰਦਾ ਤਦ ਇਹ ਤਕਨੀਕੀ ਪਖੋਂ ਵਧੇਰੇ ਸਫਲ ਹੁੰਦਾ ਕਿਉਂ ਕਿ ਪਹਿਲਾਂ ਸਥਾਨ ਮਗਰਲੇ ਦੇ ਮੁਕਾਬਲੇ ਕੁਛ ਪਿਛੜੇ ਇਲਾਕੇ ਵਿਚ ਹੋਣ ਕਾਰਨ ਵੀ ਇਸ ਦੇ ਪ੍ਰਬੰਧਕਾਂ ਨੂੰ ਕਈ ਦਿਕਤਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਜਿਹਨਾਂ ਦਾ ਆਮ ਪਾਠਕ ਨੂੰ ਕੋਈ ਗਿਆਨ ਨਹੀਂ ਹੁੰਦਾ ਪਰ ਜਿਹਨਾਂ ਕਾਰਨ ਪਰਚਾ ਪਛੜ ਜਾਂਦਾ ਹੈ ।

ਸਤਿਜੁਗ ਦੀ ਪ੍ਰਕਾਸ਼ਨ ਨੀਤੀ ਦੇ ਇਸ ਭਾਗ ਵਿਚ ਕੁਛ ਕਮਜ਼ੋਰੀਆਂ ਹੋਣ ਦੇ ਬਾਵਜੂਦ ਵੀ ਇਸ ਦੇ ਪਹਿਲੇ ਭਾਗ ਦੀ ਸਫਲਤਾ ਨੇ ਇਸ ਨੂੰ ਸੱਠ ਸਾਲ ਦੀ ਉਮਰ ਦਾ ਹੋਣ ਵਿਚ ਕਾਫੀ ਸਹਾਇਤਾ ਕੀਤੀ ਹੈ । ਆਮ ਲੋਕੀ ਇਸ ਤੋਂ ਇੰਨੇ ਸੰਤੁਸ਼ਟ ਨਹੀਂ । ਉਹਨਾਂ ਦਾ ਖਿਆਲ ਹੁੰਦਾ ਹੈ ਕਿ ਇੰਨੇ ਵਡੇ ਪੰਥ ਦਾ ਪਰਚਾ ਹੋਣ ਦੇ ਨਾਤੇ ਜੋ ਇਸ ਦੀ ਰੂਪ ਰੇਖਾ ਤੇ ਆਕਾਰ ਹੋਣਾ ਚਾਹੀਦਾਹੈ ਉਹ ਨਹੀਂ ਹੋ ਸਕਿਆ ਫਿਰ ਵੀ, ਆਸ ਕੀਤੀ ਜਾਂਦੀ ਹੈ ਕਿ ਇਹ ਅਪਣੀਆਂ ਰਵਾਇਤਾਂ ਕਾਇਮ ਰਖਦਾ ਹੋਇਆ ਜਨਮ ਸ਼ਤਾ-ਬਦੀ ਮਨਾਏ ਜਾਣ ਸਮੇਂ ਹੁਣ ਨਾਲੋਂ ਵਧੇਰੇ ਸੁੰਦਰ ਸੁਦ੍ਰਿੜ, ਸਚਿਤਰ ਤੇ ਸਾਰਥਕ ਪਰਚਾ ਹੋਵੇਗਾ ਤੇ ਸਾਡੇ ਕਿਆਸ ਅਨੁਸਾਰ ਆਪਣੇ ਸਮਕਾਲੀ ਖਾਲਸਾ ਸਮਾਚਾਰ ਤੋਂ ਪਿਛੋਂ ਉਕਤ ਕਿਸਮ ਦੇ ਜਸ਼ਨ ਮਨਾਉਣ ਵਾਲਾ ਪੰਜਾਬੀ ਸਪਤਾਹਿਕ ਪੱਤਰਾਂ ਵਿਚੋਂ ਇਹ ਇਕਲਾ ਹੀ ਹੋਵੇਗਾ ।

—o—

# ਪਰ ਉਪਕਾਰੀ ਗੁਰੂ ਰਾਮ ਔਣਗੇ

[ਵਲੋਂ ਨਿਰੰਕਾਰ ਸਿੰਘ 'ਚੇਤਨ'

ਨੇਕੀ ਦਾ ਨਿਸ਼ਾਨ ਮਿਟੀ ਜਾਂਵਦਾ ਜਹਾਨ ਵਿਚੋਂ,ਪੂਜਾ ਵਧਗਈ ਆਪੋ ਆਪਣੇ ਸ਼ਰੀਰ ਦੀ।
ਬਾਦਸ਼ਾਹ ਬੇਅਦਲੀ ਕਮਾਂਵਦੇ ਸਤਾਂਵਦੇ ਨੇ,ਜੈ ਜੈ ਕਾਰ ਹੁੰਦੀ ਪਈ ਤੇਜ ਸਮਸ਼ੀਰ ਦੀ।
ਨਿਤ ਪਿਆ ਰਹੇ ਕਾਲ,ਹਾਲ ਮੇਦਾ ਰੱਜਤਾ ਦਾ, ਡਾਢੀ ਤਕਲੀਫ ਗੱਲ ਬਨੀ ਹੈ ਅਖੀਰ ਦੀ।
ਅਤ ਦਾ ਨਤੀਜਾ ਹੈ ਕੁਪੱਤ ਤੇ ਕਲੇਸ਼ ਦੁਖ, ਜੰਗ ਭਿੜ ਪਈ ਹੈ ਗਰੀਬ ਤੇ ਅਮੀਰ ਦੀ।
ਭਾਈ ਭਾਈ ਵਿਚ ਪਈ ਹੈ ਲੜਾਈ ਤੇ ਜੁਦਾਈ, ਇਕ ਦੂਜੇ ਉਤੇ ਇਤਬਾਰ ਨਹੀਂ ਰਿਹਾ ਹੈ।
ਫਰਜ ਨਾਲੋਂ ਕੀਤੀ ਪਿਆਰੀ ਗਰਜ ਬੰਦਿਆ ਨੇ,ਦੇਸ਼ ਤੇ ਧਰਮ ਦਾ ਪਿਆਰ ਨਹੀਂ ਰਿਹਾ ਹੈ।
ਪਾਪ ਤਾਪ ਦਾ ਹੈ ਵਰਤਾਰਾ ਸੰਸਾਰ ਉਤੇ,ਪਰ ਉਪਕਾਰ ਦਾ ਪਰਚਾਰ ਨਹੀਂ ਰਿਹਾ ਹੈ।
ਰਾਜ ਨੀਤ ਹੋ ਗਈ ਪਲੀਤ ਝੂਠ ਦਗੇ ਨਾਲ, ਧਰਮ ਵਾਲਾ ਕੋਈ ਸੁਦਾਰ ਨਹੀਂ ਰਿਹਾ ਹੈ।
ਨਾਮਧਾਰੀਆਂ ਦਾ ਹੈ ਯਕੀਨ ਇਸੇ ਦੇਹੀ ਵਿਚ,ਪਰਉਪਕਾਰੀ ਗੁਰੂ ਰਾਮ ਸਿੰਘ ਔਣਗੇ।
ਜ਼ੁਲਮ ਨੂੰ ਹਟੌਨਗੇ ਵਗੌਨਗੇ ਦਯਾ ਦੀ ਗੰਗਾ, ਰਾਕਸ਼ਾਂ ਮਲੇਛਾਂ ਤਾਈਂ ਦੇਵਤਾ ਬਨੌਣਗੇ।

----

[ਸੁਖਵਿੰਦ੍ਰ ਸਿੰਘ (ਪ੍ਰੈਸ ਸਟਾਫ)

ਸੁਖਵਿੰਦ੍ਰ ਨਿਤ ਸੁਖਾ ਸੁਖੇ, ਸਤਿਜੁਗ ਰਹੇ ਨਿਤ ਛਪਦਾ।
ਕਾਗਜ਼ ਉਤੇ ਕਾਲੇ ਅੱਖਰ, ਰਹਾਂ ਹਮੇਸ਼ਾਂ ਥਪਦਾ।
'ਸਤਿਜੁਗ' ਨਾਲ ਪ੍ਰੀਤੀ ਮੇਰੀ, ਸਤਿਗੁਰ ਤੋੜ ਨਿਭਾਵੀਂ,
ਇਸਦੀ ਸੇਵਾ ਦੇ ਵਿਚ ਲਗਾ, ਨਾਮ ਰਹਾਂ ਨਿਤ ਜਪਦਾ।

# ਸੰਗੀਤ ਚਰਚਾ

[ਸ੍ਰੀ ਮਹਾਰਾਜ ਬੀਰ ਸਿੰਘ ਜੀ

ਸ੍ਰੀ ਮਹਾਰਾਜ ਬੀਰ ਸਿੰਘ ਜੀ ਦੇ ਰੋਜ਼ਾਨਾ ਭਜਨ ਬਾਣੀ ਕਰਨ ਵਾਲੇ ਨਿਤਨੇਮ ਤੇ ਵਿਵਹਾਰਕ ਰੁਝੇਵਿਆਂ ਵਖ ਵਖ ਕੰਮਾਂ ਵਾਸਤੇ ਆਉਂਦੇ ਜਾਂਦੇ ਦ੍ਰਸ਼ਕਾਂ ਦੇ ਬਾਵਜੂਦ ਵਡੇ ਵਡੇ ਖੋਜ ਭਰਪੂਰ ਲੇਖ ਲਿਖਦੇ ਰਹਿਣ ਬਾਬਤ ਵਿਸਥਾਰ ਸਹਿਤ ਕੋਈ ਜ਼ਿਕਰ ਕਰਨਾ ਆਕਾਸ਼ ਦੇ ਤਾਰਿਆਂ ਦਾ ਮੂਲੰਕਣ ਕਰਨ ਵਾਲੀ ਹੀ ਕ੍ਰਿਆ ਹੈ।

ਕਿਸੇ ਵੀ ਵਿਸ਼ਜ ਉਤੇ ਕੋਈ ਲੇਖ ਲਿਖਣ ਵੇਲੇ ਵਧ ਤੋਂ ਵਧ ਪ੍ਰਮਾਣੀਕ ਖੋਜ ਕਰਕੇ ਲਿਖਣਾ ਸ੍ਰੀ ਮਹਾਰਾਜ ਜੀ ਦਾ ਇਕ ਵਿਸ਼ੇਸ਼ ਗੁਣ ਹੈ।

ਹਥਲੇ ਲੇਖ ਵਿਚ ਸ੍ਰੀ ਮਹਾਰਾਜ ਜੀ ਨੇ ਸੰਗੀਤ ਬਾਬਤ ਜੋ ਚਰਚਾ ਕੀਤੀ ਹੈ,ਇਸ ਸਬੰਧੀ ਕੀਤੀ ਖੋਜ ਆਪਣੀ ਮਿਸਾਲ ਆਪ ਹੀ ਹੈ। ਜਿਥੇ ਸ੍ਰੀ ਸਤਿਗੁਰੂ ਜੀ ਸਚੇ ਪਾਤਸ਼ਾਹ ਸ਼ਾਸਤ੍ਰੀ (ਗੁਰੂਮਤ) ਸੰਗੀਤ ਵਿਚ ਮਾਤ੍ਰਿਕ ਆਧੁਨਿਕਤਾ ਦਾ ਅਮਲੀ ਪ੍ਰਯੋਗ ਕਰ ਰਹੇ ਹਨ, ਓਥੇ ਸ੍ਰੀ ਮਹਾਰਾਜ ਜੀ ਸਾਹਿਤਕ ਪਧਰ ਤੋਂ ਉਸ ਸੰਗੀਤ ਕਲਾ ਨੂੰ ਮੂਰਤੀਮਾਨ ਕੀਤਾ ਹੋਇਆ ਹੈ। ਸ੍ਰੀ ਮਹਾਰਾਜ ਜੀ ਦਾ ਇਹ ਲੇਖ ਇਹ ਆਮ ਖੋਜੀਆਂ ਤੇ ਵਿਸ਼ੇਸ਼ ਕਰਕੇ ਸੰਗੀਤ ਕਾਰਾਂ ਲਈ ਇਕ ਅਮੁਲੀ ਦੇਣ ਦਾ ਪ੍ਰਤੀਕ ਹੈ, ਆਸ ਹੈ ਪਾਠਕ ਇਸ ਲੇਖ ਨੂੰ ਪੂਰੀ ਦਿਲਚਸਪੀ ਨਾਲ ਪੜ੍ਹਕੇ ਸੰਗੀਤਕ ਜਾਣਕਾਰੀ ਪ੍ਰਾਪਤ ਕਰਨਗੇ। [ਸੰਪਾਦਿਕ ਸਤਿਜੁਗ

ਅਠਾਰਾਂ ਵਿਦਿਆ ਵਿਚੋਂ ਇਕ, ਜਿਸ ਦਾ ਵਿਸਥਾਰ ਲਿਖਿਆ ਜਾਣਾ ਸੰਭਵ ਨਹੀਂ। ਪਰ ਇਹਨਾਂ ਸਤਰਾਂ ਵਿਚ ਇਸ ਵਿਦਿਆ ਦੀ ਸੰਖੇਪ ਚਰਚਾ ਅੰਸ਼ ਮਾਤ੍ਰ ਜਾਣਕਾਰੀ ਦੇਣ ਲਈ ਕੀਤੀ ਜਾ ਰਹੀ ਹੈ।

ਗੰਧਰਬ ਵੇਦ ਨਾਮਕ ਇਕ ਉਪਵੇਦ ਹੈ ਜਿਸ ਦਾ ਕਰਤਾ ਭਰਤ ਮੁਨਿ ਹੈ। ਇਸ ਵਿਚ ਸੰਗੀਤ ਵਿਦਿਆ ਦਾ ਵਰਣਨ ਹੈ। ਇਸ ਦਾ ਸਬੰਧ ਸਾਮ ਵੇਦ ਨਾਲ ਹੈ।

ਗਾਯਨ, ਵਾਦਨ, ਅਤੇ ਨ੍ਰਿਤ ਦਾ ਸਮੁਦਾਯ ਜੋ ਹੈ, ਉਸ ਦਾ ਨਾਮ ਸੰਗੀਤ ਹੈ। ਗ੍ਰੰਥਾਂ ਵਿਚ ਸੰਗੀਤ ਦੀ ਉਤਪਤੀ ਬ੍ਰਹਮਾਂ ਤੋਂ ਲਿਖੀ ਹੈ। ਆਰੰਭ ਕਾਲ ਵਿਚ ਸੰਗੀਤ ਦੀ ਵਰਤੋਂ ਪ੍ਰਭੂ ਭਗਤੀ ਵਾਸਤੇ ਕੀਤੀ ਗਈ ਪ੍ਰਤੀਤ ਹੁੰਦੀ ਹੈ। ਬਾਦ ਵਿਚ ਸਮੇਂ ਦੇ ਪਰਿਵ-ਰਤਨ ਨਾਲ ਅਪਣੀ ਆਪਣੀ ਇਛਾ ਅਨੁਸਾਰ ਕਈ ਪ੍ਰਕਾਰ ਦੇ ਕਾਰਜਾਂ ਨਮਿਤ ਇਸ ਦੀ ਵਰਤੋਂ ਕੀਤੀ ਜਾਂਦੀ ਰਹੀ ਅਤੇ ਕੀਤੀ ਜਾ ਰਹੀ ਹੈ।

ਸੰਗੀਤ ਗਾਇਨ ਵਾਦਨ ਜਾਂ ਨ੍ਰਿਤ ਜਦ ਕਦੇ ਪੂਰਨ ਸ਼ੁਧ ਰੂਪ ਧਾਰਨ ਕਰ ਲਵੇ ਤਾਂ ਇਸਦੇ ਪ੍ਰਭਾਵ ਅਤਿ ਸੁੰਦਰ ਅਤੇ ਅਨੋਖੇ ਹੋ ਜਾਂਦੇ ਹਨ। ਜਿਤਨੇ ਵਾਦਨ(ਸਾਜ) ਗਾਇਨ ਜਾਂ ਵਾਦਨ ਕਰਨ ਵਾਸਤੇ ਮਿਲਾਏ ਜਾਂਦੇ ਹਨ(ਸੁਰ ਕੀਤੇ ਜਾਂਦੇ ਹਨ) ਬਹੁਤ ਜਤਨ ਕਰਨ ਤੇ ਭੀ ਇਹਨਾਂ ਵਿਚ ਥੋੜੀ ਬਹੁਤ ਕਮੀ ਰਹਿ ਜਾਂਦੀ ਹੈ। ਉਚ ਕੋਟੀ ਦੇ ਸੰਗੀਤ-ਕਾਰ ਏਹ ਮੰਨਦੇ ਹਨ ਕਿ ਜੇ ਕਦੀ ਤਾਨਪੂਰੇ ਦੀ ਕੋਈ ਤਾਰ ਪੂਰਨ ਸ਼ੁਧ ਹੋਕੇ ਅਪਣੇ ਸੁਰ ਦਾ ਸਥਾਨ ਪ੍ਰਾਪਤ ਕਰਦੀ ਹੈ ਤਦ ਓਹ ਸਾਬਤ ਨਹੀਂ ਰਹਿੰਦੀ, ਓਹ ਉਸੇ ਖਿਨ ਟੁਟ ਜਾਂਦੀ ਹੈ।

ਇਕ ਵਿਦਵਾਨ ਦੇ ਵਿਚਾਰਾਂ ਅਨੁਸਾਰ ਵਾਦਕ (ਸਾਜ ਵਜਾਉਣ ਵਾਲਾ) ਇਕ ਪ੍ਰਕਾਰ ਦਾ ਸੰਗੀਤ ਅਨੁਵਾਦਿਕ' ਹੈ। ਜੇ ਇਜ ਕਲਾ ਵਿਚ ਓਹ ਪੂਰਨ ਯੋਗਯਤਾ ਰਖਦਾ ਹੈ, ਤਾਂ ਅਪਣੇ ਵਾਦਕ ਰਾਹੀਂ, ਸੰਗੀਤ ਕਲਾ ਦਾ ਅਨੁਵਾਦ(ਤਰਜਮਾਂ) ਕਰਕੇ ਉਹ ਸ੍ਰੋਤਿਆਂ ਦੇ ਦਿਲਾਂ ਨੂੰ ਆਨੰਦਿਤ ਕਰਦਾ ਹੈ।

ਨਾਮਧਾਰੀ ਵਿਦਯਾਲਾ ਸ੍ਰੀ ਭੈਣੀ ਸਾਹਿਬ ਦੇ ਸਰਬ ਪ੍ਰਥਮ ਸੰਗੀਤ ਅਧਯਾਪਕ ਉਸਤਾਦ ਹਰਨਾਮ ਸਿੰਘ ਜੀ
ਅਤੇ ਓਨਾਂ ਦਾ ਰਾਗੀ ਜਥਾ ਖਬੇ ਤੋਂ ਸਜੇ : ੧. ਗਨੇਸ਼ਾ ਸਿੰਘ ਜੀ ਵਾਜੇ ਵਾਲੇ ੨. ਉਸਤਾਦ ਹਰਨਾਮ ਸਿੰਘ ਜੀ ਤਾਊਸ
੩. ਮੰਗਲ ਸਿੰਘ ਜੀ ਵਾਜਾ ੪. ਅਛਰ ਸਿੰਘ ਜੀ ਜੋੜੀ ।

੧. ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਿਲਰੁਬਾ ਵਜਾਉਂਦੇ ਹੋਏ । ੨. ਸ੍ਰੀ ਮਹਾਰਾਜ ਬੀਰ ਸਿੰਘ ਜੀ ਤਾਨਪੁਰਾ ਵਜਾਉਂਦੇ ਹੋਏ

ਇਕ ਹੋਰ ਵਿਦਵਾਨ ਨੇ ਇਹ ਮੰਨਿਆ ਹੈ ਕਿ ਸੰਗੀਤ ਜਾਨ ਹੈ ਅਤੇ ਸਾਰਾ ਸੰਸਾਰ ਉਸਦਾ ਸ੍ਰੀਰ ਹੈ। ਜੇ ਸੰਗੀਤ ਦੀ ਹੋਂਦ ਮਿਟ ਜਾਇ ਤਬ ਇਹ ਸੰਸਾਰ ਪ੍ਰਾਣ ਰਹਿਤ ਸਰੀਰ ਦੇ ਸਾਮਾਨ ਹੈ।

ਇਸ ਵਿਦਿਆ ਸਬੰਧੀ ਅਨੇਕਾਂ ਗ੍ਰੰਥ ਲਿਖੇ ਜਾ ਚੁਕੇ ਹਨ। ਪ੍ਰਾਚੀਨ ਕਾਲ ਵਿਚ ਕੋਈ ਕੋਈ ਸੰਗੀਤ ਆਚਰਜ ਇੰਦ੍ਰੀਆਂ ਨੂੰ ਸੰਜਮ ਵਿਚ ਰਖਣ ਕਰਕੇ ਇਸ ਵਿਦਿਆ ਤੋਂ ਕਈ ਚਮਤਕਾਰਿਕ ਕੰਮ ਕਰਕੇ ਵੀ ਦਿਖਾਉਂਦੇ ਰਹੇ ਹਨ। ਜੈਸਾ ਕਿ ਦੀਪਕ ਰਾਗ ਤੋਂ ਦੀਵੇ ਜਲਾਉਣੇ। ਮੇਘ ਜਾਂ ਮਲ੍ਹਾਰ ਤੋਂ ਵਰਖਾ ਕਰਾ ਦੇਣੀ ਆਦਿ। ਇਸ ਵਿਦਿਆ ਦੀ ਵਰਤੋਂ ਸੂਰਮਿਆਂ ਨੂੰ ਉਤਸ਼ਾਹ ਦੇਣ ਵਾਸਤੇ ਜੰਗ ਸਮੇਂ ਭੀ ਬਹੁਤ ਕੀਤੀ ਜਾਂਦੀ ਸੀ।

ਸੰਸਾਰ ਦੇ ਸਭ ਦੇਸ਼ਾਂ ਵਿਚ ਆਪਣੇ ਆਪਣੇ ਮਤ ਅਨੁਸਾਰ, ਜਾਂ ਆਪਣੇ ਮਨ ਨੂੰ ਪ੍ਰਸੰਨ ਕਰਨ ਵਾਸਤੇ ਬਹੁਤ ਆਦਮੀ ਅਤੇ ਇਸਤ੍ਰੀਆਂ ਗਾਇਨ ਵਾਦਨ ਤਥਾ ਨਿਰਤ ਕਰਦੇ ਹਨ। ਪਰ ਜੈਸਾ ਰਸ ਜਾਂ ਆਕਰਸ਼ਣ ਭਾਰਤੀਯ ਸੰਗੀਤ ਵਿਚ ਹੈ, ਉਹ ਹੋਰ ਕਿਤੇ ਦੇਖਣ ਸੁਣਨ ਵਿਚ ਨਹੀਂ ਆਇਆ। ਮਨੁਖਾਂ ਦੀ ਗੱਲ ਨਹੀਂ, ਭਾਰਤੀਯ ਸੰਗੀਤ ਤੋਂ ਸਰਪ ਜੈਸੇ ਵਿਸ਼ਧਾਰੀ ਜੀਵ ਭੀ ਪ੍ਰਭਾਵਿਤ ਹੋਣ ਤੋਂ ਨਹੀਂ ਬਚ ਸਕੇ। ਇਸ ਸਾਖ ਦੇ ਭੀ ਠੋਸ ਪ੍ਰਮਾਣ ਹਨ ਕਿ ਜਿਨ੍ਹਾਂ ਗਊਆਂ ਨੂੰ ਸੰਗੀਤ ਸੁਣਾਇਆ ਜਾਵੇ ਉਹਨਾਂ ਦਾ ਦੁਧ ਵਧ ਜਾਂਦਾ ਹੈ।

ਸੰਗੀਤ ਸਬੰਧੀ ਪ੍ਰਚਲਿਤ ਸ਼ਬਦ ਰਾਗ, ਦੀ ਵਰਤੋਂ ਆਮ ਲੋਕਾਂ ਵਿਚ ਕੀਤੀ ਜਾਂਦੀ ਹੈ। 'ਰਾਗ' ਦੇ ਕਈ ਅਰਥ ਹਨ ਪਰ ਪ੍ਰਧਾਨ ਰੂਪ ਵਿਚ ਸੰਗੀਤ ਨਾਲ ਸੰਬੰਧਿਤ ਸ਼ਬਦ ਹੀ ਵਰਤੋਂ ਵਿਚ ਚਲ ਰਿਹਾ ਹੈ।

ਵਿਦਵਾਨਾਂ ਨੇ ਆਪਣੇ ਆਪਣੇ ਮਤ ਅਨੁਸਾਰ ਰਾਗਾਂ ਦੇ ਕਈ ਪ੍ਰਕਾਰ ਸਥਾਪਿਤ ਕੀਤੇ ਹਨ। ਰਾਗਾਂ ਦੇ ਨਾਮ ਰਖੇ ਹਨ ਅਤੇ ਸਤ ਸੁਰਾਂ ਵਿਚ ਬੰਧਨ ਕਰਕੇ ਇਨਾਂ ਦੇ ਨਿਯਮ ਥਾਪੇ ਹਨ।

ਰਾਗ ਗਾਇਨ ਕਰਨ ਦੀ ਧੁਨੀ ਦਾ ਮੂਲ ਸੁਰ (ਸ੍ਵਰ) ਹੈ। ਸੰਗੀਤ ਸ਼ਾਸਤ੍ਰ ਅਨੁਸਾਰ ਸ੍ਵ (ਆਪਣੇ ਆਪ) ਰ (ਸੋਭਨੀਕ) ਜੋ, ਹੈ ਉਸਦੀ ਸੰਗਜ਼ਾ "ਸ੍ਵਰ" ਹੈ। "ਸੁਰ" ਸ਼ਬਦ ਦਾ ਭਾਵ ਦੇਵਤਾ ਭੀ ਹੈ। ਰਾਗ ਗਾਇਨ ਕਰਨ ਵਾਲੇ ਨੂੰ ਸੁਰ ਸਾਧਨ ਕਰਨਾ ਸਰਵ ਪ੍ਰਥਮ ਕਰਤਵਜ ਹੈ। ਸੁਰ (ਦੇਵਤਾ) ਨਾਲ ਜੋ ਗਵਯਾ ਅਭੇਦ ਹੋ ਜਾਵੇ, ਉਸਦਾ ਗਾਇਨ ਕਦੇ ਅਪ੍ਰਭਾਵਿਤ ਨਹੀਂ ਹੋ ਸਕਦਾ।

ਰਾਗਾਂ ਅਤੇ ਸ੍ਵਰਾਂ ਦੀ ਉਤਪਤੀ ਕਿਸਤਰ੍ਹਾਂ ਹੋਇਆ? ਗ੍ਰੰਥਾਂ ਦੇ ਮਤ ਆਪਣੇ ਆਪਣੇ ਹਨ, ਤਾਂ ਭੀ ਪ੍ਰਸਿਧ ਮਤ ਅਨੁਸਾਰ ਸਤ ਸ੍ਵਰਾਂ ਦੀ ਉਤਪਤੀ ਜਿਵੇਂ ਰਿਸ਼ੀਆਂ ਅਤੇ ਆਚਰਜਾਂ ਨੇ (ਗ੍ਰੰਥ) ਸੰਗੀਤ ਰਹਸਯ ਅਨੁਸਾਰ ਮੰਨੀ ਹੈ, ਉਹ ਨਿਮਨ ਲਿਖਤ ਹੈ।

ਖਰਜ (ਸ਼ੜਜ) ਮੋਰ ਦੀ ਅਵਾਜ਼ ਤੋਂ

ਰਿਖਭ (ਰਿਸ਼ਭ) ਪਪੀਹੇ ਦੀ ਆਵਾਜ਼ ਤੋਂ (ਕਈਆਂ ਨੇ ਗਊਆਂ ਰੰਭਣ ਤੋਂ ਮੰਨਿਆ ਹੈ)

ਗੰਧਾਰ-ਬਕਰੀ ਭੇਡ ਦੀ ਅਵਾਜ਼ ਤੋਂ

ਮਧਮ-ਕੂੰਜ ਦੀ ਅਵਾਜ਼ ਤੋਂ

ਪੰਚਮ-ਕੋਇਲ ਦੀ ਅਵਾਜ਼ ਤੋਂ

ਧੈਵਤ– ਡਡੂ ਦੀ ਅਵਾਜ਼ ਤੋਂ (ਕਿਸੇ ਨੇ ਘੋੜੇ ਦੀ ਅਵਾਜ਼ ਤੋਂ ਮੰਨਿਆ ਹੈ)

ਨਿਖਾਧ– (ਨਿਸ਼ਾਧ) ਹਾਥੀ ਦੀ ਅਵਾਜ਼ ਤੋਂ

ਉਪ੍ਰੋਕਤ ਸਤ ਸ਼ੁਧ ਸ੍ਵਰ ਹਨ। ਬਿਲਾਵਲ ਰਾਗ ਦੇ ਭੀ ਇਹੋ ਸ੍ਵਰ ਹਨ। ਏਸੇ ਕਰਕੇ ਬਿਲਾਵਲ ਨੂੰ ਸ਼ੁਧ ਠਾਟ ਭੀ ਕਿਹਾ ਜਾਂਦਾ ਹੈ। ਜੋ ਚਾਰ ਸ੍ਵਰ ਕੋਮਲ ਭੀ ਹਨ ਉਹ ਹਨ ਰਿਸ਼ਭ, ਗੰਧਾਰ, ਧੈਵਤ, ਅਤੇ ਨਿਸ਼ਾਧ ਜੋ ਭੈਰਵੀ ਠਾਟ ਦੇ ਹਨ। ਤੀਵਰ ਮਧਮ ਜੋ ਹਿੰਡੋਲ ਆਦਿ ਰਾਗਾਂ ਵਿਚ ਵਰਤਿਆ ਜਾਂਦਾ ਹੈ ਇਹ ਸਾਰੇ ਮਿਲਕੇ ਬਾਰਾਂ ਸ੍ਵਰ ਸਭ ਰਾਗਾਂ ਦੇ ਗਾਉਣ ਵਜਾਉਣ ਲਈ ਸੰਗੀਤ ਆਚਾਰੀਯਾਂ ਨੇ ਸਥਾਪਿਤ ਕੀਤੇ ਹਨ।

ਰਾਗਾਂ ਦੀ ਉਤਪਤੀ ਬਾਰੇ ਭੀ ਕਈ ਵਿਚਾਰ ਹਨ। ਕਿਹੜਾ ਰਾਗ ਕਿਥੋਂ ਉਤਪੰਨ ਹੋਇਆ? ਇਸ ਬਾਰੇ ਇਕ ਸ੍ਵਾਮੀ ਨੰਦ ਲਾਲ ਜੀ ਨੇ ਆਪਣੇ ਵਿਚਾਰ ਇਸ ਤਰ੍ਹਾਂ ਦਰਸਾਏ ਹਨ —

ਪ੍ਰਿਥਮੇਂ ਰਾਗ ਭੈਰਉਂ ਸ਼ਿਵਾਂ ਤੇ ਪ੍ਰਗਟ ਭਇਓ,
ਦੂਏ ਰਾਗ ਮੇਘ,ਮੇਘ ਘਟਾਂ ਸੇ ਨਿਕਾਰਿਓ ਹੈ।
ਤ੍ਰਿਤੀਆਂ ਹਿੰਡੋਲ ਰਾਗ ਭਇਓ ਬ੍ਰਹਮਾਂ ਗਤਿ ਤੇ,
ਚੌਥਾ ਰਾਗ ਸ੍ਰੀ ਸ਼ੇਸ ਕੰਠ ਸੇ ਨਿਕਾਰਿਓ ਹੈ।
ਸ੍ਰੀ ਮਾਧੋ ਜੀ ਕੇ ਕੰਠ ਮੇ ਮਾਲ ਕੌਂਸ ਪੈਦਾ ਹੂਏ,
ਛਟਾ ਰਾਗ ਦੀਪਕ ਭਾਨ ਨੇਤ੍ਰ ਸੇ ਨਿਕਾਰਿਓ ਹੈ।
ਕਹਿਤ ਸ੍ਵਾਮੀ ਨੰਦ ਲਾਲ ਸੁਣੀਓ ਸ੍ਰੀ ਗੁਪਾਲ,
ਪਾਂਚ ਪਾਂਚ ਤ੍ਰੀਯ ਏਕ ਏਕ ਸੰਗ ਧਾਰਿਓ ਹੈ।

ਸੰਗੀਤ ਗ੍ਰੰਥਾਂ ਅਨੁਸਾਰ, ਰਾਗ ਅਤੇ ਰਾਗਣੀ (ਪੁਲਿੰਗ ਅਤੇ ਇਸਤ੍ਰੀ ਲਿੰਗ) ਭੀ ਮੰਨੇ ਗਏ ਹਨ। ਇਸ ਦਾ ਗਿਆਨ ਵਰਤਮਾਨ ਯੁਗ ਦੇ ਗਾਇਕਾਂ ਪਾਸੋਂ ਬਾਵੇਂ ਨਹੀਂ ਮਿਲ ਰਿਹਾ। ਪਰ ਆਦਿ ਸ੍ਰੀ ਗ੍ਰੰਥ ਸਾਹਿਬ ਦੀ ਬਾਣੀ ਵਿਚੋਂ ਏਹ ਸਪਸ਼ਟ ਹੁੰਦਾ ਹੈ ਕਿ ਸਤਿਗੁਰੂ ਜੀ ਦੇ ਬਾਣੀ ਦੀ ਰਚਨਾਂ ਕਰਨ ਵੇਲੇ ਰਾਗ ਅਤੇ ਰਾਗਣੀ ਦੇ ਹਦ ਦੀ ਜਾਣਕਾਰੀ ਸੀ, ਗੁਰੂ ਜੀ ਨੇ ਲਿਖਿਆ ਹੈ, 'ਰਾਗਾਂ ਵਿਚ ਸ੍ਰੀ ਰਾਗ ਹੈ,ਜੇ ਸਾਚੇ ਧਰੇ ਪਿਆਰੁ।' ਸ੍ਰੀ ਰਾਗ ਨੂੰ ਪੁਲਿੰਗ ਮੰਨਿਆ ਹੈ। ਇਸੇ ਤਰ੍ਹਾਂ ਬਿਲਾਵਲ ਭੀ ਪੁਲਿੰਗ ਮੰਨਿਆ ਹੈ।

ਲਿਖਣ ਤੋਂ ਭਾਵ ਹੈ ਕਿ ਇਸਲਾਮ ਧਰਮ ਦੇ ਆਚਾਰਯਾਂ ਦੇ ਰਾਗ ਵਿਰੋਧੀ ਵੀਚਾਰਾਂ ਦੇ ਬਾਵਜੂਦ ਮੁਸਲਮਾਨਾਂ ਵਿਚ ਰਾਗ ਦਾ ਸ਼ੌਕ ਅਤੇ ਇਸ ਕਲਾ ਦੀ ਆਸ਼ਚਰਜ ਕਰ ਦੇਣ ਵਾਲੀ ਯੋਗਤਾ ਵੇਖੀ ਗਈ ਹੈ।

ਗੁਰੂ ਜੀ ਲਿਖਦੇ ਹਨ:–

'ਹਰਿ ਉਤਮ ਹਰਿ ਪ੍ਰਭ ਗਾਇਆ
ਕਰਿ ਨਾਦ ਬਿਲਾਵਲ ਰਾਗ'

ਇਸਤ੍ਰੀ ਲਿੰਗ(ਰਾਗਣੀਆਂ) ਬਾਰੇ ਭੀ ਕਿਤੇ ਕਿਤੇ ਸੰਕੇਤ ਮਿਲਦੇ ਹਨ। ਗਉੜੀ ਰਾਗਣੀ ਮੰਨੀ ਹੈ। ਹਜ਼ੂਰ ਨੇ ਫਰਮਾਇਆ ਹੈ।

ਗਉੜੀ ਰਾਗ ਸੁਲਖਣੀ ਜੇ ਸਮੈਂ ਚਿਤ ਕਰੇਇ
ਅਤੇ ਸੋਰਠਿ ਤਾਮਿ ਸੁਹਾਵਣੀ ਜਾ ਹਰਿਨਾਮੁ ਢੰਢੋਲੇ।

ਸੰਗੀਤ ਦੇ ਇਸ ਪਖ, ਰਾਗ ਤੇ ਰਾਗਣੀ ਦਾ ਭੇਦ, ਦੀ ਜਾਣਕਾਰੀ ਦਾ ਅਭਾਵ ਹੋਣ ਕਰਕੇ ਅਜ ਕੋਈ ਗਾਇਕ ਗਾਇਨ ਜਾਂ ਵਿਆਖਿਆ ਕਰਕੇ ਇਹ ਸਪਸ਼ਟ ਕਰਨ ਤੋਂ ਅਸਮਰਥ ਹੈ ਕਿ ਇਹ ਰਾਗ ਪੁਲਿੰਗ ਹੈ ਅਤੇ ਇਸਦੇ ਪੁਲਿੰਗ ਹੋਣ ਦੇ ਇਹ ਇਹ ਸੰਕੇਤ ਹਨ ਅਤੇ ਇਹ ਰਾਗਣੀ ਹੈ (ਇਸਤ੍ਰੀ ਲਿੰਗ ਹੈ) ਅਤੇ ਇਸਦੇ ਸੰਕੇਤ ਏਹ ਏਹ ਹਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਪਣੇ ਸਮੇਂ ਵਿਚ ਭਾਰਤ ਦੇ ਉਚ ਕੋਟੀ ਦੇ ਸੰਗੀਕਾਰਾਂ ਨੂੰ ਮਿਲਦੇ ਰਹਿੰਦੇ ਸਨ। ਉਹਨਾਂ ਨੇ ਇਹ ਪ੍ਰਸ਼ਨ ਸ੍ਰੀ ਭਾਤ ਖੰਡੇ ਅਤੇ ਸ੍ਰੀ ਵਿਸ਼ਨੂੰ ਦਿਗੰਬਰ ਜੈਸੇ ਮਹਾਨ ਸੰਗੀਤ ਅਚਾਰਯਾ ਤੋਂ ਭੀ ਪੁਛਿਆ ਸੀ। ਉਹਨਾਂ ਨੇ ਇਹ ਉਤਰ ਦਿਤਾ ਸੀ ਕਿ ਮੁਗਲ ਰਾਗ ਸਮੇਂ ਸਾਡੇ ਗ੍ਰੰਥ ਇਤਨੇ ਅਸ਼ੁਧ ਹੋ ਚੁਕੇ ਹਨ, ਇਸ ਸਬੰਧ ਵਿਚ ਕੋਈ ਜਾਣਕਾਰੀ ਹੁਣ ਮਿਲ ਨਹੀਂ ਸਕਦੀ।

ਰਾਗ ਗਾਇਨ ਤਥਾ ਵਾਦਨ ਵਿਚ ਪੰਜ ਪ੍ਰਕਾਰ ਦੇ ਵਾਦਨਾਂ(ਸਾਜਾਂ) ਦੀ ਵਰਤੋਂ ਕੀਤੀ ਜਾਂਦੀ ਹੈ, ਇਹਨਾਂ ਦੇ ਨਾਮ ਹਨ:–

੧: ਤਤ ੨ ਵਿਤ ੩ ਘਨ ੪ ਨਾਦ ੫ ਸੁਸ਼ਿਰ

ਇਹ ਵਾਦਨ(ਵਾਜੇ) ਇਹ ਹਨ। ੧. ਤੰਤੁਤੰਤ ਵਾਲੇ ਸਾਜ ਜੈਸੇ ਤਾਨਪੂਰਾ। ਰਬਾਬ, ਦਿਲ ਰੁਬਾ ਆਦਿ। ੨. ਵਿਤ ਚੰਮ ਨਾਲ ਮੜੇ ਹੋਏ, ਮ੍ਰਿਦੰਗ ਢੋਲਕੀ ਜੋੜੀ ਆਦਿ। ੩. ਘਨ ਧਾਤੂ ਦੇ ਸਾਜ-ਛੈਣੇ ਟਲ ਆਦਿ ਘੜਾ ਆਦਿ । ਜਿਹਨਾਂ ਦੇ ਖੁਲਾੜ ਵਿਚੋਂ ਧੁਨੀ ਸੁਨਾਈ ਦੇਵੇ ਘੜਾ ਆਦਿ। ੫ ਸੁਸ਼ਿਰ ਫੂਕ ਨਾਲ ਵਜਾਉਣ ਵਾਲੇ ਬੰਸਰੀ,ਨਫੀਰੀ, ਵਾਜਾ (ਹਰਮੋਨੀਅਮ) ਆਦਿ।

ਬ੍ਰਹਮਾ ਅਵਤਾਰ ਦੀ ਕਥਾ ਲਿਖਦੇ ਹੋਏ ਸ੍ਰੀ ਦਸਮੇਸ਼ ਜੀ ਨੇ ਅਜਰਾਜ ਦੇ ਪ੍ਰਸੰਗ ਵਿਚ ਇਹਨਾਂ ਵਾਦਨਾਂ ਦਾ ਥੋੜਾ ਜਿਹਾ ਵਰਨਣ ਕੀਤਾ ਹੈ।

"ਤਤ ਬਿਤ ਘਨ ਸੁਖ ਰਸ ਸਭ ਬਾਜੈ,
ਸੁਨ ਮੁਨ ਰਾਗੀ ਗੁਨ ਮਨ ਲਾਜੈ"

ਸੰਗੀਤ ਸ਼ਾਸਤ੍ਰ ਅਨੁਸਾਰ ਰਾਗਾਂ ਦੇ ਤਿੰਨ ਭੇਦ ਮੰਨੇ ਗਏ ਹਨ। ਇਕ ਉਹ ਜੋ ਆਰੰਭ ਕਾਲ ਤੋਂ ਰਿਖੀਆਂ ਵਲੋਂ ਸਥਾਪਿਤ ਕੀਤੇ ਗਏ ਸੁਰਾਂ(ਸ੍ਵਰਾਂ) ਅਨੁਸਾਰ ਗਾਏ ਜਾਂਦੇ ਹਨ।

ਦੂਜੇ ਓਹ ਜਿਨ੍ਹਾਂ ਵਿਚ ਕੁਛ ਕੁਛ ਝਲਕ ਦੂਜੇ ਰਾਗਾਂ ਦੀ ਪੈਂਦੀ ਹੋਵੇ। ਏਹਨਾਂ ਦੀ ਸੰਗਿਆ ਛਾਯਾ ਲਿੰਗਮ ਹੈ ।

ਤੀਜੇ ਸੰਕੀਰਣ ਹਨ ਜਿਨ੍ਹਾਂ ਵਿਚ ਮਿਲਾਵਟ ਹੈ। ਰਾਗ ਨੇ ਗਾਇਨ ਜਾਂ ਵਾਦਨ ਲਈ ਵਿਦਵਾਨਾਂ ਨੇ ਏਹਨਾਂ ਸਤ ਸੁਰਾਂ ਦੀ ਸਥਾਪਨਾ ਕੀਤੀ ਹੈ:-

ਸੜਜ(ਖਰਜ)'ਸਾ' ਇਹ ਤੀਵਰ ਜਾਂ ਕੋਮਲ ਨਹੀਂ ਹੁੰਦਾ।

ਰਿਸ਼ਭ(ਰਿਦਬ)'ਰੇ' ਏਹ ਸਰ ਤੀਵਰ ਅਤੇ ਕੋਮਲ ਹੁੰਦਾ ਹੈ।

ਏਸੇ ਤਰ੍ਹਾਂ ਗੰਧਾਰ'ਗਾ' 'ਮਧਮ ਮਾ' ਭੀ ਤੀਵਰ ਕੋਮਲ ਹੁੰਦੇ ਹਨ।

ਪੰਚਮ(ਪਾ) ਏਹ ਤੀਵਰ ਕੋਮਲ ਨਹੀਂ ਹੁੰਦਾ। ਧੇਵਤ(ਧਾ) ਅਤੇ ਨਿਸ਼ਾਧ(ਨਿਖਾਧ) ਤੀਵਰ ਅਤੇ ਕੋਮਲ ਹੁੰਦੇ ਹਨ।

ਭਿੰਨ ਭਿੰਨ ਰਾਗਾਂ ਅਨੁਸਾਰ ਸੁਰ ਤੀਵਰ ਜਾਂ ਕੋਮਲ ਹੁੰਦੇ ਹਨ। ਇਸ ਵਿਦਿਆ ਵਿਚ ਇਤਨੀਆਂ ਬਰੀਕੀਆਂ ਹਨ ਕਿ ਉਹਨਾਂ ਨੂੰ ਲਿਖਣਾ ਤਾਂ ਕੀ ਸਮਝਣਾਂ ਹੀ ਸੰਭਵ ਨਹੀਂ ਹੋ ਸਕਦਾ।

ਰਾਗਾਂ ਦੀਆਂ ਤਿੰਨ ਜਾਤੀਆਂ ਪ੍ਰਮੁਖ ਰੂਪ ਵਿਚ ਵਿਦਵਾਨਾਂ ਨੇ ਥਾਪੀਆਂ ਹਨ।

੧. ਸੰਪੂਰਨ ਸਤ ਸੁਰਾਂ ਦਾ ਰਾਗ ੨. ਖਾੜਵ (ਸਾੜਵ) ਛ ਸੁਰਾਂ ਦਾ ਰਾਗ ੩. ਓੜਵ ਪੰਜ ਸੁਰਾਂ ਦਾ ਰਾਗ।

ਸਤ ਸੁਰ, ਬਾਈ ਸੁਰਤੀਆਂ ਵਿਚ ਵੰਡੇ ਹੋਏ ਹਨ ਇਨਾਂ ਸੁਰਤੀਆਂ ਦੇ ਨਾਮ ਹਨ:–

ਸੜਜ ਦੀਆਂ ਸੁਰਤੀਆਂ ਚਾਰ ਹਨ ।

੧. ਤੀਵਰਾ. ੨. ਕਮੁਦਵਤੀ ੩. ਮੰਦਾ, ੪. ਛਿੰਦੋਵਤੀ

ਰਿਸਬ ਦੀਆਂ ਤਿੰਨ ਹਨ:–

੧. ਦਇਆਵਤੀ, ੨. ਰੰਜਨੀ, ੩. ਰਕਤਿਕਾ। ਗੰਧਾਰ ਦੀਆਂ ਦੋ ਹਨ:-

੧. ਰੋਦ੍ਰੀ ਅਤੇ ਕਰੁਧਾ ਮਧਮ ਦੀਆਂ ਚਾਰ ਹਨ

੧. ਵਿਚਕ, ੨. ਪ੍ਰਸਾਰਨੀ, ੩. ਪ੍ਰੀਤੀ, ੪. ਮਾਸਾਨੀ ਪੰਚਮ ਦੀਆਂ ਚਾਰ ਹਨ।

੧. ਖ੍ਰਿਤਿ. ੨. ਰਕਤਾ, ੩. ਸੰਦੀਪਨੀ ੪. ਅਲਾਪਣੀ

ਧੇਵਤ ਦੀਆ ਤਿੰਨ ਹਨ

੧. ਮਦੰਤੀ, ੨. ਰੋਹਨੀ, ੩. ਰਮਜਾ ਨਿਸ਼ਾਧ 'ਨਿਸ਼ਾਧ' ਦੀਆਂ ਦੋ ਹਨ

੧. ਉਗ੍ਰਾ, ੨. ਸ਼ੋਭਣੀ

ਉਪ੍ਰੋਕਤ ਸਰੁਤੀਆਂ ਆਮ ਗਾਇਕ ਦੀ ਸਮਝ ਦਾ ਵਿਸ਼ਯ ਨਹੀਂ। ਕਿਉਂਕਿ ਸ਼ਾਸਤ੍ਰੀਯ ਸੰਗੀਤ ਦੀ ਜਾਣਕਾਰੀ ਕਰਨ ਜਾਂ ਕਰੌਣ ਦਾ ਜਤਨ ਵਰਤ-ਮਾਨ ਜੁਗ ਵਿਚ ਅਪ੍ਰਚਲਿਤ ਜੇਹਾ ਹੋ ਗਿਆ ਹੈ। ਪਰ ਕੋਈ ਕੋਈ ਵਿਦਵਾਨ ਇਸ ਸਬੰਧੀ ਗਿਆਨ ਰਖਦੇ ਹਨ।

ਏਸੇਤਰ੍ਹਾਂ ਸੰਗੀਤ ਸ਼ਾਸਤ੍ਰ ਵਿਚ ਸ਼ੜਜ ਗ੍ਰਾਮ, ਗੰਧਾਰ ਗ੍ਰਾਮ ਅਤੇ ਮਧਮ ਗ੍ਰਾਮ ਥਾਪੇ ਹਨ। ਸੁਰਾਂ ਦੀਆਂ ਇਕੀ ਮੂਰਛਨਾਂ ਸਥਾਪਤ ਕੀਤੀਆਂ ਹਨ। ਵਿਸਥਾਰ ਦੇ ਭੈ ਤੋਂ ਉਹਨਾਂ ਦੀ ਵਿਆਖਿਆ ਏਥੇ ਨਹੀਂ ਕੀਤੀ ਜਾਂਦੀ।

ਮਾਰਗੀ ਰਾਗ ਅਤੇ ਦੇਸੀ ਰਾਗ ਭੀ ਵਿਦਵਾਨਾਂ ਨੇ ਮੰਨੇ ਹਨ। ਮਾਰਗੀ ਉਹ ਹਨ ਜੋ ਸੰਗੀਤ ਸ਼ਾਸ-ਤਰ ਦੇ ਨਿਯਮਾਂ ਵਿਚ ਪੂਰੀਤਰ੍ਹਾਂ ਜਕੜੇ ਹੋਏ ਹਨ। ਦੇਸੀ ਰਾਗ ਉਹ ਹਨ ਜਿਨਾਂ ਨੂੰ ਭਿੰਨ ਭਿੰਨ ਦੇਸ਼ਾਂ ਵਿਚ ਸੰਗੀਤ ਸ਼ਾਸਤਰ ਦੇ ਨਿਯਮਾਂ ਵਲ ਬਹੁਤਾ ਧਿਆਨ ਨਾ ਦੇਂਦੇ ਹੋਏ, ਓਥੋਂ ਦੇ ਵਸਨੀਕ ਗਾਇਨ ਕਰਦੇ ਹਨ।

ਜਿਸ ਤਰ੍ਹਾਂ ਸੌਰਾਸ਼ਟਰ ਵਿਚ ਸੋਰਠ ਗਾਇਨ ਕਰਨ ਦੀ ਪਧਤੀ ਹੈ। ਏਸੇ ਤਰ੍ਹਾਂ ਕਈ ਐਸੇ ਰਾਗ ਹਨ ਜੋ ਭਿੰਨ ਭਿੰਨ ਦੇਸ਼ਾਂ ਵਿਚ ਉਥੋਂ ਦੇ ਰਾਗ ਪੰਡਿਤਾਂ ਰਾਹੀਂ ਉਹਨਾਂ ਦੇ ਨਿਯਮ ਸਥਾਪਤ ਕੀਤੇ ਜਾਣ ਤੇ ਗਾਏ ਜਾਂਦੇ ਹਨ।

ਬਹੁਤ ਪ੍ਰਾਚੀਨ ਕਾਲ ਦੇ ਸੰਗੀਤਕਾਰਾਂ ਦਾ ਵਰਣਨ ਨਾ ਕਰਦੇ ਹੋਏ ਪਿਛਲੇ ਕਰੀਬ ਸਤ ਅਠ ਸੌ ਸਾਲ ਦੇ ਸਮੇਂ ਤੋਂ ਕੁਛ ਪ੍ਰਸਿਧ ਗਾਇਕਾਂ ਦੇ ਨਾਮ ਏਥੇ ਦੇਣੇ ਅਕਾਰਨ ਨਹੀਂ ਹੋਣਗ।

ਭਗਤ ਜੈ ਦੇਵ ਜੀ ਜਿਨਾਂ ਦਾ ਜਨਮ ਅਤੇ ਨਿਵਾਸ ਬੰਗਾਲ ਪ੍ਰਾਂਤ ਸੀ , ਈਸਵੀ ੧੨ ਵੀਂ ਸਦੀ ਵਿਚ ਹੋਏ ਹਨ। ਇਹ ਭਗਤੀ ਭਾਵਨਾਂ ਭਰਪੂਰ ਸਨ ਪਰ ਇਹਨਾਂ ਦੀ ਰੁਚੀ ਸੰਗੀਤ ਵਲ ਵੀ ਸੀ। ਇਨ੍ਹਾਂ ਦੀ ਪ੍ਰਸਿਧ ਪੁਸਤਕ"ਗੀਤ ਗੋਵਿੰਦ" ਜਿਸ ਦੀ ਮੂਲ ਰਚਨਾਂ ਸੰਸਕ੍ਰਿਤ ਵਿਚ ਹੈ , ਅਸਟਪਦੀਆਂ ਵਿਚ ਰਾਗ ਅਤੇ ਤਾਲ ਦੇ ਸੰਕੇਤ ਮਿਲਦੇ ਹਨ। ਏਹਨਾਂ ਦੇ ਦੋ ਸ਼ਬਦ ਰਾਗ ਗੂਜਰੀ ਅਤੇ ਬਸੰਤ ਵਿਚ ਆਦਿ ਸ੍ਰੀ ਗ੍ਰੰਥ ਸਾਹਿਬ ਦੀ ਬਾਣੀ ਅੰਦਰ ਭੀ ਦਰਜ ਹਨ।

ਇਹਨਾਂ ਤੋਂ ਬਾਦ ਸਾਰੰਗ ਦੇਵ ਜੀ ਹੋਏ ਹਨ। ਏਹ ਦੇਵਗਿਰੀ(ਅਜ ਕਲ ਪ੍ਰਸਿਧ ਨਾਮ ਦੌਲਤਾਬਾਦ ਪ੍ਰਾਂਤ ਮਹਾਂ ਰਾਸ਼ਟਰ ਹੈ) ਦੇ ਬਾਦਸ਼ਾਹ ਪਾਸ ਰਹੇ ਹਨ। ਏਹਨਾਂ ਨੇ ਸੰਗੀਤ ਰਤਨਾਕਰ ਗ੍ਰੰਥ ਦੀ ਸੰਗੀਤ ਦੀਆਂ ਬਰੀਕ ਜਾਣਕਾਰੀਆਂ ਦੇਂਦੇ ਹੋਏ ਮਨੋਹਰ ਢੰਗ ਨਾਲ ਰਚਨਾ ਕੀਤੀ ਹੈ ।

ਏਹਨਾਂ ਤੋਂ ਪਿਛੋਂ ਅਮੀਰ ਖੁਸਰੋ ਅਤੇ ਗੋਪਾਲ ਨਾਇਕ ਦਿਲੀ ਦੇ ਬਾਦਸ਼ਾਹ ਦੇ ਦਰਬਾਰੀ ਰਹਿ ਚੁਕੇ ਹਨ। ਏਹ ਖੁਸਰੋ ਅਮੀਰ ਮੁਹੰਮਦ ਸੈਫੂਦੀਨ ਦਾ ਪੁਤਰ ਸੀ। ਇਕ ਹੋਰ ਖੁਸਰੋ ਜਹਾਂਗੀਰ ਬਾਦ-ਸ਼ਾਹ ਦਾ ਪੁਤਰ ਪਹਿਲੇ ਖੁਸਰੋ ਤੋਂ ਕਰੀਬ ਸਾਢੇ ਤਿੰਨ ਸੋ ਸਾਲ ਪਿਛੋਂ ਹੋਇਆ ਹੈ ਜੋ ਗੁਰੂ ਅਰਜਨ ਦੇਵ ਜੀ ਦਾ ਸਮਕਾਲੀ ਸੀ। ਪਹਿਲਾ ਖੁਸਰੋ ਉਤਰ ਪ੍ਰਦੇਸ਼ ਜ਼ਿਲਾ ਏਟਾ ਵਿਚ ਪੈਦਾ ਹੋਇਆ ਸੀ। ਵਰਤਮਾਨ ਸਮੇਂ ਵਿਚ ਜੋ'ਖਿਆਲ' ਦੀ ਗਾਇਕੀ ਬਹੁਤ ਪ੍ਰਸਿਧ ਹੈ, ਇਸ ਦਾ ਜਨਮ ਦਾਤਾ ਅਮੀਰ ਖੁਸਰੋ ਹੈ।

ਏਹਨਾਂ ਤੋਂ ਬਾਦ ਸ੍ਵਾਮੀ ਹਰੀ ਦਾਸ ਪਿੰਡ ਖੈਰ ਵਾਲੀ ਜ਼ਿਲਾ ਅਲੀਗੜ੍ਹ ਉਤਰ ਪ੍ਰਦੇਸ ਵਿਚ ਜਨਮੇ ਏਹਨਾਂ ਨੂੰ ਯੁਵਾ ਅਵਸਥਾ ਵਿਚ ਹੀ ਸੰਗੀਤ ਦੀ ਲਗਨ ਹੋ ਗਈ। ੨੪ ਵਰਸ਼ ਦੀ ਤਰੁਣ ਅਵਸਥਾ ਵਿਚ ਏਹ ਬ੍ਰਿੰਦਾਬਨ ਆ ਕੇ ਰਹਿਣ ਲਗ ਪਏ। ਭਗਵਾਨ ਕ੍ਰਿਸ਼ਨ ਜੀ ਦੀ ਭਗਤੀ ਏਹਨਾਂ ਅੰਦਰ ਪ੍ਰਵੇਸ਼ ਕਰ ਗਈ ਸੀ।

ਬ੍ਰਿੰਦਾਬਨ ਰਹਿੰਦੇ ਹੋਏ ਸ੍ਵਾਮੀ ਜੀ ਨੇ ਕਿਤਨੇ ਹੀ ਧਰੁਵਪਦ ਗੀਤਾਂ ਦੀ ਅਤੇ ਹੋਰ ਰਚਨਾਂ ਕਰਕੇ ਉਹਨਾਂ ਨੂੰ ਸ਼ਾਸਤ੍ਰੀਯ ਸੰਗੀਤ ਅਨੁਸਾਰ ਨਿਯਮ-ਬੱਧ ਕੀਤਾ। ਮਦਰਾਸ ਪ੍ਰਾਂਤ ਤੋਂ ਬਿਨਾਂ ਸਮਸਤ ਭਾਰਤ ਵਿਚ ਏਹਨਾਂ ਦੇ ਰਚੇ ਹੋਏ ਸੰਗੀਤ ਗੀਤਾਂ ਦਾ ਗਾਇਨ ਸੰਗੀਤ ਵਿਦਵਾਨਾਂ ਲਈ ਬਹੁਤ ਰੌਚਿਕ ਬਣਿਆ। ਏਹਨਾਂ ਦੀਆਂ ਰਚਨਾਵਾਂ ਹੁਣ ਭੀ ਕਈ ਗਾਇਕ ਬੜੀ ਰੁਚੀ ਨਾਲ ਗਾਇਨ ਕਰਦੇ ਹਨ। ਅਤੇ ਸੰਗੀਤ ਸੰਸਾਰ ਵਿਚ ਸਭ ਜਾਤੀਆਂ ਦੇ ਗਾਇਕ ਇਹਨਾਂ ਨੂੰ ਬੜੇ ਸਤਿਕਾਰ ਨਾਲ ਯਾਦ ਕਰਦੇ ਹਨ।

ਏਹਨਾਂ ਦੇ ਹੀ ਪ੍ਰਮੁਖ ਸ਼ਿਸ਼(ਸ਼ਾਗਿਰਦ) ਤਾਨ ਸੈਨ ਜੀ ਹੋਏ ਹਨ। ਮੁਕੰਦ ਰਾਮ ਪਾਂਡੇ ਦੇ ਘਰ ਗਵਾਲੀਅਰ ਪਾਸ ਬੇਹਟ ਪਿੰਡ ਵਿਚ ਤਾਨਸੈਨ ਜੀ ਦਾ ਜਨਮ ਹੋਇਆ । ਮੁਕੰਦ ਰਾਮ ਜੀ ਰਾਗ ਵਿਦਿਆ ਸਬੰਧੀ ਆਮ ਲੋਕਾਂ ਵਿਚ ਪਹਿਲਾਂ ਹੀ ਪ੍ਰਸਿਧ ਸਨ। ਤਾਨਸੈਨ ਜੀ ਨੂੰ ਬਚਪਨ ਉਮਰ ਵਿਚ ਪਸ਼ੂ ਪੰਛੀਆਂ ਦੀ ਆਵਾਜ਼ ਦੀ ਨਕਲ ਕਰਨ ਦੀ ਰੁਚੀ ਬਣ ਗਈ ਅਤੇ ਇਸ ਕੰਮ ਵਿਚ ਉਹ ਬਹੁਤ ਸਫਲ ਹੋਏ। ਸ਼ੇਰ ਦੀ ਬੋਲੀ ਬੋਲਕੇ ਉਹ ਆਪਣੇ ਬਾਗ ਦੀ ਰਾਖੀ ਕਰਨ ਦੇ ਆਦੀ ਹੋ ਗਏ ਸਨ।

ਸ੍ਵਾਮੀ ਹਰੀ ਦਾਸ ਜੀ ਅਚਾਨਕ ਸਾਥੀਆਂ ਸਮੇਤ ਇਹਨਾਂ ਦੇ ਬਾਗ ਵਿਚ ਆ ਨਿਕਲੇ, ਸ੍ਵਾਮੀ ਜੀ ਦੇ ਸਾਥੀਆਂ ਨੇ ਸ਼ੇਰ ਦੀ ਅਵਾਜ਼ ਤੋਂ ਡਰਨਾ ਸ਼ੁਰੂ ਕੀਤਾ ਪਰ ਸ੍ਵਾਮੀ ਜੀ ਅਡੋਲ ਰਹੇ। ਉਹਨਾਂ ਨੂੰ ਏਹ ਨਿਸਚਾ ਸੀ ਕਿ ਇਸ ਛੋਟੇ ਬਾਗ ਵਿਚ ਸ਼ੇਰ ਹੋਣਾ ਸੰਭਵ ਨਹੀਂ ਹੋ ਸਕਦਾ। ਤਾਨਸੈਨ ਜੀ(ਜਿਨ੍ਹਾਂ ਦਾ ਅਸਲ ਨਾਮ ਤਰਲੋਚਨ ਮਿਸਰ ਸੀ) ਏਨਾਂ ਦੇ ਸਾਹਮਣੇ ਆ ਨਿਕਲੇ। ਸ੍ਵਾਮੀ ਜੀ ਨੇ ਕਈ ਪਸ਼ੂ ਪੰਛੀਆਂ ਦੀਆਂ ਬੋਲੀਆਂ ਸੁਣੀਆਂ ਤੇ ਪ੍ਰਸੰਨ ਹੋਕੇ ਏਨਾਂ ਨੂੰ(ਸ੍ਵਾਮੀ ਹਰੀਦਾਸ ਜੀ) ਨਾਲ ਹੀ ਲੈ ਗਏ ਸੰਗੀਤ ਸਿਖਿਆ ਏਹਨਾਂ ਬੜੇ ਥੋੜੇ ਸਮੇਂ ਵਿਚ ਪ੍ਰਾਪਤ ਕਰ ਲਈ ਅਤੇ ਫਿਰ ਗਵਾਲੀਅਰ ਹੀ ਆ ਗਏ। ਬਾਦ ਵਿਚ ਅਕਬਰ ਬਾਦਸ਼ਾਹ ਇਨ੍ਹਾਂ ਦੀ ਸੋਭਾ ਸੁਣਕੇ ਏਨਾਂ ਨੂੰ ਆਪਣੇ ਦ੍ਰਬਾਰ ਵਿਚ ਲੈ ਗਿਆ ਤੇ ਆਪਣੇ ਨੌ ਰਤਨਾਂ ਵਿਚ ਏਨਾਂ ਨੂੰ ਇਕ ਦੀ ਮਾਨਤਾ ਦਿਤੀ।

ਏਹਨਾਂ ਨੂੰ 'ਰਾਗ ਸਿਧੀ' ਪ੍ਰਾਪਤ ਸੀ। ਕੁਛ ਈਰਖਾ ਵਾਦੀ ਦਰਬਾਰੀਆਂ ਨੇ ਅਕਬਰ ਨੂੰ ਆਖ ਕੇ ਇਨ੍ਹਾਂ ਤੋਂ ਦੀਪਕ ਰਾਗ ਗਾਇਨ ਕਰਵਾਇਆ ਜਿਸ ਤੋਂ ਸਰੋਤਿਆਂ ਨੂੰ ਸਮੇਤ ਅਕਬਰ ਦੀਪਕ ਦੀ ਗਰਮੀ ਤੋਂ ਬਹੁਤ ਕਸ਼ਟ ਹੋਇਆ ਅਤੇ ਓਥੋਂ ਨਸ ਭਜਕੇ ਤਪਸ਼ ਬੁਝਾਈ। ਤਾਨਸੈਨ ਭੀ ਇਸ ਤਪਸ਼ ਤੋਂ ਨਹੀਂ ਬਚ ਸਕੇ। ਘਰ ਗਏ, ਉਹਨਾਂ ਦੀ ਲੜਕੀ ਨੇ ਮੇਘ ਰਾਗ ਗਾਇਨ ਕਰਕੇ ਇਹਨਾਂ ਨੂੰ ਇਸ ਤਪਸ਼ ਤੋਂ ਮੁਕਤ ਕੀਤਾ।

ਇਹਨਾਂ ਨੇ ਆਪਣੀ ਇਛਾ ਅਨੁਸਾਰ ਕੁਛ ਕੁਛ ਸੁਰਾਂ ਦੇ ਸਰੂਪ ਬਦਲ ਕੇ ਕਈ ਨਵੇਂ ਰਾਗਾਂ ਦੀ ਰਚਨਾ ਕੀਤੀ। ਤਾਨਸੈਨੀ ਟੋਡੀ ਤਾਨਸੈਨੀ ਮਲਾਰ ਆਮ ਪ੍ਰਸਿਧ ਹਨ। ਏਹਨਾਂ ਦਾ ਦੇਹਾਂਤ ਸੰਨ ੧੫੮੫ ਈਸਵੀ ਵਿਚ ਦਿਲੀ ਹੋਇਆ, ਪਰ ਏਨ੍ਹਾਂ ਨੂੰ ਗਵਾਲੀਅਰ ਦਫਨਾਇਆ ਗਿਆ। ਓਥੇ ਅਜ ਕਲ ਗਵੱਯੇ ਇਹਨਾਂ ਦੀ ਯਾਦ ਮਨਾਉਂਦੇ ਹਨ।

ਬੈਜੂ ਬਾਵਰਾ ਜੀ ਭੀ ਤਾਨਸੈਨ ਜੀ ਦੇ ਸਮਕਾਲੀ ਹੋਏ ਹਨ। ਇਕ ਪ੍ਰਚਲਤ ਕਥਾ ਅਨੁਸਾਰ ਤਾਨਸੈਨ ਜੀ ਨੂੰ ਆਪਣੀ ਵਿਦਿਆ ਦਾ ਅਭਿਮਾਨ ਹੋ ਗਿਆ ਉਹਨਾਂ ਅਕਬਰ ਬਾਦਸ਼ਾਹ ਪਾਸੋਂ ਏਹ ਹੁਕਮ ਜਾਰੀ ਕਰਵਾ ਦਿਤਾ ਕਿ ਕੋਈ ਗਵੱਯਾ ਤਾਨਸੈਨ ਦੇ ਹੁੰਦਿਆਂ ਗਾ ਨਹੀਂ ਸਕਦਾ। ਜੋ ਗਾਇਨ ਕਰੇ ਤਾਂ ਤਾਨਸੈਨ ਨੂੰ ਜਿਤ ਲਵੇ, ਜੇਹੜਾ ਹਾਰ ਜਾਵੇ ਉਸ ਦਾ ਸਿਰ ਕਟਿਆ ਜਾਵੇ। ਬੈਜੂ ਬਾਵਰੇ ਨਾਲ ਕੁਛ ਹੋਰ ਸੰਤ ਮੰਡਲੀ ਸੀ। ਉਹਨਾਂ ਨੂੰ ਇਸ ਪ੍ਰੀਖਿਆ ਦਾ ਸਾਮਣਾ ਕਰਨਾ ਪਿਆ। ਬੈਜੂ ਬਾਵਰੇ ਨੂੰ ਬੱਚਾ ਹੋਣ ਕਰਕੇ ਮਾਫ ਕਰ ਦਿਤਾ ਗਿਆ ਪਰ ਉਸ ਦੇ ਨਾਲ ਦਿਆਂ ਨੂੰ ਸਭ ਨੂੰ ਮਾਰ ਦਿਤਾ ਗਿਆ। ਬੈਜੂ ਬਾਵਰੇ ਲਈ ਇਹ ਦੁਖਾਂਤ ਅਸਹਿ ਹੋ ਗਿਆ। ਉਹਨਾਂ ਨੇ ਜਾਕੇ ਕਿਸੇ ਸਾਧੂ ਪਾਸੋਂ ਸੰਗੀਤ ਵਿਦਿਆ ਲਈ ਅਤੇ ਇਸ ਵਿਚ ਸਿਧੀ ਪ੍ਰਾਪਤ ਕੀਤੀ ਜਦ ਨਿਪੁੰਨ ਹੋ ਗਏ ਤਦ ਤਾਨਸੈਨ ਜੀ ਨੂੰ ਆਕੇ ਚੁਨੌਤੀ ਦਿਤੀ। ਚੁਨੌਤੀ ਨੂੰ ਪ੍ਰਵਾਨ ਕਰਕੇ ਜੰਗਲ ਵਿਚ ਜਾਕੇ ਬੈਜੂ ਬਾਵਰਾ ਅਤੇ ਤਾਨਸੈਨ ਗਾਉਣ ਲਗੇ। ਬੈਜੂ ਬਾਵਰਾ ਜੀ ਨੇ ਗਾਇਨ ਕਰਕੇ ਜੰਗਲ ਦੇ ਜੀਵ ਬੁਲਾਏ ਅਤੇ ਉਹਨਾਂ ਦੇ ਗਲਾਂ ਵਿਚ ਹਾਰ ਪਾ ਦਿਤੇ ਅਤੇ ਉਹ ਚਲੇ ਗਏ। ਪਥਰ ਪਿਘਲ ਗਏ, ਉਹਨਾਂ ਵਿਚ ਕੇਂਸੀਆਂ ਖੋਭ ਦਿਤੀਆਂ। ਤਾਨਸੈਨ ਜੀ ਅਪਣੀ ਵਿਦਿਆ ਬਲ ਨਾਲ ਪਥਰ ਪੰਘਾਰ ਕੇ ਉਹਨਾਂ ਵਿਚੋਂ ਕੇਂਸੀਆਂ ਕਢਣ ਅਤੇ ਜੰਗਲੀ ਜੀਵਾਂ ਨੂੰ ਬੁਲਾ ਕੇ ਉਹਨਾਂ ਦੇ ਗਲਾਂ ਵਿਚੋਂ ਹਾਰ ਉਤਾਰਨ ਵਿਚ ਅਸਫਲ ਰਹੇ। ਇਸ ਤੇ ਬੈਜੂ ਬਾਵਰੇ ਨੇ ਉਹਨਾਂ ਨੂੰ ਆਖਿਆ ਕਿ ਤੁਸੀਂ ਆਪਣੀ ਕੀਤੀ ਹੋਈ ਪ੍ਰੱਤਗਜ਼ਾ ਅਨੁਸਾਰ ਸਿਰ ਦਿਉ। ਜਦ ਤਾਨਸੈਨ ਨੇ ਆਪਣਾ ਸਿਰ ਨੀਵਾਂ ਕਰ ਦਿਤਾ, ਤਦ ਬੈਜੂ ਬਾਵਰਾ ਕਹਿਣ ਲਗੇ ਕਿ ਇਕ ਤਾਂ ਮੈਂ ਤੁਹਾਨੂੰ ਇਸ ਵਿਦਿਆ ਵਿਚ ਪ੍ਰਾਜਿਤ ਕੀਤਾ ਹੈ, ਦੂਜੇ ਮੇਰੇ ਗੁਰੂ ਜੀ ਦੀ ਆਗਿਆ ਹੈ ਕਿ ਇਸ ਵਿਦਿਆ ਨਾਲ ਕਿਸੇ ਦਾ ਘਾਤ ਨਹੀਂ ਕਰਨਾ! ਜਾਓ ਮੈਂ ਤੁਹਾਡੀ ਜਾਨ ਬਖਸ਼ੀ।

ਇਹਨਾਂ ਤੋਂ ਬਾਦ ਕਈ ਹੋਰ ਸੰਗੀਤ ਅਚਾਰੀਯ ਹੋ ਗੁਜ਼ਰੇ ਹਨ। ਉਸਤਾਦ ਨਿਆਮਤ ਖਾਂ ਜੀ ਜਿਨ੍ਹਾਂ ਦਾ ਉਪਨਾਮ ਸਦਾ ਰੰਗ ਜਾਂ ਸਦਾ ਰੰਗੀਲੇ ਪ੍ਰਸਿਧ ਹੈ। ਸਿਤਾਰ ਵਾਦਨ ਕਰਨ ਵਾਲੇ ਸਨ ਪਰ ਗਾਇਕੀ ਭੀ ਬੜੀ ਸੁੰਦਰ ਸੀ ਇਹਨਾਂ ਦੀਆਂ ਬਹੁਤ ਸਾਰੀਆਂ ਸੰਗੀਤ ਰਚਨਾਂ ਹੁਣ ਭੀ ਕਈ ਗਵਯੇ ਗਾਉਂਦੇ ਸੁਣੀਂਦੇ ਹਨ। ਸਦਾ ਰੰਗ ਜੀ ਦੀ ਛੋਟੀ ਜਹੀ ਰਚਨਾਂ ਦੇਣੀ ਏਥੇ ਅਯੋਗ ਨਹੀਂ ਹੋਵੇਗੀ ਜੋ ਚਾਰ ਤਾਲ ਰਾਗ ਮਲਾਰ ਵਿਚ ਹੈ।

ਇਤ ਝੂਮ ਝੂਮ ਕਰ ਕਰਹ ਆਏ ਬਾਦਰਵਾ।
ਗ੍ਰਜ ਗ੍ਰਜ ਗ੍ਰਜ ਗ੍ਰਜ ਗ੍ਰਜ ਬਰਸਨ ਕੋ ਆਈ।
ਚਹੁੰ ਓਰ ਤੇ ਝੁਕ ਆਏ ਬਾਦਰਵਾ।
ਉਮਡ ਘੁਮਡ ਘਟਾ ਛਾਈ।
'ਸਦਾ ਰੰਗੀਲੇ' ਨਨ੍ਹੀ ਨਨ੍ਹੀ ਬੂੰਦਨ ਝਰ ਲਾਈ।

ਪੰਜਾਬ ਵਿਚ ਇਕ ਹੋਰ ਗਾਇਕ "ਨਾਥ" ਜੀ ਹੋਏ ਹਨ, ਜਿਨ੍ਹਾਂ ਦੀਆਂ ਰਚਨਾਂ ਆਮ ਕਰਕੇ ਕਠਿਨ ਤਾਲਾਂ ਵਿਚ ਬੰਧਨ ਕੀਤੀਆਂ ਹੋਈਆਂ ਹਨ। ੧੭ ਮਾਤ੍ਰਾ ਦੀ ਨਾਥ ਜੀ ਦੀ ਬਸੰਤ ਰਾਗ ਵਿਚ ਕੀਤੀ ਹੋਈ ਬੰਦਸ਼ ਨਿਮਿਨ ਲਿਖਿਤ ਹੈ:–

ਬਸੰਤ ਆਈ ਰੇ। ਖਿਲੀ ਬਹਾਰ ਹਿੰਡੋਲ ਅੰਤ੍ਰਾ: ਘਰ ਘਰ ਮੰਗਲ ਗਾਵਤ ਨਰ ਨਾਰੀ ਭੰਵਰਾ ਗੂੰਜ ਗੂਜਤ,'ਨਾਥ' ਕੰਵਰੀਆ ਬੋਲੇ ਅੰਬੂਅਨ ਕੀ ਡਰੀਆ ਬਸੰਤ ਆਈ ਰੇ ਉ: ਇਨਾਯਤ ਖਾਂ ਆਪਣੇ ਸਮੇਂ ਦੇ ਉਚ ਕੋਟੀ ਦੇ ਗਾਇਕ ਤਥਾ ਸਿਤਾਰ ਵਾਦਕ ਹੋ ਚੁਕੇ ਹਨ। ਉਹਨਾਂ ਦੇ ਸਪੁਤਰ ਉਸਤਾਦ ਵਿਲਾ–ਯਤ ਖਾਂ ਭਾਰਤ ਵਿਚ ਸਿਤਾਰ ਵਾਦਨ ਕਰ ਰਹੇ ਹਨ। ਸਤਾਰ ਵਾਦਨ ਵਿਚ ਇਨ੍ਹਾਂ ਦਾ ਸਥਾਨ ਸਰਵੋਚ ਹੈ।

ਗਾਇਨ ਵਿਦਿਆ ਦੇ ਮਹਾਨ ਕਲਾਕਾਰ ਪੰਡਿਤ ਓਅੰਕਾਰ ਨਾਥ ਠਾਕੁਰ ਜਿਨਾਂ ਦਾ ਦੇਹਾਂਤ ਹੋਇਆਂ ਕਰੀਬ ੧੦-੧੧ ਸਾਲ ਹੋਏ ਹਨ। ਆਪਣੇ ਸਮੇਂ ਦੇ ਅਦੁਤੀ ਰਾਗ ਪੰਡਿਤ ਸਨ।

ਪੰਜਾਬ ਵਿਚ ਗਵਯਾਂ ਦ ਪ੍ਰਸਿਧ ਘਰਾਣੇ, ਉਸਤਾਦ ਮੋਲਾ ਦਾਦ ਖਾਂ ਸਾਹਿਬ ਜਿਨਾਂ ਦੇ ਘਰਾਣੇ ਦਾ ਨਾਮ ਤਲਵੰਡੀ ਘਰਾਣਾ ਸੀ। ਅਪਣੇ ਸਮੇਂ ਦੀ ਏਨਾਂ ਦੀ ਧਰੁਵਪਦ ਗਾਇਕੀ ਦੀ ਛਾਪ ਬਹੁਤ ਪ੍ਰਸਿਧ ਸੀ।

ਮੁਸਲਮਾਨ ਹੁੰਦੇ ਹੋਏ ਏਨਾਂ ਭਗਤੀ ਭਾਵ ਵਿਚ ਕਈ ਐਸੀਆਂ ਬੰਦਸ਼ਾਂ ਬਣਾਈਆਂ ਹਨ, ਜਿਨ੍ਹਾਂ ਤੋਂ ਉਸ ਸਮੇਂ ਦੀ ਸੰਪਰਦਾਇਕ ਏਕਤਾ ਦੀ ਮਿਠੀ ਝਲਕ ਪੈਂਦੀ ਹੈ।'ਸ਼ਿਵਸਤੁਤੀ' ਦੀ ਇਹਨਾਂ ਦੀ ਮਨੋਹਰ ਰਚਨਾ ਦੇਖਣ ਯੋਗ ਹੈ।

ਪਾਗ ਜਟਾਂ ਵਾਂਕੇ ਭਸਮ ਬਸਤ੍ਰ ਲੀਏ,
ਭੂਸ਼ਣ ਹੇ ਨਾਗ ਸੁਭੋਜਨ ਭੰਗ ।
ਸ਼ਿਵ ਸਰੂਪ ਸ਼ਾਮ ਰੂਪ ਅਨੂਪ।
ਭਾਲ ਚੰਦ੍ਰ ਸਜੇ ਪਾਰਬਤੀ ਅੰਗ ਸੰਗ
ਡਮਰੂ ਵਾਜਤ ਗਾਵਤ ਗੁਣ ਗਨੇਸ਼
ਬਾਵਾ ਭੋਲਾ ਗਲੇ ਮਾਲਾ ਹੈ ਰੁੰਡ।
ਮੌਲਾਦਾਦ ਕੇ ਪ੍ਰਭ ਦੇਵਨ ਦੇਵ
ਸ਼ੰਕਰ ਅਤੀਤ ਔਰ ਸੀਸ ਮੇਂ ਗੰਗ।

ਸ੍ਰੀ ਅੰਮ੍ਰਿਤਸਰ ਸ਼ਹਿਰ ਵਿਚ ਸਾਂਈ ਅਲਯਾਸ ਹੋਏ ਹਨ। ਉਹ ਫਕੀਰਾਨਾ ਬਿਰਤੀ ਵਾਲੇ ਸਨ। ਉਹਨਾਂ ਦੀਆਂ ਰਚਨਾਂ ਬਹੁਤ ਹੀ ਸੁੰਦਰ ਧਰੂਵਪਦਾਂ ਵਿਚ ਮਿਲਦੀਆਂ ਹਨ। ਉਹ ਆਪਣੇ ਗੁਰੂ ਜੀ ਸ਼ੰਕਰ ਸ਼ਾਹ ਜੋਗੀ ਜੀ ਦੇ ਦਰਸ਼ਨਾਂ ਦੇ ਵੈਰਾਗੀ ਸਨ। ਇਹ ਝਲਕ ਉਹਨਾਂ ਦੀਆਂ ਰਚਨਾਵਾਂ ਤੋਂ ਮਿਲਦੀ ਹੈ। ਸੋਰਠ ਚਾਰ ਤਾਲ ਵਿਚ ਆਪ ਦੀ ਰਚਨਾ ਹੈ।

ਕਠਿਨ ਦਿਨ ਬੀਤੇ ਪੀਆ ਬਿਨ
ਅਵਧ ਪਲ ਛਿਨ ਦਿਨ ਗਿਨਤ ਸੂਕੇ
ਜਬਕੇ ਬਦੇਸ਼ ਗਏ ਸੁਧ ਹੂੰ ਨਾਂ ਲੀਨੀ ਮੋਰੀ।
ਪਾਤੀ ਨਾ ਪਠਾਈ ਨਾਂ ਸੰਦੇਸ਼ਾ ਵਾ ਮੋਪੇ।
ਨੀਂਦ ਨਹੀਂ ਆਵਤ ਦ੍ਰਿਗਨ ਜਲ ਭਰ ਭਰ
ਆਵਤ ਸ੍ਵਾਸ ਸੀਤਲ ਪਲ ਪਲ।
ਆਵਤ ਯਾਦ ਅੰਗ ਉਨੀਕੇ।
ਐਸਾ ਕੋਈ ਹੋਵੇ ਸੁਘਰ ਚਤੁਰ ਨਰ
ਅਲੀਆਸਾ ਸੰਤਾਂ ਕੇ ਆਨ ਮਿਲਾਵੈ।
ਏਹ ਪਾਪੀ ਪ੍ਰਾਣ ਉਨੀਕੇ ਸੰਗ ਜਾਨਤ ਚੂਕੇ।

ਆਪ ਦੀ ਹੀ ਇਕ ਹੋਰ ਰਚਨਾ ਚਾਰ ਤਾਲ ਰਾਗ।

ਬਿਹਾਗ ਵਿਚ ਹੈ। ਇਸ ਵਿਚ ਉਹਨਾਂ ਅਪਣੇ ਗੁਰੂ ਜੀ ਦੀ ਉਪਮਾਂ ਕੀਤੀ ਹੈ।

ਜਾਗੇ ਰਾਜਾ ਜਾਗੇ ਕਪਿਤਾ
ਜਾਗੇ ਮੰਤ੍ਰੀ ਜਾਗੇ ਘਾਇਲ ਬਿਓਗੀ।
ਜਾਗੇ ਨਵਲਾ ਦੁਲਾ ਜਾਗੇ ਨਵਲੀ ਦੁਲਹਨ
ਜਾਗੇ ਧਨ ਪਾਤ੍ਰ ਜਾਗੇ ਤ੍ਰੈ ਸੇ ਸਠ ਭੋਗੀ।
ਜਾਗੇ ਦਿਵਾਨੀਆ ਜਾਗੇ ਤ੍ਰਿਯਾ ਕਸ਼ਟੀ
ਜਾਗੇ ਮਨ ਕਪਟੀ ਜਾਗੇ ਰੋਗੀ
ਏਤੇ ਸਭ ਜਾਗੇ ਜਾਗ ਫੁਨ ਸੋਏ,
ਅਲੀਖਾਸਾ ਨਿਸ ਦਿਨ ਜਾਗੇ ਸ਼ੰਕਰ ਸ਼ਾਹ ਜੋਗੀ।

ਉਸਤਾਦ ਮੌਲਦਾਦ ਖਾਂ ਸਾਹਿਬ ਜੋ ਤਲਵੰਡੀ ਘਰਾਣੇ ਦੇ ਰੁਕਨ ਸਨ। ਉਸਤਾਦ ਉਧੋ ਖਾਂ ਜੀ ਦੇ ਉਸਤਾਦ ਮੌਲਾ ਬਖਸ਼ ਜੀ ਦੇ ਉਸਤਾਦ ਸਨ। ਉਸਤਾਦ ਉਧੋ ਖਾਂ ਜੀ ਅਤੇ ਉਸਤਾਦ ਭਾਈ ਹਰਨਾਮ ਸਿੰਘ ਜੀ ਤੋਂ ਨਾਮਧਾਰੀ ਵਿਦਿਆਲਾ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਿਰਪਾ ਕਰਕੇ ਵਿਦਿਆਰਥੀਆਂ ਨੂੰ ਸੰਗੀਤ ਵਿਦਿਆ ਦਾ ਦਾਨ ਇਹਨਾਂ ਅਧਿਆਪਕਾਂ ਰਾਹੀਂ

ਦਵਾਇਆ ਜਿਹਨਾਂ ਵਿਚ ਲੇਖਕ ਭੀ ਹੈ। ਸਭ ਤੋਂ ਪਹਿਲੇ ਸੰਗੀਤ ਅਧਿਆਪਕ ਉਸਤਾਦ ਹਰਨਾਮ ਸਿੰਘ ਜੀ ਸੰਗੀਤ ਆਚਾਰਯ ਸਨ। ਉਸਤਾਦ ਊਧੋ ਖਾਂ ਜੀ ਦੇ ਸਪੁਤਰ ਰਹੀਮ ਬਖਸ਼ ਜੀ ਕੁਛ ਚਿਰ ਸੰਗੀਤ ਸਿਖਿਆ ਦਿੰਦੇ ਰਹੇ। ਉਸਤਾਦ ਊਧੋ ਖਾਂ ਜੀ ਨੂੰ ਸੰਗ੍ਰਹਿਣੀ ਦੀ ਬੀਮਾਰੀ ਹੋ ਗਈ ਅਤੇ ਡਾ. ਹਕੀਮਾਂ ਵਲੋਂ ਨਿਰਾਸ਼ ਹੋਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਰਨ ਆਏ। ਸ੍ਰੀ ਸਤਿਗੁਰੂ ਜੀ ਨੇ ਕਿਰਪਾ ਦ੍ਰਿਸ਼ਟੀ ਨਾਲ ਇਹਨਾਂ ਨੂੰ ਰੋਗ ਮੁਕਤ ਕਰ ਦਿਤਾ ਅਤੇ ਇਨ੍ਹਾਂ ਪਾਸੋਂ ਵਿਦਿਆਲੇ ਦੇ ਬੱਚਿਆਂ ਨੂੰ ਵਿਸ਼ੇਸ਼ ਕਰਕੇ ਧਰੂਵਪਦ ਦੀ ਸਿਖਿਆ ਦਿਲਵਾਈ।

ਪੰਡਿਤ ਮਹਾਂ ਦੇਵ ਜੀ ਜੈਪੁਰ ਕੱਥਕ ਘਰਾਣੇ ਦੇ ਮਹਾਨ ਵਿਦਵਾਨ ਸਨ। ਨ੍ਰਿਤਕਾਰੀ ਅਤੇ ਧ੍ਰੁਵਪਦ ਗਾਇਨ ਵਿਚ ਖਾਸ ਕਰਕੇ ਵਿਲੰਬਿਤ ਲਯ ਵਿਚ ਧ੍ਰੁਵਪਦ ਗਾਇਨ ਕਰਨਾ ਇਹ ਇਹਨਾਂ ਦੀ ਵਿਸ਼ੇਸ਼ਤਾ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਉਸਤਾਦ ਭਾਈ ਨਸੀਰ ਜੀ ਦੇ ਨਾਲ ਇਹਨਾਂ ਕਈ ਵਾਰੀ ਆਪਣੀ ਗਾਇਕੀ ਸੁਣਾਈ। ਇਹਨਾਂ ਦਾ ਸਪੁਤਰ ਦਰਸ਼ਨ ਲਾਲ ਨ੍ਰਿਤ ਕਰਦਾ ਸੀ। ਬਜ਼ੁਰਗ ਹੋਣ ਕਰਕੇ ਆਪ ਨ੍ਰਿਤ ਤਾਂ ਨਹੀਂ ਕਰਦੇ ਸਨ ਪਰ ਹਾਵ ਭਾਵ ਦਿਖਾਉਣ ਵਿਚ ਆਪ ਦੀ ਕਮਾਲ ਸੀ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰੇਰਨਾ ਨਾਲ ਪੰਡਿਤ ਮਹਾਂ ਦੇਵ ਜੀ ਨੇ ਸ੍ਰੀ ਜੀਵਨ ਨਗਰ ਦੇ ਕੁਝ ਵਿਦਿਆਰਥੀਆਂ ਨੂੰ ਸੰਗੀਤ ਸਿਖਿਆ ਦਿਤੀ ਜਿਹਨਾਂ ਵਿਚੋਂ ਹਰਭਜਨ ਸਿੰਘ, ਗੁਰਦੇਵ ਸਿੰਘ ਅਤੇ ਕੁਝ ਹੋਰ ਭੀ ਹਨ।

ਉਸਤਾਦ ਪਿਆਰਾ ਸਿੰਘ ਜੀ ਜੋ ਆਕਾਸ਼ਬਾਣੀ (ਆਲ ਇੰਡੀਆ ਰੇਡੀਓ) ਚੋਂ ਤਾਰ ਸ਼ਹਿਨਾਈ ਪ੍ਰਸਾਰਣ ਕਰਦੇ ਰਹਿੰਦੇ ਹਨ। ਸ੍ਰੀ ਸਤਿਗੁਰੂ ਜੀ ਦੀ ਪ੍ਰੇਰਨਾ ਨਾਲ ਉਹਨਾਂ ਤਾਰ ਸ਼ਹਿਨਾਈ ਦੀ ਸਿਖਿਆ ਗੁਰਦੇਵ ਸਿੰਘ ਅਤੇ ਬਲਜੀਤ ਸਿੰਘ ਨੂੰ ਦਿਤੀ ਹੈ।

ਉਸਤਾਦ ਹਾਫਿਜ਼ ਅਲੀ ਖਾਂ ਸਾਹਿਬ ਜੋ ਗਵਾਲੀਅਰ ਰਹਿਣ ਵਾਲੇ ਸਨ, ਉਹਨਾਂ ਰਬਾਬ ਨੂੰ ਨਵਾਂ ਰੂਪ ਦੇਕੇ ਉਸਦਾ ਨਾਮ ਸਰੋਦ ਰਖਿਆ। ਉਸਤਾਦ ਹਾਫਿਜ਼ ਅਲੀ ਖ਼ਾਂ ਸਾਹਿਬ ਦੇ ਸਯੋਗ ਸਪੁਤਰ ਉਸਤਾਦ ਅਮਜਦ ਅਲੀ ਖ਼ਾਂ ਇਸ ਵੇਲੇ ਅਪ੍ਰਮਾਨਿਕ ਸਰੋਦ ਵਾਦਕ ਹਨ ਅਤੇ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਇਨ੍ਹਾਂ ਤੋਂ ਸਰੋਦ ਵਾਦਨ ਦੀ ਸਿਖਿਆ ਗੁਰਦੇਵ ਸਿੰਘ ਨੇ ਪ੍ਰਾਪਤ ਕੀਤੀ ਹੈ।

ਕਈ ਨਵੇਂ ਸਾਜ਼ਾਂ ਦੀਆਂ ਰਚਨਾ ਹੋਈਆਂ ਹਨ ਜਿੰਨ੍ਹਾਂ ਵਿਚੋਂ "ਸੰਤੂਰ" ਭੀ ਹੈ। ਸੰਤੂਰ ਵਾਦਕ ਪੰਡਤ ਸ਼ਿਵ ਕੁਮਾਰ ਸ਼ਰਮਾ ਸੰਤੂਰ ਵਾਦਨ ਕਰਦੇ ਹਨ ਅਤੇ ਇਸ ਵਿਦਿਆ ਵਿਚ ਆਪਣਾ ਸਥਾਨ ਉਹ ਆਪ ਹੀ ਰਖਦੇ ਹਨ। ਪੰਡਤ ਜੀ ਸ੍ਰੀ ਸਤਿਗੁਰੂ ਜੀ ਦੇ ਬਹੁਤ ਪ੍ਰੇਮੀ ਹਨ। ਦੋ ਨਾਮਧਾਰੀ ਯੁਵਕ ਹਰਜਿੰਦਰ ਸਿੰਘ ਕਿਰਨਪਾਲ ਸਿੰਘ ਇਨ੍ਹਾਂ ਤੋਂ ਸੰਤੂਰ ਵਾਦਨ ਦੀ ਸਿਖਿਆ ਬੰਬਈ ਵਿਖੇ ਪ੍ਰਾਪਤ ਕਰ ਰਹੇ ਹਨ।

ਇਕ ਬਹੁਤ ਪੁਰਾਣਾਂ ਅਤੇ ਕਠਿਨਾਈ ਨਾਲ ਵਜਾਇਆ ਜਾਣ ਵਾਲਾ ਸਾਜ "ਸਾਰੰਗੀ" ਹੈ। ਇਸਦਾ ਵਾਦਨ ਉਦਯਪੁਰ ਵਾਲੇ ਪੰਡਤ ਰਾਮ ਨਾਰਾਯਣ ਜੀ ਪੂਰਨ ਅਧਿਕਾਰ ਨਾਲ ਕਰਦੇ ਹਨ। ਸਾਰੰਗੀ ਵਜਾਉਣ ਵਾਲੇ ਦਾ ਨਾਮ ਜਦੋਂ ਕੋਈ ਲਵੇਗਾ ਤਾਂ ਪੰਡਿਤ ਰਾਮ ਨਾਰਾਇਣ ਜੀ ਦਾ ਨਾਮ ਸਭ ਤੋਂ ਉਪਰ ਆਇਗਾ। ਸ੍ਰੀ ਸਤਿਗੁਰੂ ਜੀ ਦੀ ਆਗਿਆ ਨਾਲ ਦਿਲੀ ਦਾ ਨਵਯੁਵਕ, ਸੁਜੀਤ ਸਿੰਘ ਪੰਡਿਤ ਜੀ ਤੋਂ ਸਾਰੰਗੀ ਵਾਦਨ ਦੀ ਸਿਖਿਆ ਲੈ ਰਿਹਾ ਹੈ।

ਭਾਰਤ ਵਿਚ ਬੰਸਰੀ ਵਾਦਨ ਅਨਜਾਣੇ ਸਮੇਂ ਤੋਂ ਚਲਿਆ ਆ ਰਿਹਾ ਹੈ। ਇਸ ਵੇਲੇ ਪੰਡਿਤ ਹਰੀ ਪ੍ਰਸ਼ਾਦ ਜੀ ਚੌਰਸੀਆ ਸਰਵੋਚ ਬੰਸਰੀ ਵਾਦਕ ਹਨ। ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਜੰਮੂ ਵਾਲੇ ਸਤਪਾਲ ਸਿੰਘ ਜੀ ਏਨਾਂ ਬੰਸਰੀ ਵਾਦਨ ਦੀ ਸਿਖਿਆ ਪ੍ਰਾਪਤ ਕਰ ਰਹੇ ਹਨ।

ਮ੍ਰਿਦੰਗ ਦਾ ਦੂਜਾ ਨਾਮ ਪਖਾਵਜ ਹੈ। ਇਸਦਾ ਵਾਦਨ ਹੋਵੇ ਤਾ ਹੀ ਸੰਗੀਤ ਦਾ ਰਸ ਬਣਦਾ ਹੈ। ਪੁਰਾਣੇ ਸਮੇਂ ਵਿਚ ਬੜੇ ਮ੍ਰਿਦੰਗ ਵਾਦਕ ਹੋ ਚੁਕੇ ਹਨ। ਪਰ ਸਭ ਤੋਂ ਵਿਸ਼ੇਸ਼ ਸਥਾਨ ਕਦਊ ਸਿੰਘ ਜੀ ਦਾ ਮੰਨਿਆਂ ਜਾਂਦਾ ਹੈ। ਏਹ ਕੁਛ ਚਿਰ ਦਤੀਆ

(ਝਾਂਸੀ ਪਾਸ ਪੁਰਾਣੀ ਇਕ ਰਿਆਸਤ) ਮਹਾਰਾਜ ਪਾਸ ਵੀ ਰਹੇ ਹਨ। ਇਹਨਾ ਬਾਰੇ ਕਈ ਕਥਾ ਪ੍ਰਸਿਧ ਹਨ। ਇਕ ਇਹ ਕਿ ਜਦੋਂ ਏਨਾਂ ਦਾ ਅਭਿਆਸ ਕਰਨ ਨੂੰ ਚਿਤ ਕਰਦਾ ਸੀ ਤਾਂ ਬਹੁਤ ਵਾਰੀ ਏਹ ਪੱਥਰ ਦੇ ਮ੍ਰਿਦੰਗ ਤੇ ਭੀ ਅਭਿਆਸ ਕਰਦੇ ਰਹਿੰਦੇ ਸਨ ਅਤੇ ਉਸ ਮ੍ਰਿਦੰਗ ਉਪਰ ਕਿਤਨਾ ਕਿਤਨਾ ਚਿਰ ਅਭਿਆਸ ਕਰਦੇ ਰਹਿਣ ਕਰਕੇ ਉਸਤੇ ਇਹਨਾਂ ਦੀਆਂ ਉਂਗਲਾਂ ਦੇ ਨਿਸ਼ਾਨ ਪਏ ਹੋਏ ਸਨ।

ਇਸਤੋਂ ਬਿਨਾਂ ਇਕ ਇਹ ਕਥਾ ਭੀ ਸੁਣੀ ਗਈ ਹੈ ਕਿ ਇਕ ਵਾਰੀ ਰਾਜਾ ਕਿਸੇ ਗਲ ਤੋਂ ਏਨਾਂ ਨਾਲ ਨਰਾਜ਼ ਹੋ ਗਿਆ ਅਤੇ ਉਸਨੇ ਏਨਾਂ ਨੂੰ ਖੂਨੀ ਹਾਥੀ ਤੋਂ ਮਰਵਾਉਣ ਦਾ ਹੁਕਮ ਦੇ ਦਿਤਾ। ਕਦਊ ਸਿੰਘ ਨੂੰ ਪੁਛਿਆ ਗਿਆ ਕਿ ਹਣ ਤੁਹਾਡੀ ਅੰਤਮ ਇਛਾ ਕੀ ਹੈ ? ਏਨਾਂ ਕਿਹਾ ਕਿ ਮੈਨੂੰ ਮੇਰਾ ਪਖਾਵਜ (ਮ੍ਰਿਦੰਗ) ਲਿਆ ਦਿਉ। ਜਿਸ ਮੈਦਾਨ ਵਿਚ ਏਨਾਂ ਨੂੰ ਹਾਥੀ ਤੋਂ ਮਰਵਾਇਆ ਜਾਣਾ ਸੀ ਓਥੇ ਸਭ ਦਰਸ਼ਕ ਰਾਜੇ ਦੇ ਸਮੇਤ ਦੇਖ ਰਹੇ ਸਨ। ਹਾਥੀ ਛੱਡ ਦਿਤਾ ਗਿਆ ਅਤੇ ਏਧਰ ਏਨਾਂ ਨੇ ਪਖਾਵਜ ਵਾਦਨ ਅਰੰਭ ਕਰ ਦਿਤਾ। ਹਾਥੀ ਆਯਾ ਆਕੇ ਪਖਾਵਜ ਸੁਣਕੇ ਵਾਪਸ ਚਲਾ ਗਿਆ। ਕਦਊ ਸਿੰਘ ਜੀ ਨੂੰ ਕੁਝ ਨਹੀਂ ਕਿਹਾ। ਪਖਾਵਜ ਕਰਨ ਵਾਲੇ ਹੁਣ ਭੀ ਏਨਾਂ ਦਾ ਨਾਮ ਬਹੁਤ ਆਦਰ ਸਤਿਕਾਰ ਨਾਲ ਲੈਂਦੇ ਹਨ।

ਅੰਮ੍ਰਿਤਸਰ ਦੇ ਰਬਾਬੀਆਂ ਵਿਚੋਂ ਭਾਈ ਚਰਾਗ ਦੇ ਸਪੁਤਰ ਅਤੇ ਸ਼ਗਿਰਦ ਅਤੇ ਮੇਰੇ ਉਸਤਾਦ ਭਾਈ ਨਸੀਰ ਜੀ ਜਿੰਨ੍ਹਾਂ ਨਾਲ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਬਹੁਤ ਸਨੇਹ ਸੀ, ਜਿੰਨਾਂ ਨੇ ਕਿਤਨੀ ਵਾਰੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਬਾਰ ਵਿਚ ਅਨੇਕਾਂ ਧਰੁਵਪਦ ਅਤੇ ਹੋਰ ਗਾਇਕਾਂ ਨਾਲ ਪਖਾਵਜ ਵਾਦਨ ਕਰਕੇ ਸ੍ਰੀ ਸਕਿਗੁਰੂ ਜੀ ਦੀ ਪ੍ਰਸੰਨਤਾ ਪ੍ਰਾਪਤ ਕੀਤੀ, ਏਹ ਭੀ ਕਦਊ ਸਿੰਘ ਜੀ ਦੇ ਘਰਾਣੇ ਦੇ ਹੀ ਸ਼ਗਿਰਦ ਸਨ।

ਉਸਤਾਦ ਭਾਈ ਨਸੀਰ ਜੀ ਦੇ ਕਈ ਸ਼ਗਿਰਦ ਸਨ। ਜਿੰਨ੍ਹਾਂ ਵਿਚੋਂ ਇਕ ਭਾਈ ਨਿਹਾਲ ਸਿੰਘ ਭੀ ਸੀ। ਭਾਈ ਨਿਹਾਲ ਸਿੰਘ ਜੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਤਬਲਾ ਵਾਦਨ ਕਰਦੇ ਰਹੇ ਹਨ ਅਤੇ ਵਰਤਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਬਾਰ ਵਿਚ ਭੀ ਆਪਨੇ ਬਹੁਤ ਸਮਾਂ ਤਬਲਾ ਵਾਦਨ ਕੀਤਾ ਹੈ। ਇਹਨਾਂ ਦੇ ਕਈ ਸ਼ਗਿ-ਰਦ ਇਸ ਦਰਬਾਰ ਵਿਚ ਹਨ, ਜਿੰਨਾਂ ਵਿਚੋਂ ਪ੍ਰਮੁਖ ਸੁਖਵਿੰਦਰ ਸਿੰਘ(ਪਿੰਕੀ) ਹੈ। ਕਰੀਬ ਅੱਠ ਮਹੀਨੇ ਹੋਏ ਹਨ, ਕੁਛ ਚਿਰ ਬੀਮਾਰ ਰਹਿਕੇ, ਸ੍ਰੀ ਜੀਵਨ ਨਗਰ ਏਨਾਂ ਦਾ ਸਰੀਰ ਚਲ ਗਿਆ ਹੈ—

ਪਖਾਵਜ ਵਾਦਨ ਵਿਚ ਦਿਲੀ ਨਿਵਾਸੀ ਪੰਡਿਤ ਗੋਪਾਲ ਦਾਸ ਇਸ ਵੇਲੇ ਪ੍ਰਸਿਧ ਹਨ। ਅਰਜਨ ਸ਼ੇਜਵਾਲ ਜੀ ਬੰਬਈ ਵਿਚ ਮੰਨੇ ਹੋਏ ਪਖਾਵਜੀ ਹਨ। ਪਰ ਸਵਾਮੀ ਪਾਗਲ ਦਾਸ ਜੀ ਅਯੁਧਿਆ (ਉਤਰ ਪ੍ਰਦੇਸ਼) ਪਖਾਵਜ ਵਿਚ ਆਪਣਾ ਵਿਸ਼ੇਸ਼ ਸਥਾਨ ਰਖਦੇ ਹਨ।

ਇਸ ਵੇਲੇ ਭਾਰਤ ਵਿਚ ਤਬਲਾ ਵਾਦਨ ਵਿਚ ਗਤ ਤੋੜਾ ਅਤੇ ਹੋਰ ਵਿਦਿਆ ਦਾ ਕਮਾਲ ਜੋ ਬਨਾ-ਰਸ ਦੇ ਪੰਡਿਤ ਕ੍ਰਿਸ਼ਨ ਮਹਾਰਾਜ ਅਤੇ ਪੰਡਿਤ ਸ਼ਾਂਤਾ ਪ੍ਰਸ਼ਾਦ ਜੀ ਨੂੰ ਹਾਸਲ ਹੈ ਉਹ ਹੋਰ ਕਿਸੇ ਪਾਸ ਨਹੀਂ। ਉਪ੍ਰੋਕਿਤ ਸੁਖਵਿੰਦਰ ਸਿੰਘ (ਪਿੰਕੀ) ਨੇ ਆਰੰਭਿਕ ਸਿਖਿਆ ਭਾਈ ਨਿਹਾਲ ਸਿੰਘ ਜੀ ਤੋਂ ਅਤੇ ਬਾਦ ਵਿਚ ਪੰਡਿਤ ਕ੍ਰਿਸ਼ਨ ਮਹਾਰਾਜ ਜੀ ਤੋਂ ਪ੍ਰਾਪਤ ਕੀਤੀ ਹੈ।

ਭਾਰਤੀ ਨ੍ਰਿਤਯ ਕਲਾ ਦਾ ਪ੍ਰਦਰਸ਼ਨ ਕਰਨ ਵਾਲੇ ਪ੍ਰਸਿਧ ਕਲਾਕਾਰ ਪੰਡਿਤ ਬ੍ਰਿਜੂ ਮਹਾਰਾਜ ਹਨ। ਆਪ ਦਿਲੀ ਦੀ ਸੰਸਥਾ ਭਾਰਤੀਯ ਕਲਾ ਕੇਂਦਰ ਦੇ ਮੁਖੀ ਹਨ। ਨ੍ਰਿਤਯ ਕਲਾ ਆਪਦੀ ਅਪ੍ਰਮਾਣੀਕ ਹੈ। ਆਪ ਭੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰੇਮੀ ਹਨ ਅਤੇ ਇਕ ਲੜਕਾ ਅਮਰ ਸਿੰਘ ਏਨਾ ਤੋਂ ਨ੍ਰਿਤਯ ਕਲਾ ਦੀ ਸਿਖਿਆ ਪ੍ਰਾਪਤ ਕਰ ਰਿਹਾ ਹੈ।

ਨ੍ਰਿਤਯ ਕਲਾ ਦੇ ਮਹਾਨ ਵਿਦਵਾਨ ਪੰਡਤ ਦੁਰਗਾ ਲਾਲ ਜੀ ਨੇ ਭੀ ਇਸ ਕਲਾ ਵਿਚ ਬਹੁਤ



(ਸੰਤ) ਸੇਠ ਫੂਲਾ ਸਿੰਘ ਜੀ ਚਾਵਲਾ



ਬੀਬੀ ਮਹਿੰਦਰ ਕੌਰ ਸੁਪਤਨੀ ਸੇਠ ਤ੍ਰਿਲੋਕ ਸਿੰਘ ਜੀ



ਭਾਈ ਹਰਭਜਨ ਸਿੰਘ ਜੀ
ਸੇਵਾਦਾਰ ਨਾਮਧਾਰੀ ਗੁਰਦੁਆਰਾ ਚੰਗਮਈ (ਥਾਈਲੈਂਡ)



ਸੰਤ ਮਹਾਂ ਸਿੰਘ ਜੀ ਚਾਵਲਾ
ਚੰਗਮਈ (ਥਾਈਲੈਂਡ)



ਗਿਆਨੀ ਗੁਰਦਿਆਲ ਸਿੰਘ ਸਿਰਮਾ
ਸੰਪਾਦਕ, ਪ੍ਰਿੰਟਰ ਤੇ ਪਬਲਿਸ਼ਰ "ਸਤਿਜੁਗ" ਸ੍ਰੀ ਜੀਵਨ ਨਗਰ ।



ਨਿਸ਼ਕਾਮ ਸੇਵਕ ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ,
ਪ੍ਰਧਾਨ ਨਾਮਧਾਰੀ ਦਰਬਾਰ ।

ਯੋਗਤਾ ਪ੍ਰਾਪਤ ਕੀਤੀ ਹੈ ਅਤੇ ਸੰਗੀਤ ਸੰਸਾਰ ਵਿਚ ਬਹੁਤ ਪ੍ਰਸਿਧੀ ਪਾਈ ਹੈ।

ਗੁਰਬਾਣੀ ਸੰਗੀਤ—

ਸੰਗੀਤ ਆਚਾਰਯ, ਉਸਤਾਦ ਹਰਨਾਮ ਸਿੰਘ ਜੀ ਚਵਿੰਡੇ ਵਾਲੇ ਜੋ ਨਾਮਧਾਰੀ ਵਿਦਿਆਲਾ ਸ੍ਰੀ ਭੈਣੀ ਸਾਹਿਬ ਸੰਗੀਤ ਵਿਦਿਆ ਦੇ ਸਰਬ ਪ੍ਰਥਮ ਅਧਿਆਪਕ ਸਨ। ਆਪ ਕਈ ਵਾਰ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਭੀ ਜਾਂਦੇ ਰਹਿੰਦੇ ਅਤੇ ਉਥੇ ਰਬਾਬੀਆਂ ਨਾਲ ਗਾਇਨ ਵਾਦਨ ਕਰਦੇ ਰਹਿੰਦੇ। ਆਪ ਜੀ ਕਈ ਸਾਲ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਕੀਰਤਨ ਕਰਦੇ ਰਹੇ ਹਨ। ਆਪ ਵਿਲੰਬਿਤ ਲਯ ਵਿਚ ਬਹੁਤ ਦ੍ਰਿੜ੍ਹਤਾ ਨਾਲ ਗਾਇਨ ਕਰਦੇ ਸਨ। ਉਹਨਾਂ ਦੇ ਇਸ ਗੁਣ ਦੀ ਅੰਸ਼ ਮਾਤ੍ਰ ਉਨ੍ਹਾਂ ਦੇ ਸ਼ਗਿਰਦਾਂ ਵਿਚ ਭੀ ਹੈ। ਇਕ ਵਾਰੀ ਛੇ ਮਹੀਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੌਰੇ ਨਾਲ ਰਹੇ ਅਤੇ ਛਿਆਂ ਮਹੀਨਿਆਂ ਵਿਚ ਕੋਈ ਸ਼ਬਦ ਬਾਣੀ ਜਾਂ ਤਰਜ਼ ਦੇ ਰੂਪ ਵਿਚ ਦੂਜੀ ਵਾਰ ਨਹੀਂ ਪੜ੍ਹਿਆ।

ਉਸਤਾਦ ਹਰਨਾਮ ਸਿੰਘ ਜੀ, ਜਟਾਂ ਦੇ ਘਰ ਜਨਮ ਹੋਣ ਦੇ ਬਾਵਜੂਦ ਸੰਗੀਤ ਵਿਦਿਆ ਵਿਚ ਆਪਣਾ ਵਿਸ਼ੇਸ਼ ਸਥਾਨ ਰਖਦੇ ਸਨ। ਪਹਿਲਾਂ ਆਪ ਕੇਵਲ ਗੁਰਮੁਖੀ ਅਖਰਾਂ ਤੋਂ ਜਾਣੂ ਸਨ। ਗੁਰਬਾਣੀ ਪੜ੍ਹਨੀ ਅਤੇ ਗੁਰਮੁਖੀ ਵਿਚ ਲਿਖ ਲੈਣਾਂ ਹੀ ਜਾਣਦੇ ਸਨ। ਜਿਨ੍ਹਾਂ ਦਿਨਾਂ ਵਿਚ ਆਪ ਨਾਮਧਾਰੀ ਵਿਦਿਆਲਾ ਸ੍ਰੀ ਭੈਣੀ ਸਾਹਿਬ ਸੰਗੀਤ ਸਿਖਿਆ ਦੇ ਰਹੇ ਸਨ, ਓਨਾਂ ਦਿਨਾਂ ਵਿਚ ਹੀ ਆਪ ਨੇ ਉਰਦੂ ਪੜ੍ਹਿਆ ਅਤੇ ਉਸ ਵੇਲੇ ਰਾਗ ਵਿਦਿਆ ਸਬੰਧੀ, ਰਾਜਾ ਨਵਾਬ ਅਲੀ ਦੀ ਉਰਦੂ ਵਿਚ ਛਪੀ ਹੋਈ ਕਿਤਾਬ ਤੋਂ ਬਚਿਆਂ ਨੂੰ ਸਿਖਾਏ ਹੋਏ ਰਾਗਾਂ ਦੇ ਤੀਬਰ— ਕੋਮਲ ਸੁਰਾਂ ਅਤੇ ਵਖ ਵਖ ਤਾਲਾਂ ਦੀ ਜਾਣਕਾਰੀ ਕਰਾਈ।

ਆਮ ਤੌਰ ਤੇ ਆਪ ਤਾਊਸ ਵਜਾਉਂਦੇ ਹੁੰਦੇ ਸਨ ਜਾਂ ਕਦੀ ਗਾਇਨ ਕਰਨ ਵੇਲੇ ਤਾਨ ਪੂਰਾ ਲੈਂਦੇ। ਸੰਗੀਤ ਕਲਾ ਤੋਂ ਮੂਲੋਂ ਹੀ ਅਨਜਾਣ ਬਚਿਆਂ ਨੂੰ ਸੁਰ ਤਾਲ ਸ਼ਬਦ ਅਤੇ ਲਯ ਦੀ ਸਿਖਿਆ ਦੇਕੇ ਓਨਾਂ ਨੇ ਇਸ ਯੋਗ ਬਣਾ ਦਿਤਾ ਕਿ ਅੰਮ੍ਰਤਸਰ ਤੋਂ ਉਸ ਵਕਤ ਦੇ ਪ੍ਰਸਿਧ ਤਬਲਾ-ਕਾਰ ਭਾਈ ਰੱਖਾ ਜੀ ਨੇ ਆਕੇ ਬਚਿਆਂ ਨਾਲ ਪਖਾਵਜ ਦੀ ਸੰਗਤ ਕੀਤੀ ਤਦ ਰੱਖਾ ਜੀ ਮੰਨ ਗਏ ਕਿ ਇਨ੍ਹਾਂ ਬਚਿਆਂ ਜੈਸੀ ਲਯ ਦੀ ਦ੍ਰਿੜ੍ਹਤਾ ਹੋਰ ਕਿਤੇ ਨਹੀਂ ਦੇਖੀ। ਇਸੇ ਤਰਾਂ ਭਾਰਤ ਭਰ ਵਿਚ ਪ੍ਰਸਿਧ ਤਬਲਾ ਉਸਤਾਦ, ਮੀਆਂ ਕਾਦਰ ਬਖਸ਼ ਜੀ ਭੀ ਦੋ ਵਾਰ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਹਾਜਰ ਹੋਏ। ਓਨਾਂ ਭੀ ਬਚਿਆਂ ਨਾਲ ਤਬਲਾ ਵਜਾਇਆ ਅਤੇ ਲਯ ਦੀ ਦ੍ਰਿੜ੍ਹਤਾ ਦੇਖਕੇ ਬਹੁਤ ਪ੍ਰਸੰਨ ਹੋਏ।

ਉਸਤਾਦ ਹਰਨਾਮ ਸਿੰਘ ਜੀ ਨੇ ਪੰਜਾਹ ਸਾਲ ਦੀ ਉਮਰ ਵਿਚ ਸੰਸਕ੍ਰਿਤ ਪੜ੍ਹੀ। ਲਘੂ ਸਿਧਾਂਤ ਕੌਮਦੀ ਕਈ ਸੂਤ੍ਰ ਆਪਨੂੰ ਜ਼ਬਾਨੀ ਯਾਦ ਸਨ। ਕਈ ਸ਼ਬਦਾਂ ਦੇ ਮੂਲ ਕੀ ਹਨ, ਸੰਸਕ੍ਰਿਤੀ ਸੂਤ੍ਰਾਂ ਵਿਚੋਂ ਆਪ ਉਨਾਂ ਦੀ ਵਿਆਖਯਾ ਕਰਕੇ ਦਸਦੇ ਰਹਿੰਦੇ ਸਨ। ਸ੍ਰੀ ਭੈਣੀ ਸਾਹਿਬ ਤੋਂ ਉਤਰ ਵਾਲੇ ਪਾਸੇ ਕ਼ਰੀਬ ਡੇਢ ਮੀਲ ਦੀ ਦੂਰੀ ਤੇ "ਪੰਜੇਟਾ" ਨਾਮ ਦਾ ਪਿੰਡ ਹੈ। ਇਥੋਂ ਦੇ ਸੰਸਕ੍ਰਿਤ ਦੇ ਵਿਦਵਾਨ ਪੰਡਿਤ ਹਰਬੰਸ ਲਾਲ ਜੀ ਨਾਲ, ਉਸਤਾਦ ਜੀ ਬਹੁਤ ਵਾਰੀ ਸੰਸਕ੍ਰਿਤ ਭਾਸ਼ਾ ਸਬੰਧੀ ਚਰਚਾ ਕਰਦੇ ਰਹਿੰਦੇ।

ਦਿਲਰੁਬਾ (ਤਾਊਸ) ਤੇ ਤਰਬਾ ਵਜਾਉਣ ਦੀ ਕਾਢ ਉਨ੍ਹਾਂ ਦੀ ਹੈ। ਚੀਨੀ ਦੀਆਂ ਪਿਆਲੀਆਂ ਵਿਚ ਪਾਣੀ ਪਾਕੇ ਵਜਾਏ ਜਾਣ ਵਾਲੇ (ਜਲਤਰੰਗ) ਵਰਗੀ ਆਵਾਜ਼ ਨਾਲ ਤਰਬ ਵਾਦਨ ਭੀ ਬਹੁਤ ਆਨੰਦਿਤ ਕਰਦਾ ਹੈ। ਇਹ ਵਿਸ਼ੇਸ਼ ਸਿਖਿਆ ਓਨਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਕੁਛ ਹੋਰ ਬਚਿਆਂ ਨੂੰ ਭੀ ਦਿਤੀ। ਭਾਰਤ ਦੇ ਉਚ ਕੋਟੀ ਦੇ ਸੰਗੀਤ ਕਾਰ ਜਦ ਕਦੀ ਸ੍ਰੀ ਸਤਿਗੁਰੂ ਜੀ ਪਾਸ ਆਉਂਦੇ ਹਨ ਤਦ ਉਚੇਚ ਕਰਕੇ ਤਰਬ-ਵਾਦਨ ਸ੍ਰੀ ਸਤਿਗੁਰੂ ਜੀ ਪਾਸੋਂ ਸੁਣਦੇ ਹਨ ਅਤੇ ਬਹੁਤ ਪ੍ਰਸ਼ੰਸਾ ਕਰਦੇ ਹਨ। ਸ੍ਰੀ ਸਤਿਗੁਰੂ ਜੀ ਤਰਬ ਵਾਦਨ

ਐਸਾ ਕਠਿਨ ਤਾਲ ਯੁਕਤਿ ਹੈ ਜੋ ਆਪਣਾ ਪ੍ਰਮਾਣ ਆਪ ਹੀ ਹੈ।

ਉਸਤਾਦ ਹਰਨਾਮ ਸਿੰਘ ਜੀ ਕੇਵਲ ਰਾਗੀ ਹੀ ਨਹੀਂ ਸਨ। ਕਾਵਯ ਵਿਦਿਆ ਭੀ ਓਨਾਂ ਦੀ ਕਮਾਲ ਸੀ। ਜਿਨਾਂ ਦਿਨਾਂ ਵਿਚ ਸ੍ਰੀ ਭੈਣੀ ਸਾਹਿਬ ਆਪ ਵਿਦਿਆਰਥੀਆਂ ਨੂੰ ਰਾਗ ਵਿਦਯਾ ਦੀ ਸਿਖਿਆ ਦਿੰਦੇ ਰਹੇ ਹਨ, ਓਨਾਂ ਦਿਨਾਂ ਵਿਚ ਕੀਤੀਆਂ ਹੋਈਆਂ ਓਨਾਂ ਦੀਆਂ ਕਾਵਯ ਰਚਨਾਂ ਵਿਚੋਂ ਕੁਛ ਉਦਾਹਰਣ ਨਿਮਨ ਲਿਖਤ ਹਨ—

ਰਾਗ ਕਾਲੰਗੜਾ ਸੂਛ ਤਾਲ ਵਿਚ ਸਤਿਗੁਰੂ ਨਾਨਕ ਦੇਵ ਜੀ ਦੀ ਸਿਫਤ ਤਾਰ ਸੰਸਾਰ ਅਰ ਨਾਮ ਆਧਾਰ ਦੇ,

ਨਾਂਨਕ ਗੁਰੂ ਵਲੀ ਪੀਰਾਨ ਪੀਰ।
ਪਰੇ ਜੋ ਸਰਨ ਸੋਊ ਜਲਧ ਸੇ ਪਾਰ ਕੀਏ,
ਨਾਨਕ ਗੁਰੂ ਵਲੀ ਧੀਰਾਨ ਧੀਰ।
ਸਾਂਗ ਕੀ ਮੁਸ਼ਟ ਸੇ ਤਖਤ ਤਾਜੇ ਦੀਏ,
ਨਾਨਕ ਗੁਰੂ ਵਲੀ ਮੀਰਾਨ ਮੀਰ।
ਕਹਿਤ ਹਰਨਾਮ ਹਰੀ ਦੀਨਨ ਪ੍ਰਤਿਪਾਲ ਕਰੀ
ਨਾਨਕ ਗੁਰੂ ਹਰੀ ਪੀਰਾਨ ਪੀਰ।

ਰਾਗ ਸੰਧੂਰੀ ਟੋਡੀ ਝਬ ਤਾਲ ਵਿਚ ਸ੍ਰੀ ਦਸਮੇਸ਼ ਜੀ ਦੀ ਉਸਤਤਿ—

ਚਲਗੀ ਹੈ ਸੀਸ ਜਾਂਕੇ ਮਸਤਕ ਜਿਗਾ ਦਿਪੈ,
ਕਾਨੋਂ ਮੇਂ ਕੁੰਡਲ ਸੁ ਕੰਚਨ ਛਜੇ ਹੈ।
ਗੁਰ ਸਰੂਪ ਬੀਰ ਰੂਪ ਅਨੂਪ,
ਕਾਂਧੇ ਕਮਠਾ ਔ ਤਰਕਸ਼ ਸਜੇ ਹੈ।
ਹਾਥ ਪੈ ਬਾਜ ਕਟ ਅਸੀ ਸੁਕਸੀ ਹੈ,
ਆਗੇ ਹੈ, ਸਿੰਘ ਸਾਥ ਧੌਂਸਾ ਬਜੇ ਹੈ।
ਕਹਿਤ ਹਰਿਨਾਮ ਹਰੀ ਰਾਜ ਢੰਗ ਗੁਰੂ ਕਰੀ,
ਅਰੀ ਅਗਜਾਨ ਜਾਂਕੇ ਆਗੇ ਭਜੇ ਹੈ।

ਇਸੇ ਰਾਗ ਅਤੇ ਤਾਲ ਵਿਚ ਇਕ ਹੋਰ ਰਚਨਾ ਹੈ ਜਿਸ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਉਸਤਤਿ ਕੀਤੀ ਹੈ—

ਸ੍ਵੇਤ ਸਜੀ ਓਸਨੀਸ਼ ਜਿਸੇ
ਸੁਭ ਭਾਲ ਧਰਿਓ ਹੈ ਤੇਜ ਕਾਰਾ।
ਸੁੰਦਰ ਸ੍ਵੇਤ ਸੁ ਮਾਲ ਸੁਭੇ
ਦੀਰਘ ਜਾਹਿ ਗ੍ਰੀਵ ਅਪਾਰਾ।
ਸ੍ਵੇਤ ਸੁ ਬਰਨ ਸੁਭੰਗ ਸਜੇ ਹੈ
ਗਿਆਨ ਸੁ ਭਾਨ ਰਿਦੈ ਉਜਯਾਰਾ।
ਕਹਿਤ ਹਰੀ ਹਰਿਨਾਮ ਬੰਦਨਾ
ਰਾਮ ਸ੍ਰਿਰੇਸ਼ ਸੁ ਸਿੰਘਨ ਪਿਆਰਾ।

ਤਾਨ ਪੂਰਾ (ਤੰਬੂਰਾ) ਦੀ ਵਿਆਖਯਾ—

ਤਨ ਸੋ ਤੰਬੂਰਾ ਰਗ ਰਗ ਜਾਮੇਂ ਤਾਰ ਪਰੀ
ਹਾਡ ਮਾਸ ਦਾਂਤ ਪਾਤ ਵੈਰਾਟ ਸੋ ਬਖਾਨੀਏ।
ਬੋਲਤ ਜੋ ਨਾਦ ਹੋ ਅਵਾਜ ਓਅੰਕਾਰ ਜਾਣ
ਆਕਾਰ ਮਕਾਰ ਅਰਧ ਬਿੰਦ ਪਹਿਚਾਨੀਏ।
ਹਾਥ ਪਾਉਂ ਚਾਰ ਕਿਲੀ ਡਾਂਟੀ ਸੁਰਧਰੀ ਸਭ
ਤੂੰਬਰ ਸੋ ਤਾਰ ਦਾਨ ਮਾਨ੍ਹਿ ਬਖਾਨੀਏ।
ਕਹਿਤ ਹਰਿਨਾਮ ਹਰੀ ਗਾਈਏ ਸੁ ਸਭਾ ਮਧ
ਰਾਗ ਤਾਰ ਲਜ ਸੁਰ ਤੰਬੂਰ ਬਰਨ ਜਾਨੀਏ।

ਇਸਲਾਮ ਧਰਮ ਵਿਚ ਰਾਗ ਮਮਨੂਹ (ਵਰਜਿਤ) ਹੈ "ਮਿਕਸ਼ਾਤੁਲ ਮਸਾਬਿਹ" ਅਨੁਸਾਰ "ਨਾਫੀ" ਲਿਖਦਾ ਹੈ ਕਿ ਉਹ ਇਕ ਵਾਰੀ ਖਲੀਫਾ ਉਮਰ ਦੇ ਨਾਲ ਜਾ ਰਿਹਾ ਸੀ। ਰਸਤੇ ਵਿਚ ਰਾਗ ਦੀ ਅਵਾਜ਼ ਆਈ। ਸੁਣਦਿਆਂ ਹੀ ਖਲੀਫਾ ਜੀ ਨੇ ਝਟ ਕੰਨਾਂ ਵਿਚ ਉਂਗਲਾਂ ਦੇ ਲਈਆਂ। ਪੁਛਣ ਤੇ ਉਨ੍ਹਾਂ ਦਸਿਆ ਕਿ ਇਕ ਵਾਰੀ ਉਹ ਹਜ਼ਰਤ ਮੁਹੰਮਦ ਸਾਹਿਬ ਨਾਲ ਜਾ ਰਹੇ ਸਨ ਅਤੇ ਰਾਗ ਦੀ ਅਵਾਜ਼ ਸੁਣਕੇ ਹਜ਼ਰਤ ਨੇ ਕੰਨ ਬੰਦ ਕਰ ਲਏ ਸਨ।

ਔਰੰਗਜ਼ੇਬ ਬਾਦਸ਼ਾਹ ਬਾਰੇ ਏਹ ਲਿਖਿਆ ਹੈ ਕਿ ਪਿਛਲੇ ਮੁਗਲ ਬਾਦਸ਼ਾਹਾਂ ਤੋਂ ਚਲੀ ਆ ਰਹੀ ਦਰਬਾਰੀ ਰਾਗੀਆਂ ਦੀ ਪ੍ਰੰਪਰਾ ਬੰਦ ਕਰਕੇ ਸਭ ਰਾਗੀਆਂ ਨੂੰ ਛੁਟੀ ਕਰ ਦਿਤੀ। ਦੁਖੀ ਹੋਕੇ ਓਨਾਂ ਇਕ ਵਿਉਂਤ ਸੋਚੀ। ਰਾਗ ਦਾ ਜਨਾਜਾ (ਅਰਥੀ) ਬਣਾਕੇ ਓਥੋਂ ਦੀ ਹੋ ਨਿਕਲੇ ਜਿਥੇ ਔਰੰਗਜ਼ੇਬ ਬੈਠਾ ਸੀ। ਉਸਨੇ ਪੁਛਿਆ ਇਹ ਕੀ ਹੈ? ਕੋਲੋਂ ਕਿਸੇ ਨੇ ਕਿਹਾ ਕਿ ਏਹ ਰਾਗ ਦਫਨਾਉਣ ਜਾ ਰਹੇ ਹਨ। ਬਾਦਸ਼ਾਹ ਨੇ ਕਿਹਾ ਕਿ

ਇਸਨੂੰ ਡੂੰਘਾ ਟੋਆ ਪੁਟਕੇ ਦਫਨਾਉਣਾ, ਜਿਸ ਵਿਚੋਂ ਕਿਤੇ ਏਹ ਨਿਕਲ ਨਾ ਆਵੇ।

ਹਜ਼ਰਤ ਮੁਹੰਮਦ ਸਾਹਿਬ ਅਤੇ ਬਾਦਸ਼ਾਹ ਔਰੰਗਜ਼ੇਬ ਦੇ ਰਾਗ ਵਿਰੋਧੀ ਵੀਚਾਰ ਹੋਣ ਦੇ ਬਾਵਜੂਦ ਭੀ ਮੁਸਲਮਾਨਾਂ ਵਿਚ ਸੰਗੀਤਤ੍ਰ ਰੁਚੀ ਰਖਣ ਵਾਲਿਆਂ ਦੇ ਉਦਾਹਰਣ ਮਿਲਦੇ ਹਨ। ਅਰਬੀ ਅਤੇ ਯੂਨਾਨੀ ਭਾਸ਼ਾ ਵਿਚ ਸੰਗੀਤ ਦਾ ਨਾਮ "ਇਲਮ ਮੂਸੀਕੀ" ਹੈ"

ਅਰਬ ਅਤੇ ਈਰਾਨ ਆਦਿ ਦੇਸ਼ਾਂ ਵਿਚ ਸੰਗੀਤ ਕਲਾ ਦੇ ਬੜੇ ਯੋਗ ਗਾਇਕ ਅਤ ਵਾਦਕ ਹੋ ਗੁਜ਼ਰੇ ਹਨ। ਇਬ੍ਰਾਹੀਮ ਬਿਨਮਹਦੀ, ਇਬ੍ਰਾਹੀਮ ਮੂਸਲੀ ਅਤੇ ਇਸਿਰਾਕ ਇਬ੍ਰਾਹੀਮ ਆਦਿਕ ਪ੍ਰਸਿਧ ਗਵਯ ਹੋ ਚੁਕੇ ਹਨ।

ਅਰਬ ਦੀ ਇਹ ਕਹਾਣੀ ਸੰਗੀਤ ਬਾਰੇ ਦੇਣੀ ਪਾਠਕਾਂ ਲਈ ਰੁਚੀ ਦਾ ਕਾਰਨ ਬਣ ਸਕਦੀ ਹੈ। ਮੁਅਲਿਮਸਾਨੀ ਅਬੂਨਸ੍ਰ ਫਾਰਾਬੀ ਨਾਮ ਦਾ ਇਕ ਫਿਲਾਸਫਰ, ਜਿਸਨੇ 'ਕਾਨੂੰਨ' ਨਾਮਕ ਸਾਜ (ਤੰਤ ਵਾਲਾ ਇਕ ਸਾਜ) ਦੀ ਕਾਢ ਕਢੀ, ਹੋਰ ਕਈ ਵਿਦਿਆ ਤੋਂ ਬਿਨਾ ਏਹ ਸੰਗੀਤ ਤੇ ਪੂਰਨ ਅਧਿਕਾਰ ਰਖਦਾ ਸੀ। ਕਿਸੇ ਕਾਰਣ ਇਕ ਵਾਰੀ ਏਹ ਸੈਫਦੁਲਾ ਅਲੀ ਇਬਨੇਹਮਦਾਨ ਦੀ ਸਭਾ ਵਿਚ ਜਾ ਪਹੁੰਚਾ। ਓਥੇ ਵਿਦਵਾਨਾਂ ਦੀ ਗੋਸ਼ਟੀ ਹੋ ਰਹੀ ਸੀ। ਆਪਣੀ ਆਦਤ ਅਨੁਸਾਰ ਫਾਰਾਬੀ, ਤੁਰਕੀ ਸਿਪਾਹੀਆਂ ਦਾ ਪਹਿਰਾਵਾ ਰਖਦਾ ਸੀ। ਉਸਨੂੰ ਕਿਸੇ ਨੇ ਨਹੀਂ ਪਹਿਚਾਣਿਆ ਅਤੇ ਓਹ ਖੜ੍ਹਾ ਰਿਹਾ। ਸੈਫਦੌਲਾ ਨੇ ਇਸ਼ਾਰਾ ਕੀਤਾ ਕਿ ਬੈਠ ਜਾਓ। ਫਾਰਾਬੀ ਨੇ ਤੁਰਤ ਪ੍ਰਸ਼ਨ ਕੀਤਾ ਕਿ ਆਪਣੇ ਜਾਂ ਤੁਹਾਡੇ ਸਥਾਨ ਤੇ? ਸੈਫਦੌਲਾ ਨੇ ਕਿਹਾ ਆਪਣੇ ਤੇ। ਇਹ ਸੁਣਦੇ ਹੀ ਬੈਠ ਹੋਏ ਲੋਕਾਂ ਨੂੰ ਲੰਘਕੇ ਫਾਰਾਬੀ, ਸੈਫਦੌਲਾ ਦੀ ਮਸਨਦ ਉਪਰ ਜਾ ਬੈਠਾ। ਸੈਫਦੌਲਾ ਲਾਚਾਰ ਹੋਕੇ ਆਪਣੀ ਜਗ੍ਹਾ ਤੋਂ ਜਰਾ ਸਰਕ ਗਿਆ। ਜਿਵੇਂ ਜਿਵੇਂ ਉਹ ਸਰਕਦਾ ਗਿਆ, ਫਾਰਾਬੀ ਵਧਦਾ ਗਿਆ।

ਫਾਰਾਬੀ ਦੇ ਇਸ ਕਰਤਬ ਤੋਂ ਪ੍ਰੇਸ਼ਾਨ ਹੋਕੇ ਸੈਫਦੌਲਾ ਨੇ ਇਕ ਅਪ੍ਰਸਿਧ ਭਾਸ਼ਾ ਵਿਚ, ਜਿਸਨੂੰ ਓਸਦੇ ਅਹਿਲਕਾਰ ਹੀ ਸਮਝਦੇ ਸਨ, ਆਖਿਆ ਕਿ ਏਹ ਬੁਢਾ ਬਹੁਤ ਬਦਤਮੀਜ਼ ਹੈ। ਮੈਂ ਕੁਛ ਵਿਸ਼ੇਸ਼ ਗਿਆਨ ਇਸਤੋਂ ਲੈਣਾ ਚਾਹੁੰਦਾ ਹਾਂ। ਮੈਂ ਪੁਛਾਂਗਾ ਜੇ ਇਸਨੇ ਠੀਕ ਉਤਰ ਨਾ ਦਿਤਾ ਤਦ ਇਸਨੂੰ ਜੀਵਨ ਦੇ ਭਾਰ ਤੋਂ ਹੋਲਾ ਕਰ ਦੇਣਾਂ।

ਅਬੂਨਸ੍ਰ ਫਾਰਾਬੀ ਨੇ ਤੁਰੰਤ ਉਸੇ ਭਾਸ਼ਾ ਵਿਚ ਉਤ੍ਰ ਦਿਤਾ ਕਿ ਹਜ਼ੂਰ ਸਬਰ ਕਰੋ ਅਤੇ ਇਸਦੇ ਫਲ ਦੀ ਉਡੀਕ ਕਰੋ। ਸੈਫਦੌਲਾ ਨੇ ਆਸ਼ਚਰਯ ਹੋਕੇ ਪੁਛਿਆ ਕਿ ਤੁਸੀਂ ਏਹ ਭਾਸ਼ਾ ਭੀ ਜਾਣਦੇ ਹੋ? ਫਾਰਾਬੀ ਨੇ ਕਿਹਾ ਮੈਂ ੭੦ ਭਾਸ਼ਾ ਤੋਂ ਭੀ ਵਧ ਜਾਣਦਾ ਹਾਂ। ਸੈਫੁਦੌਲਾ ਤੇ ਫਾਰਾਬੀ ਦਾ ਬਹੁਤ ਪ੍ਰਭਾਵ ਪਿਆ। ਉਸ ਸਮੇਂ ਅਬੂਨਸ੍ਰ ਫਾਰਾਬੀ ਬੈਠੇ ਹੋਏ ਵਿਦਵਾਨਾਂ ਨਾਲ ਚਰਚਾ ਕਰਨ ਲਗ ਪਿਆ। ਐਸੀ ਚਰਚਾ ਹੋਈ ਕਿ ਸਭ ਵਿਦਵਾਨ ਉਸਤੋਂ ਹਾਰਕੇ ਚੁਪ ਕਰਕੇ ਬੈਠ ਗਏ। ਓਹ ਬੋਲੀ ਗਿਆ। ਲੋਕ ਸੁਣਦੇ ਗਏ ਅਤੇ ਉਸਦੇ ਵੀਚਾਰ ਕਲਮਬੰਦ ਕਰਦੇ ਗਏ।

ਇਹ ਦੇਖਕੇ ਸੈਫੁਦੌਲਾ ਨੇ ਸਭਨਾਂ ਨੂੰ ਉਠਾ ਦਿਤਾ ਅਤੇ ਫਾਰਾਬੀ ਨੂੰ ਖਾਣ ਪੀਣ ਨੂੰ ਪੁਛਿਆ। ਨਾਂਹ ਦਾ ਉਤਰ ਸੁਣਕੇ ਸੈਫੁਦੌਲਾ ਨੇ ਪੁਛਿਆ ਕਿ ਗਾਣਾ ਸੁਣੋਂਗੇ? ਫਾਰਾਬੀ ਨੇ ਕਿਹਾ ਹਾਂ। ਤੁਰੰਤ ਬੜੇ ਅਛੇ ੨ ਗਵਯੇ ਆਏ ਅਤੇ ਜੀ ਤੋੜ ੨ ਗਾਏ। ਫਾਰਾਬੀ ਨੇ ਕਿਸੇ ਨੂੰ ਨਹੀਂ ਬਖਸ਼ਿਆ। ਇਸਤੋਂ ਝੁੰਜਲਾਕੇ ਸੈਫੁਦੌਲਾ ਨੇ ਕਿਹਾ ਕਿ ਤੁਸੀਂ ਆਪ ਹੀ ਕੁਛ ਕਮਾਲ ਦਿਖਾਓ। ਫਾਰਾਬੀ ਨੇ ਆਪਣੀ ਕਮਰ ਵਿਚੋਂ ਬਧੀ ਹੋਈ ਥੈਲੀ ਕਢੀ। ਉਸ ਵਿਚੋਂ ਦੋ ਲਕੜਾਂ ਕਢਕੇ ਉਨਾਂ ਨੂੰ ਵਜਾਉਣਾ ਸ਼ੁਰੂ ਕੀਤਾ। ਏਹ ਵਾਜਾ ਸੁਣਕੇ ਬੈਠੇ ਹੋਏ ਸਭ ਲੋਕ ਹਸਣ ਲਗ ਪਏ। ਥੋੜੇ ਚਿਰ ਬਾਅਦ ਇਹਨਾਂ ਲਕੜੀਆਂ ਨੂੰ ਉਸਨੇ ਦੂਜੀ ਤਰਤੀਬ ਨਾਲ ਵਜਾਉਣਾ ਸ਼ੁਰੂ ਕੀਤਾ ਤਦ ਲੋਕੀ ਬੇਹੋਸ਼ ਹੋ ਗਏ ਅਤੇ ਰੋਣ ਲਗ ਪਏ, ਫੇਰ ਸਭ ਸੌਂ ਗਏ ਅਤੇ ਅਬੂਨਸ੍ਰ ਫਾਰਾਬੀ ਓਥੋਂ ਗਾਇਬ ਹੋ ਗਿਆ। ਅਰਬ ਲੋਕਾਂ ਵਿਚ ਇਕ ਖਾਸ ਕਿਸਮ ਦਾ ਨਾਚ ਨਚਣ ਦਾ ਰਿਵਾਜ ਭੀ ਸ਼ੁਰੂ ਹੋਇਆ ਸੀ। ਜਿਸਤੋਂ ਲੋਕ ਬੜੇ ਪ੍ਰਭਾਵਿਤ ਹੁੰਦੇ ਸਨ।

ਓਥੋਂ ਦੀ ਬੋਲੀ ਵਿਚ ਇਸ "ਨਾਚ" ਦਾ ਨਾਮ "ਕਰਜ" ਲਿਆ ਜਾਂਦਾ ਸੀ।

ਲਿਖਣ ਤੋਂ ਭਾਵ ਹੈ ਕਿ ਇਸਲਾਮ ਧਰਮ ਦੇ ਆਚਾਰਯਾਂ ਦੇ ਰਾਗ ਵਿਰੋਧੀ ਵੀਚਾਰਾਂ ਦੇ ਬਾਵਜੂਦ ਮੁਸਲਮਾਨਾਂ ਵਿਚ ਰਾਗ ਦਾ ਸ਼ੌਕ ਅਤੇ ਇਸ ਕਲਾ ਦੀ ਅਸਚਰਯ ਕਰ ਦੇਣ ਵਾਲੀ ਯੋਗਤਾ ਵੇਖੀ ਗਈ ਹੈ।

ਭਾਵੇਂ ਸ਼ਰਈ ਮੁਸਲਮਾਨਾਂ ਦੇ ਵੀਚਾਰ ਐਸੇ ਸਨ ਪਰ ਆਪਣੇ ਪ੍ਰਚਾਰ ਦੌਰੇ ਅਰੰਭ ਕਰਦਿਆਂ ਹੀ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੇ ਭਾਈ ਮਰਦਾਨਾਂ ਜੀ ਨੂੰ ਨਾਲ ਲਿਆ। ਜੋ ਉਮਰ ਭਰ ਸੇਵਾ ਅਤੇ ਪ੍ਰੇਮ ਭਾਵਨਾਂ ਨਾਲ ਗੁਰੂ ਜੀ ਦੇ ਹਜ਼ੂਰ ਗੁਰੂ ਜੀ ਦੀ ਉਚਾਰੀ ਹੋਈ ਬਾਣੀ ਦਾ ਕੀਰਤਨ ਕਰਦੇ ਰਹੇ। ਏਸੇਤਰ੍ਹਾਂ ਬਾਅਦ ਦੇ ਸਤਿਗੁਰਾਂ ਹਜ਼ੂਰ ਭੀ ਭਾਈ ਮਰਦਾਨਾ ਜੀ ਦੀ ਵੰਸ਼ ਜਾਂ ਸੰਪਰਦਾਯ ਦੇ ਰਬਾਬੀ ਕੀਰਤਨ ਕਰਦੇ ਰਹੇ।

ਰਬਾਬ ਦੇ ਤਾਰ ਜਾਂ ਤੰਦ ਹੁੰਦੇ ਹਨ। ਕਿਸੇ ਇਕ ਗਰੰਥ ਵਿਚ ਇਸਨੂੰ "ਰਾਵਣ ਵੀਣਾ" ਭੀ ਲਿਖਿਆ ਹੈ। ਦੋ ਪ੍ਰਕਾਰ ਦੇ ਰਬਾਬ ਵਾਦਨ ਕੀਤੇ ਜਾਂਦੇ ਰਹੇ ਹਨ। ਇਕ ਉਹ ਜਿਨ੍ਹਾਂ ਦੇ ਸੂਰ ਲਭਣ ਦੀ ਸਹੂਲਤ ਵਾਸਤੇ ਬੰਦ ਲਗਾਏ ਜਾਂਦੇ ਹਨ। ਦੂਜੇ ਹਨ ਦੂਹੇ ਬਿਨਾਂ ਬੰਦਾਂ ਤੋਂ। ਗੁਰੂ ਅਰਜਨ ਦੇਵ ਜੀ ਦੇ ਸਮੇਂ ਜਦੋਂ ਸੱਤਾ ਤੇ ਬਲਵੰਡ ਰਬਾਬੀਆਂ ਨੂੰ ਅਭਿਮਾਨ ਹੋ ਗਿਆ ਤਦ ਗੁਰੂ ਜੀ ਨੇ ਸਿਖਾਂ ਨੂੰ ਰਾਗ ਦੀ ਬਖਸ਼ਸ਼ ਦਾ ਵਰਦਾਨ ਦਿਤਾ। ਫੇਰ ਭੁਲ ਬਖਸ਼ਾਕੇ ਏਹ ਰਬਾਬੀ ਗੁਰੂ ਜੀ ਦੇ ਹਜ਼ੂਰ ਰਹਿੰਦੇ ਰਹੇ ।

ਆਦਿ ਸ੍ਰੀ ਗ੍ਰੰਥ ਵਿਚ ਰਾਮਕਲੀ ਦੀ ਤੀਜੀ ਵਾਰ ਏਨਾਂ ਰਬਾਬੀਆਂ ਦੀ ਮਨੋਹਰ ਰਚਨਾ ਹੈ।

ਆਦਿ ਸ੍ਰੀ ਗ੍ਰੰਥ ਸਾਹਿਬ ਵਿਚ ਛੇ ਸਤਿਗੁਰਾਂ ਦੀ ਬਾਣੀ ਹੈ ਅਤੇ ਏਹ ਬਾਣੀ ੩੧ ਰਾਗਾਂ ਵਿਚ ਹੈ। ਜੋ ਬਾਣੀ ਜਿਸ ਰਾਗ ਵਿਚ ਉਚਾਰਨ ਕੀਤੀ ਹੋਈ ਹੈ, ਉਸ ਨੂੰ ਓਸੇ ਵਿਚ ਗਾਇਨ ਕੀਤਾ ਜਾਵੇ, ਇਸ ਨਿਯਮ ਨੂੰ ਉਤਸਾਹਿਤ ਕਰਨ ਹਿਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਵਿਖ ੧੯੯੧ (੧੯੩੪ ਈਸਵੀ) ਵਿਖੇ ਇਕ ਮਹਾਨ ਸੰਗੀਤ ਦ੍ਰਬਾਰ ਕੀਤਾ ਸੀ। ਇਸ ਦਾ ਨਾਮ "ਗੁਰਮਤ ਸੰਗੀਤ ਸੰਮੇਲਨ" ਰਖਿਆ ਸੀ। ਹਿੰਦੂ, ਸਿਖ ਅਤੇ ਮੁਸਲਮਾਨ, ਸਭਨਾ ਨੇ ਇਸ ਵਿਚ ਭਾਗ ਲਿਆ ਸੀ। ਇਸ ਸਮੇਲਨ ਵਿਚ ਇਕ ਨਿਯਮ ਏਹ ਸਥਾਪਨ ਕੀਤਾ ਗਿਆ ਸੀ ਕਿ ਜਿਸ ਰਾਗ ਵਿਚ ਬਾਣੀ ਉਚਾਰੀ ਗਈ ਹੈ ਉਸੇ ਵਿਚ ਗਾਇਨ ਕੀਤੀ ਜਾਵੇ। ਦੂਜਾ ਏਹ ਸੀ ਕਿ ਤੰਤ ਵਾਲੇ ਸਾਜ ਦੀ ਸੰਗਤ ਹੋ ਸਕਦੀ ਹੈ ਅਤੇ ਤਬਲੇ ਦੀ ਹੋ ਸਕਦੀ ਹੈ। ਹਾਰਮੋਨੀਅਮ ਵਾਜਾ ਨਹੀਂ ਵਰਤਿਆ ਜਾ ਸਕਦਾ।

ਕੇਵਲ ਤੰਤ ਵਾਲੇ ਸਾਜ ਦੀ ਸੰਗਤ ਨਾਲ ਗਾਉਣ ਦਾ ਅਭਯਾਸ ਬਹੁਤ ਥੋੜੇ ਰਾਗੀਆਂ ਨੂੰ ਸੀ। ਜਿਸ ਕਰਕੇ ਬੜੇ ਪ੍ਰਸਿਧ ਅਤੇ ਉਚ ਕੋਟੀ ਦੇ ਰਾਗੀ ਰਬਾਬੀਆਂ ਨੂੰ ਬਹੁਤ ਕਠਿਨਾਈ ਸਾਮਣ ਆਈ।

ਰਾਗੀਆਂ ਦੀ ਪ੍ਰੀਖਿਆ ਕਰਨ ਵਾਸਤੇ ਚਾਰ ਵਿਦਵਾਨ ਜਜ ਥਾਪੇ ਗਏ ਸਨ। ਜਿਨ੍ਹਾਂ ਵਿਚੋਂ, ਮਹਾਨ ਕੋਸ਼ ਦੇ ਕਰਤਾ ਭਾਈ ਸਾਹਿਬ ਕਾਨ੍ਹ ਸਿੰਘ ਜੀ ਨਾਭੇ ਵਾਲੇ ਅਤੇ ਅੰਬਾਲੇ ਦੇ ਪ੍ਰਸਿਧ ਰਈਸ ਮੁਕੰਦ ਸਿੰਘ ਜੀ ਭੀ ਸਨ। ਸ੍ਰ. ਮੁਕੰਦ ਸਿੰਘ ਜੀ ਰਾਗ ਵਿਦਿਆ ਦੀ ਬਹੁਤ ਪਹਿਚਾਨ ਕਰਨ ਵਾਲੇ ਸਨ ਅਤੇ ਆਪ ਭੀ ਗਾਉਣ ਦੀ ਸਮਰਥਾ ਰਖਦੇ ਸਨ।

ਇਸ ਪ੍ਰੀਖਿਆ ਵਿਚ ਉਸਤਾਦ ਹਰਨਾਮ ਸਿੰਘ ਜੀ(ਠੱਟਾ ਟਿਬਾ ਜ਼ਿ. ਕਪੂਰਥਲਾ)ਦੇ ਪਹਿਲੇ ਸਥਾਨ ਭਾਈ ਲਾਲ ਜੀ ਰਬਾਬੀ ਸ੍ਰੀ ਅੰਮ੍ਰਿਤਸਰ ਦੂਜੇ, ਅਤੇ ਭਾਈ ਸਮੁੰਦ ਸਿੰਘ ਜੀ ਰਾਗੀ ਨਨਕਾਣਾ ਸਾਹਿਬ ਤੀਜੇ ਸਥਾਨ ਤੇ ਆਏ। ਦੂਜੇ ਸਥਾਨ ਤੇ ਔਣ ਵਾਲੇ ਭਾਈ ਲਾਲ ਜੀ, ਅਪਣੇ ਸਮੇਂ ਦੇ ਉਚ ਕੋਟੀ ਦੇ ਗਾਇਕ ਤੇ ਰਬਾਬੀ ਹੋ ਚੁਕੇ ਹਨ। ਪਰ ਤੰਤ ਵਾਦਣ ਨਾਲ ਅਭਿਜਾਸ ਨਾਂ ਹੋਣ ਕਰਕੇ ਏਹਨਾਂ ਨੂੰ ਦੂਜਾ ਸਥਾਨ ਪ੍ਰਾਪਤ ਹੋਇਆ।

ਤਬਲੇ ਦੀ ਸੰਗਤ ਉਸਤਾਦ ਭਾਈ ਨਸੀਰ ਜੀ ਅਤੇ ਭਾਈ ਮਲੰਗ ਜੀ ਨੇ ਸਭਨਾਂ ਨਾਲ ਕੀਤੀ।

ਗੁਰੂ ਘਰ ਵਿਚ ਰਬਾਬੀਆਂ ਰਾਗੀਆਂ ਦੀ ਚਲੀ ਆ ਰਹੀ ਕੀਰਤਨ ਪ੍ਰਥਾ ਨੂੰ ਹਾਨੀ ਹੁੰਦੀ ਦੇਖ ਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਦੇ ਦ੍ਰਬਾਰ ਦੀ ਸੰਪ੍ਰਦਾਜ ਦੇ ਪ੍ਰਸਿਧ ਵਿਦਵਾਨ ਭਾਈ ਤਾਬਾ ਜੀ ਅਤੇ ਭਾਈ ਨਸੀਰ ਜੀ ਨੂੰ ਸ੍ਰੀ ਭੈਣੀ ਸਾਹਿਬ ਬੁਲਾਇਆ। ਸ੍ਰੀ ਭੈਣੀ ਸਾਹਿਬ ਵਿਦਿਆਲੇ ਦੇ ਵਿਦਿਆਰਥੀਆਂ ਨੂੰ ਦ੍ਰਬਾਰ ਸਾਹਿਬ ਦੀ ਪ੍ਰੰਪਰਾਇਕ ਢੰਗ ਨਾਲ ਗਾਏ ਜਾਣ ਵਾਲੇ ਸ਼ਬਦ ਛੰਤ ਪਉੜੀਆਂ ਆਦਿਕ ਦੀ ਸਿਖਿਆ ਅਤੇ ਇਹਨਾਂ ਨਾਲ ਤਬਲਾ ਵਾਦਨ ਵਿਸ਼ੇਸ਼ ਢੰਗ ਨਾਲ ਕੀਤੇ ਜਾਣ ਦੀ ਸਿਖਲਾਈ ਕਰਵਾਈ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬਹੁਤ ਵਾਰੀ ਕਈ ਹੋਰ ਰਬਾਬੀਆਂ ਨੂੰ ਅੰਮ੍ਰਿਤਸਰ, ਤੋਂ ਬੁਲਾਕੇ ਉਹਨਾਂ ਪਾਸੋਂ ਪੁਰਾਤਨ ਰੀਤਾਂ, ਚੌਂਕੀਆਂ ਦੇ ਢੰਗ ਅਤੇ ਗੁਰਬਾਣੀ ਦੇ ਕਈ ਸ਼ਬਦ ਸੁਣਦੇ ਰਹਿੰਦੇ ਸੀ। ਉਹਨਾਂ ਦੀ ਕਿਰਪਾ ਨਾਲ ਓਹੋ ਮਰਜ਼ਾਦਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਦ੍ਰਬਾਰ ਵਿਚ ਪੂਰੀ ਤਰ੍ਹਾਂ ਕਾਇਮ ਰਖੀ ਹੋਈ ਹੈ। ਆਪ ਇਸ ਮਰਜ਼ਾਦਾ ਅਨੁਸਾਰ ਗਾਯਨ ਅਤੇ ਵਾਦਨ ਬਹੁਤ ਸੁੰਦਰ ਕਰਦ ਹਨ । ਅਤੇ ਆਪ ਜੀ ਦੀ ਕਿਰਪਾ ਨਾਲ ਕਈ ਸੰਗੀਤ ਵਿਦਿਆਰਥੀ ਇਸ ਪ੍ਰੰਪਰਾ ਤੋਂ ਸਿਖਜਤ ਹੋ ਰਹੇ ਹਨ। ਭਾਵੇਂ ਆਪਣੇ ਮੂਲ ਸਥਾਨ ਤੇ ਇਹ ਮਰਜ਼ਾਦਾ ਅਸਤ ਵਿਅਸਤ ਹੋ ਚੁਕੀ ਹੈ ਪਰ ਸਤਿਗੁਰੂ ਜੀ ਦੇ ਦ੍ਰਬਾਰ ਵਿਚ ਇਹ ਜਿਉਂ ਕੀ ਤਿਉਂ ਹੈ।

ਸਤਿਗੁਰੂ ਨਾਨਕ ਦੇਵ ਜੀ ਤੋਂ ਲੈਕੇ ਜਿਨਾਂ ਸਤਿਗੁਰਾਂ ਨੇ ਬਾਣੀ ਰਚੀ ਹੈ ਉਹਨਾਂ ਬਹੁਤੀ ਵਿਆਖਿਆ ਰਾਗਾਂ ਦੀ ਨਹੀਂ ਕੀਤੀ ਤਾਂ ਵੀ ਅਪਣੀ ਇਛਾ ਅਨੁਸਾਰ ਕਿਤੇ ਕਿਤੇ ਇਕੋ ਸ਼ਬਦ ਦੋ ਰਾਗਾਂ ਵਿਚ ਵਰਨਣ ਕਰ ਦਿਤਾ ਹੈ। ਜੈਸਾ ਕਿ ਸੂਹੀ ਵਿਚ "ਇਕ ਕੋਟ ਪੰਚ ਸਿਕਦਾਰ" ਸ਼ਬਦ 'ਸੂਹੀ ਲਲਿਤ' ਵਿਚ ਲਿਖਿਆ ਹੈ। ਗਾਉਣ ਵਾਲੇ ਜਾਣਦੇ ਹਨ ਕਿ ਸੂਹੀ ਲਲਿਤ ਦਾ ਮੇਲ ਆਸਾਨ ਨਹੀਂ। ਭਾਈ ਤਾਬਾ ਜੀ ਇਸ ਨੂੰ ਬੜੇ ਸੁੰਦਰ ਢੰਗ ਨਾਲ ਗਾਉਣ ਕਰਦੇ ਸਨ। ਜਿਸ ਦਾ ਰੂਪ ਲੇਖਕ ਨੂੰ ਪੂਰੀ ਤਰ੍ਹਾਂ ਯਾਦ ਹੈ।

ਛੰਦਾਂ ਅਤੇ ਪਉੜੀਆਂ ਨਾਲ ਵੱਖ ਵੱਖ ਰਾਗਾਂ ਅਨੁਸਾਰ ਤਬਲਾ ਵਾਦਨ ਦੀ ਵਿਧੀ ਉਸਤਾਦ ਭਾਈ ਨਸੀਰ ਜੀ ਨੇ ਲੇਖਕ ਨੂੰ ਦਸੀ ਹੈ। ਭਾਈ ਨਸੀਰ ਜੀ ਕਈ ਕਠਿਨ ਤਾਲਾਂ ਵਿਚ ਬੜੀ ਮਧੁਰ ਸੁਰ ਨਾਲ ਬੜੀਆਂ ਸੁੰਦਰ ਬੰਦਸ਼ਾਂ ਗਾਇਨ ਕਰਦੇ ਹੁੰਦੇ ਸਨ।

ਜਿਸ ਤਰ੍ਹਾਂ ਉਤਰ ਅਤੇ ਦਖਣ ਭਾਰਤ ਦੇ ਰਾਗਾਂ ਦੇ ਨਾਮ ਵੱਖ ਵੱਖ ਹਨ। ਉਤਰ ਵਿਚ "ਮਾਲ ਕੌਂਸ" ਪ੍ਰਸਿਧ ਰਾਗ ਨੂੰ ਦਖਣ ਵਿਚ "ਹਿਡੋਲਮ" ਆਖਿਆ ਜਾਂਦਾ ਹੈ।

ਹਿੰਡੋਲ ਅਤੇ ਮਾਲਕੋਂਸ ਦੇ ਪੰਜ ਪੰਜ ਸੁਰ ਹਨ ਅਤੇ ਹੈਨ ਭੀ ਇਕੋ ਹੀ। ਪਰ ਏਹ ਸੁਰ ਹਿੰਡੋਲ ਵਿਚ ਤੀਬ੍ਰ ਅਤੇ ਮਾਲਕੋਂਸ ਵਿਚ ਕੋਮਲ ਲਗਾਏ ਜਾਂਦੇ ਹਨ। ਦਖਣ ਭਾਰਤ ਦੀ ਗਾਇਕੀ ਭੀ ਸ਼ਾਸਤ੍ਰ ਅਨੁਸਾਰ ਨਿਯਮ ਬੱਧ ਹੈ ਪਰ ਉਹ ਭਾਰਤ ਨਾਲ ਮੇਲ ਨਹੀਂ ਖਾਂਦੀ। ਬਹੁਤ ਪ੍ਰਾਚੀਨ ਗ੍ਰੰਥ ਭਾਵੇਂ ਇਸ ਸਮੇਂ ਉਪਲਬਧ ਨਹੀਂ ਹਨ। ਸਾਰੰਗ ਦੇਵ ਦਾ ਲਿਖਿਆ ਹੋਇਆ ਕ਼ਰੀਬ ੭੦੦ ਸਾਲ ਪੁਰਾਣਾ ਸੰਗੀਤ ਰਤਨਾ ਕਰ ਹੈ। ਪਰ ਇਸ ਨੂੰ ਵਰਤਮਾਨ ਕਾਲ ਦੇ ਵਿਦਵਾਨ ਪੂਰਾ ਸਮਝਣ ਤੋਂ ਅਸਮਰਥ ਹਨ। ਜਿਨ੍ਹਾਂ ਨੇ ਸੰਗੀਤ ਰਤਨਾਕਰ ਤੋਂ ਜਾਣਕਾਰੀ ਪ੍ਰਾਪਤ ਕਰਕੇ ਗ੍ਰੰਥ ਲਿਖੇ ਹਨ, ਉਨ੍ਹਾਂ ਦੇ ਮਤ ਸਾਰ ਦੇ ਸਾਰੇ ਆਪਸ ਵਿਚ ਨਹੀਂ ਮਿਲਦੇ। ਜੈਸਾ ਕਿ ਕਿਸੇ ਇਕ ਵਿਦਵਾਨ ਨੇ ਇਕ ਰਾਗ ਦੇ ਜੋ ਸੁਰ ਨਿਸ਼ਚਿਤ ਕਰ ਦਿਤੇ, ਦੂਜੇ ਨੇ ਉਨ੍ਹਾਂ ਨਾਲ ਅਪਣੇ ਗ੍ਰੰਥ ਵਿਚ ਅਸਹਿਮਤੀ ਲਿਖ ਦਿਤੀ ਹੈ। ਇਸ ਦਾ ਕਾਰਨ ਸਮੇਂ ਦੇ ਨਾਲ ਨਾਲ ਵੀਚਾਰਾਂ ਦਾ ਪਰਿਵਤਨ ਹੋ ਸਕਦਾ ਹੈ। ਕਈ ਰਾਗਾਂ ਨੂੰ ਪ੍ਰਚਲਿਤ ਰਿਵਾਜ ਅਨੁਸਾਰ ਗਾਏ ਜਾਣ ਤੇ ਵਿਦਵਾਨਾਂ ਵਲੋਂ ਮਾਨਤਾ ਮਿਲ ਗਈ ਹੈ। ਹਿੰਡੋਲ ਬਾਰੇ "ਲਖਜ ਸੰਗੀਤ" ਦੇ ਲੇਖਕ ਅਨੁਸਾਰ ਧੈਵਤ ਸੁਰ ਵਾਦੀ ਹੈ ਕਿਉਂਕਿ ਇਹ ਰਾਗ ਸੁਬ੍ਹਾ ਦੇ ਵਕਤ ਗਾਇਆ ਜਾਣ ਵਾਲਾ

ਹੈ, ਪਰ ਕੁਛ ਵਿਦਵਾਨ ਗੰਧਾਰ ਨੂੰ ਵਾਦੀ ਮੰਨਦੇ ਹਨ ।

ਪੰਜਾਬ ਦੀ ਗਾਇਕੀ ਅਨੁਸਾਰ ਭੀ ਕੁਛ ਕੁਛ ਰਾਗ ਐਸੇ ਸਨ ਜਿਹਨਾਂ ਦਾ ਏਥੋਂ ਦੀ ਰਿਵਾਇਤ ਅਨੁਸਾਰ ਕਿਸੇ ਸੁਰ ਜਾਂ ਢੰਗ ਦਾ ਭਾਰਤੀ ਸੰਗੀਤ ਨਾਲ ਮੇਲ ਨਹੀਂ ਸੀ।

ਅੰਮ੍ਰਿਤਸਰ ਦੇ ਰਬਾਬੀਆਂ ਅਤੇ ਪੰਜਾਬ ਦੇ ਦੂਜੇ ਘਰਾਣੇ ਦੀ ਗਾਇਕੀ ਦੀ ਰਾਗਾਂ ਦੇ ਸੁਰਾਂ ਬਾਰੇ ਮਾਨਤਾ ਕਿਤੇ ਕਿਤੇ ਮਿਲਦੀ ਸੀ। ਭਾਵੇਂ ਇਹ ਆਮ ਹਿੰਦੁਸਤਾਨੀ ਸੰਗੀਤ ਤੋਂ ਕੁਛ ਫਰਕ ਵਾਲੀ ਹੀ ਸਮਝੀ ਜਾਂਦੀ ਸੀ।

ਦਰਬਾਰੀ ਕਾਨੜੇ ਦੀ ਰਚਨਾ ਤਾਨਸੈਨ ਜੀ ਦੀ ਕੀਤੀ ਦਸੀ ਜਾਂਦੀ ਹੈ । ਉਹਨਾਂ ਨੇ ਕਿਸ ਕਿਸ ਰਾਗ ਦੇ ਕਿਹੜੇ ੨ ਅੰਸ਼ ਲੈਕੇ ਇਸ ਦੀ ਰਚਨਾ ਕੀਤੀ ਹੈ ਇਹ ਉਹੀ ਜਾਣਦੇ ਸਨ । ਪੰਜਾਬ ਵਿਚ ਦਰਬਾਰੀ ਕਾਨੜਾ ਸ਼ੁਧ ਧੈਵਤ ਨਾਲ ਗਾਇਨ ਕੀਤਾ ਜਾਂਦਾ ਰਿਹਾ ਹੈ ਜਦੋਂ ਕਿ ਤਾਨਸੈਨ ਜੀ ਨੇ ਇਸਦੀ ਰਚਨਾ ਕੋਮਲ ਧੈਵਤ ਨਾਲ ਕੀਤੀ ਹੈ। ਇਸ ਦਾ ਪ੍ਰਮਾਣ "ਸੰਗੀਤ ਕਾਦੰਬਿਨੀ" ਪੁਸਤਕ ਵਿਚੋਂ ਮਿਲਦਾ ਹੈ।

ਆਦਿ ਬਾਣੀ ਵਿਚ ਕੁਛ ਰਾਗ ਐਸੇ ਹਨ ਜਿਨ੍ਹਾਂ ਦੇ ਨਾਮ ਭਾਰਤੀਜ ਸੰਗੀਤ ਗ੍ਰੰਥਾਂ ਵਿਚ ਆਮ ਕਰਕੇ ਦੇਖਣ ਵਿਚ ਨਹੀਂ ਆਉਂਦੇ।

ਆਸਾ, ਮਾਝ, ਸੂਹੀ, ਵਡਹੰਸ, ਅਤੇ ਮਾਰੂ, ਖਾਸ ਕਰਕੇ ਵਰਣਨ ਯੋਗ ਹਨ। ਭਾਈ ਕਾਨ੍ਹ ਸਿੰਘ ਜੀ ਨੇ'ਮਾਰੂ' ਨੂੰ ਖਾੜਵ(ਸ਼ਾੜਵ) ਲਿਖਿਆ ਹੈ ਅਤੇ ਮਾਰਵਾ ਠਾਟ ਦਾ ਰਾਗ ਦਸਿਆ ਹੈ ਪਰ ਅੰਮ੍ਰਿਤ-ਸਰ ਦੇ ਰਬਾਬੀ ਇਸਨੂੰ ਸੰਪੂਰਨ ਗਾਇਆ ਕਰਦੇ ਸਨ। ਭਾਈ ਸਾਹਿਬ ਕਿਸੇ ਹੋਰ ਗ੍ਰੰਥ ਦਾ ਜ਼ਿਕਰ ਭੀ ਕੀਤਾ ਹੈ। ਜਿਸ ਵਿਚ ਇਸ ਨੂੰ ਸੰਪੂਰਨ ਲਿਖਿਆ ਹੈ। ਮਾਝ ਰਾਗ ਬਾਬਤ "ਬੁਧ ਪ੍ਰਕਾਸ਼ ਦਰਪਨ" ਗ੍ਰੰਥ ਦਾ ਹਵਾਲਾ ਦਕੇ ਭਾਈ ਕਾਨ੍ਹ ਸਿੰਘ ਜੀ ਨੇ ਇਸ ਵਿਚ ਗੰਧਾਰ ਅਤੇ ਨਿਸ਼ਾਧ ਦੋਵੇਂ ਸੁਰ ਕੋਰ ਕੋਮਲ ਤੀਬ੍ਰ ਤੇ ਬਾਕੀ ਪੰਜੇ ਲਗਾਏ ਜਾਂਦੇ ਲਿਖੇ ਹਨ। ਅੰਮ੍ਰਿਤਸਰ ਦੇ ਰਬਾਬੀਆਂ ਦਾ ਮਾਝ ਰਾਗ ਇਸ ਅਨੁਸਾਰ ਸਹੀ ਹੈ। ਇਹਨਾਂ ਰਾਗਾਂ ਦੀ ਗਾਇਕੀ ਜੋ ਅੰਮ੍ਰਿਤਸਰ ਦੇ ਰਬਾਬੀਆਂ ਤੋਂ ਸਿਖੀ ਹੈ ਉਹ ਸ੍ਰੀ ਸਤਿਗੁਰ ਜਗਜੀਤ ਸਿੰਘ ਜੀ ਦੇ ਦ੍ਰਬਾਰ ਵਿਚ ਹੁਣ ਭੀ ਸੁਣੀ ਜਾ ਸਕਦੀ ਹੈ।

ਇਹਨਾਂ ਵਿਚੋਂ ਸੂਹੀ ਦਾ ਰੂਪ ਬਿਲਾਵਲ ਦੀ "ਕੁਕੁਭ' ਜਾਤ੍ਰੀ ਨਾਲ ਅਤੇ ਵਡਹੰਸ ਦਾ"ਤਿਲਕ ਕਮੋਦ" ਨਾਲ ਮਿਲਦਾ ਜੁਲਦਾ ਹੈ। ਏਨਾਂ ਰਾਗਾਂ ਦੀ ਸੁਰ ਰਚਨਾ ਸਤਿਗੁਰੂ ਜੀ ਨੇ ਆਪ ਕੀਤੀ ਹੋਵੇ ਤਦ ਭੀ ਕੋਈ ਅਸਚਰਜ ਨਹੀਂ । ਇਤਿਹਾਸ ਤੋਂ ਇਹ ਪ੍ਰਮਾਣ ਮਿਲਦਾ ਹੈ ਕਿ ਪੋਥੀਆਂ ਲਿਆਉਣ ਵੇਲੇ ਤਾਨਪੂਰਾ ਲੈਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮੋਹਨ ਜੀ ਦੇ ਚੁਬਾਰੇ ਹੇਠ ਆਪ ਗਾਇਨ ਕੀਤਾ ਸੀ।

ਗਉੜੀ ਦੀਆਂ ਨੌ ਜਾਤੀਆਂ ਆਦਿ ਸ੍ਰੀ ਗ੍ਰੰਥ ਸਾਹਿਬ ਵਿਚ ਲਿਖੀਆਂ ਹਨ। ਇਹ ਕੰਮ ਸੰਗੀਤ ਦੇ ਮਰਮਗਯ ਤੋਂ ਬਿਨਾਂ ਦੂਜਾ ਕੋਈ ਨਹੀਂ ਕਰ ਸਕਦਾ।

ਅੰਮ੍ਰਿਤਸਰ ਦੀ ਪਧਿਤੀ ਅਨੁਸਾਰ"ਨਟ" ਅਤੇ ‡ "ਪ੍ਰਭਾਤੀ" ਦੇ ਸੁਰ ਵਿਲਖਣ ਹਨ। ਗੁਰਬਾਣੀ

‡ਸ੍ਰੀ ਗੁਰੂ ਗੋਬਿੰਦ ਸਿੰਘ ਜੀਨੇ'ਕ੍ਰਿਸ਼ਨਾ ਅਵਤਾਰ(ਦਸਮ ਗ੍ਰੰਥ) ਵਿਚ ਰਾਸ ਲੀਲਾ ਵੇਲੇ ਸ੍ਰੀ ਕ੍ਰਿਸ਼ਨ ਭਗਵਾਨ ਦੀ ਬੰਸਰੀ ਵਿਚ ਵਜਾਏ ਜਾਣ ਵਾਲੇ ਰਾਗਾਂ ਦਾ ਵਰਨਣ ਇਸਤਰਾਂ ਕੀਤਾ ਹੈ:

ਮੇਘ ਮਲਾਰ ਔ ਦੇਵ ਗੰਧਾਰ ਭਲੇ ਗੁਵਰੀ ਕਰਿਕੈ ਹਿਤ ਗਾਵੈ,
ਜੋ ਸਿਰੀ ਅਰੁ ਮਾਲਸਿਰੀ ਨਟ ਨਾਇਕ ਸੁੰਦਰ ਭਾਂਤ ਬਜਾਵੈ............
ਦੇਵ ਗੰਧਾਰ ਬਿਲਾਵਲ ਸੁਧ ਮਲਾਰ ਕਹੈ ਕਬਿਮਜਾਬ ਸੁਨਾਈ
ਜੈਤਸਿਰੀ ਗੁਜਰੀ ਕੀ ਭਲੀ ਧੁਨ ਰਾਮਕਲੀ ਹੂੰ ਕੀ ਤਨ ਬਸਾਈ।

ਦਸਮੇਸ਼ ਜੀ ਦੇ ਸੰਗੀਤ ਮਰਜਾਦਾ ਹੋਣ ਦਾ ਪ੍ਰਮਾਣ ਭੀ ਦਸਮ ਗ੍ਰੰਥ ਵਿਚੋਂ ਹੀ ਮਿਲਦਾ ਹੈ, ਪਾਰਸਨਾਥ ਦੀ ਬਿਸਨ ਪਦੇ ਅਪਣੇ ਭਿੰਨ ਭਿੰਨ ਰਾਗਾਂ ਵਿਚ ਉਚਾਰਣ ਕੀਤੇ ਹਨ। ਏ ਰਾਗ ਹਨ। ਏਨਾਂ ਵਿਚ ਇਕ ਬਿਸਨ ਪਦ ਹੈ ਜਿਸ ਵਿਚ ਦੇਵ ਗੰਧਾਰੀ ਦੂਜੀ ਤਰ੍ਹਾਂ ਲਿਖਿਆ ਹੈ.- ਦੁਹਦਿਸ ਪਰੇ ਬੀਰ ਹੰਕਾਰ

ਵਿਚ "ਘਰ" ਸ਼ਬਦ ਆਇਆ ਹੈ ਜਿਸ ਦੀ ਵਿਆਖਿਆ ਅਜੇ ਤਕ ਕੋਈ ਕਰ ਨਹੀਂ ਸਕਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸ ਦੀ ਵਿਆਖਿਆ ਬਾਰੇ ਬੜੇ ਉਚ ਕੋਟੀ ਦੇ ਵਿਦਵਾਨਾਂ ਤੋਂ ਪੁਛਿਆ ਸੀ ਪਰ ਕੋਈ ਸਹੀ ਉਤਰ ਨਹੀਂ ਦੇ ਸਕਿਆ। ਮਹਾਰਾਸ਼ਟਰ ਦੇ ਮਹਾਨ ਵਿਦਵਾਨ ਭਾਰਤ ਖੰਡੇ ਜੀ ਅਤੇ ਪੰਡਿਤ ਵਿਸ਼ਨੂੰ ਦਿਗੰਬਰ ਜੀ ਨੂੰ ਸ੍ਰੀ ਸਤਿਗੁਰੂ ਜੀ ਨੇ ਇਹੋ ਪ੍ਰਸ਼ਨ ਕੀਤਾ ਸੀ। ਉਨ੍ਹਾਂ ਵਿਚੋਂ ਇਕ ਨੇ ਆਖਿਆ ਕਿ ਮੁਗਲ ਰਾਜ ਸਮੇਂ ਸਾਡੇ ਸੰਗੀਤ ਸਬੰਧੀ ਗ੍ਰੰਥ ਆਪਣੇ ਸੁਧ ਰੂਪ ਵਿਚ ਨਹੀਂ ਰਹਿ ਸਕੇ। ਇਸ ਕਰਕੇ ਇਸ ਦਾ ਤਸਲੀ ਬਖਸ਼ ਉਤਰ ਦਿਤਾ ਨਹੀਂ ਜਾ ਸਕਦਾ।

ਏਹੋ ਉਤਰ ਏਨਾਂ ਵਿਦਵਾਨਾਂ ਦਾ ਰਾਗ ਅਤੇ ਰਾਗਨੀ ਦੀ ਪਹਿਚਾਣ ਕਰਨ ਬਾਰੇ ਸੀ। ਕਿਉਂਕਿ ਗੁਰਬਾਣੀ ਵਿਚ ਰਾਗ ਅਤੇ ਰਾਗਨੀਆਂ ਦਾ ਵਰਣਨ ਆਉਂਦਾ ਹੈ ਜੈਸੇ ਕਿ ਰਾਗ ਵਿਚ "ਸ੍ਰੀ ਰਾਗ" ਹੈ। ਅਤੇ "ਸੋਰਠ ਤਾਮਿ ਸੁਹਾਵਣੀ"

ਇਉਂ ਪ੍ਰਤੀਤ ਹੁੰਦਾ ਹੈ ਕਿ ਸਾਡੇ ਸਤਿਗੁਰਾਂ ਸੰਗੀਤ "ਰਾਗ" ਨੂੰ ਭੀ ਈਸ਼ਵਰ ਭਗਤੀ ਦਾ ਇਕ ਪ੍ਰਮੁਖ ਸਾਧਨ ਮੰਨਿਆ ਹੈ। ਇਸਦੇ ਗੁਰਬਾਣੀ ਵਿਚ ਅਨੇਕ ਪ੍ਰਮਾਣ ਹਨ। ਜੈਸਾ ਕਿ:—

"ਰਾਗ ਨਾਦ ਸਭ ਸਚ ਹੈ ਕੀਮਤ ਕਹੀ ਨ ਜਾਇ।
ਰਾਗੈ ਨਾਦੈ ਬਾਹਰਾ ਇਨੀ ਹੁਕਮਿ ਨ ਬੁਝਿਆ ਜਾਇ।

ਤਥਾ: ਰਾਗ ਨਾਦ ਸਭ ਸੋਹਿਣੈ

ਗੁਰੂ ਅਰਜਨ ਦੇਵ ਇਹ ਮੰਗਦੇ ਹਨ

"ਜਹ ਕੀਰਤਨ ਤੇਰਾ ਸਾਧੂ ਗਾਵੈ
ਤਹ ਮੇਰਾ ਮਨੁ ਲਾਗੈ।"

ਬ੍ਰਹਮਾ ਜੀ ਦੇ ਪੁਤਰ ਨਾਰਦ ਜੀ ਦਾ ਸੰਗੀਤ ਨਾਲ ਘਨਿਸ਼ਟ ਸਬੰਧ ਹੈ। ਨਾਰਦ ਵੀਣਾ ਇਕ ਪ੍ਰਸਿਧ ਵੀਣਾ ਹੈ। ਉਹ ਗਾਇਨ ਕਰਕੇ ਈਸ਼ਵਰ ਭਗਤੀ ਕਰਦੇ ਹਨ ਇਸ ਦੇ ਪ੍ਰਮਾਣ ਗ੍ਰੰਥਾਂ ਵਿਚੋਂ ਮਿਲਦੇ ਹਨ। ਇਹਨਾਂ ਦੀ ਭਗਤੀ ਦੀ ਪ੍ਰੇਰਣਾ ਦਿੰਦੇ ਹੋਏ ਸੋਰਠ ਰਾਗ ਵਿਚ ਆਪਣੇ ਸ਼ਬਦਾਂ ਵਿਚ ਕਬੀਰ ਜੀ ਲਿਖਦੇ ਹਨ:—

"ਭਗਤ ਨਾਰਦੀ ਰਿਦੈ ਨ
ਉਪਜੀ ਕਾਛਿ ਕੁਛਿ ਤਨਦੀਨਾ।"

ਨਾਰਦ ਜੀ ਨ੍ਰਿਤ ਗਾਇਨ ਅਤੇ ਵਾਦਨ ਸੰਗੀਤ ਦੇ ਤਿੰਨੇ ਅੰਗਾਂ ਦੀ ਪੂਰਤੀ ਕਰਦੇ ਹੋਏ ਭਗਤੀ ਕਰਦੇ ਹਨ। ਏਨਾਂ ਜੈਸੀ ਭਗਤੀ ਕਰਨ ਦੀ ਪ੍ਰੇਰਨਾ ਗੁਰਬਾਣੀ ਵਿਚ ਹੋਰ ਜਗ੍ਹਾ ਭੀ ਮਿਲਦੀ ਹੈ।

* ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਗੀਤ ਵਿਦਿਆਰਥੀਆਂ ਨੂੰ ਜੋ ਸਿਖਿਆ ਦਿਲਵਾਈ। ਉਹ ਆਪ ਸਮੇਂ ਸਮੇਂ ਉਸ ਦੀ ਪ੍ਰੀਖਿਆ ਲੈਂਦੇ ਰਹਿੰਦੇ ਸਨ। ਹਰ ਤਿੰਨ ਮਹੀਨੇ ਬਾਦ ਬੱਚਿਆਂ ਦੀ ਪ੍ਰੀਖਿਆ ਉਸਤਾਦਾਂ ਪਾਸ ਹੁੰਦੀ ਸੀ ਅਤੇ ਹਰ ਇਕ ਸਾਲ ਬਾਦ ਸ੍ਰੀ ਸਤਿਗੁਰੂ ਜੀ ਆਪ ਪ੍ਰੀਖਿਆ (ਇਮਤਿਹਾਨ) ਲੈਂਦੇ ਸਨ। ਸ੍ਰੀ ਸਤਿਗੁਰੂ ਜੀ ਨੇ ਪ੍ਰੀਖਿਆ ਲੈਣ ਵਾਸਤੇ ਇਹ ਚਾਰ ਨਿਯਮ ਥਾਪੇ ਸਨ। :—

੧. ਸੁਰ (ਰਾਗ ਦਾ ਸਰੂਪ ਸੁਧ ਜਾਂ ਅਸੁਧ ਇਸ ਵਿਚ ਸ਼ਾਮਲ ਹੈ)

੨. ਤਾਲ

੩. ਸ਼ਬਦ

੪. ਲਜ

ਪ੍ਰੀਖਿਆ ਦੇਣ ਵਾਲੇ ਹਰ ਵਿਦਿਆਰਥੀ ਨੂੰ ਏਨਾਂ ਚਾਰ ਨਿਯਮਾਂ ਵਿਚ ਵੱਧ ਤੋਂ ਵੱਧ ਨੰਬਰ ਲੈਣ ਨਾਲ ਉਹ ਮੰਨਿਆਂ ਜਾਂਦਾ ਸੀ।

*. ਨਾਰਦ ਜੀ ਦੀ ਭਗਤੀ ਬਾਬਤ ਭਾਗਵਤ ਪੁਰਾਣ ਵਿਚ ਲਿਖਿਆ ਹੈ।
ਦੇਵਦਤਾਮਿਆਂ ਵੀਣਾ ਸ੍ਵਰ ਬ੍ਰਹਮ ਵਿਭੂਸ਼ਿਤਾਮ, ਮੂਰਛਯਤ੍ਵਾ ਹਰਿਕਥਾ ਗਾਯਮਾਨ ਸ੍ਵਰਾਮਜਹਮ
ਵੀਣਾ ਵਾਦਨ ਕਰਦੇ ਹੋਏ ਏਹ ਅਕਾਲ ਪੁਰਖ ਦੇ ਮਹਿਮਾ ਭਰੇ ਗੀਤ ਗਾਉਣ ਵਿਚ ਅਦੁਤੀ ਗਾਇਕ ਮੰਨੇ ਹਨ।

ਪਹਿਲਾਂ ਪ੍ਰੀਖਿਆ ਵੇਲੇ ਇਕਲੇ ਵਿਦਿਆਰਥੀ ਪਾਸੋਂ ਇਕਾਂਤ ਵਿਚ ਕੇਵਲ ਜੋੜੀ ਵਾਲੇ ਦੀ ਸੰਗਤ ਨਾਲ ਪ੍ਰੀਖਿਆ ਲਈ ਜਾਂਦੀ ਸੀ। ਬਾਅਦ ਵਿਚ ਸ੍ਰੀ ਸਤਿਗੁਰੂ ਜੀ ਨੇ ਸਾਰੇ ਵਿਦਿਆਰਥੀਆਂ ਨੂੰ ਪਾਸ ਬਿਠਾਕੇ ਪ੍ਰੀਖਿਆ ਲੈਣੀ ਸੁਰੂ ਕੀਤੀ ਅਤੇ ਪਾਸ ਬੈਠੇ ਵਿਦਿਆਰਥੀਆਂ ਨੂੰ ਭੀ ਨੰਬਰ ਲਾਉਣ ਵਾਸਤੇ ਪਰਚੇ ਦੇ ਦਿਤੇ ਜਾਂਦੇ ਸੀ ਤਾਂ ਕਿ ਉਹਨਾਂ ਦੀ ਇਸ ਯੋਗਤਾ ਦਾ ਪਤਾ ਭੀ ਲਗ ਸਕੇ ਕਿ ਇਮਤਿਹਾਨ ਦੇਣ ਵਾਲੇ ਨੂੰ ਸੁਰ, ਤਾਲ, ਸ਼ਬਦ ਅਤੇ ਲਯ ਵਿਚ ਇਹ ਕਿਤਨੇ ਕਿਤਨੇ ਨੰਬਰ ਦਿੰਦੇ ਹਨ। ਅਤੇ ਇਮਤਿਹਾਨ ਲੈਣ ਦੀ ਯੋਗਤਾ ਕਿਸ ਵਿਦਿਆਰਥੀ ਵਿਚ ਕੈਸੀ ਹੈ।

ਲਯ ਦੀ ਪ੍ਰੀਖਿਆ "ਸਟਾਪ ਵਾਚ" (ਵਿਸ਼ੇਸ਼ ਘੜੀ ਜੋ ਇਕ ਸੈਕਿੰਡ ਦੇ ੧੦ ਹਿਸੇ ਤਕ ਨਾਪਦੀ ਹੈ) ਨਾਲ ਕੀਤੀ ਜਾਂਦੀ ਸੀ।

ਸੰਗੀਤ ਇਕ ਐਸੀ ਵਿਦਿਆ ਹੈ ਜਿਸਦੇ ਵਿਸਥਾਰ ਦੀ ਤੁਲਨਾ ਸਤ ਸਮੁੰਦ ਨਾਲ ਭੀ ਨਹੀਂ ਕੀਤੀ ਜਾ ਸਕਦੀ। ਵਿਦਵਾਨਾਂ ਨੇ ੪੯ ਕ੍ਰੋੜ ਤਾਨਾਂ ਮੰਨੀਆਂ ਹਨ। ਇਸ ਲੇਖ ਵਿਚ ਸੰਗੀਤ ਦੇ ਵੱਖ ਵੱਖ ਅੰਗ ਕੇਵਲ ਛੋਹੇ ਹੀ ਜਾ ਸਕੇ ਹਨ।

ਕਿਹਾ ਜਾਂਦਾ ਹੈ ਕਿ ਸੰਗੀਤ ਦੇ ਧੁਰੰਧਰ ਗਾਇਕ ਅਤੇ ਵਿਦਵਾਨ ਤਾਨਸੈਨ ਜੀ ਨੂੰ ਕਿਸੇ ਨੇ ਪੁਛਿਆ ਸੀ ਕਿ ਤੁਸੀਂ ਕਿਤਨੀ ਵਿਦਿਆ ਪ੍ਰਾਪਤ ਕੀਤੀ ਹੈ ? ਉਨਾਂ ਉਸਨੂੰ ਨਦੀ ਕੰਢੇ ਲੈਜਾਕੇ ਤਲਵਾਰ ਪਾਣੀ ਵਿਚਦੀ ਫੇਰਕੇ ਇਕ ਬੂੰਦ ਦਾ ਉਦਾਹਰਣ ਦਿਤਾ ਸੀ। ਇਹ ਵਿਦਿਆ ਇਹ ਨਦੀ ਹੈ ਮੇਰੇ ਪਾਸ ਇਸ ਵਿਚੋਂ ਇਕ ਬੂੰਦ ਹੈ।

ਪ੍ਰੇਮ ਭਗਤੀ ਹਰਿ ਕੀਰਤਨ ਇਕ ਅਮੁਲਯ ਸਾਧਨ ਹੈ। ਵਿਦਿਆ ਆਪਣੀ ਜਗ੍ਹਾ ਅਤੇ ਭਗਤੀ ਜਿਸਦਾ ਸਬੰਧ ਆਤਮਾ ਨਾਲ ਹੈ, ਆਪਣੀ ਜਗ੍ਹਾ।

ਜਿਸਨੇ ਇਸਦੀ ਰਚਨਾ ਕੀਤੀ ਹੈ, ਉਹ ਹੀ ਇਸਦੀ ਵਿਆਖਿਆ ਕਰ ਸਕਦਾ ਹੈ। ਮਨੁਖੀ ਸ਼ਕਤੀ ਤੋਂ ਏਹ ਬਹੁਤ ਦੂਰ ਦੀ ਗਲ ਹੈ। ਇਸ ਵਿਦਿਆ ਵਿਚ ਵਿਸ਼ੇਸ਼ ਆਕਰਸ਼ਣ ਹੈ। ਇਸੇ ਕਰਕੇ ਇਸਦੀ ਸਿਫਤ ਕਰਨ ਦਾ ਤੁਛ ਬੁਧੀ ਅਨੁਸਾਰ ਜਤਨ ਕੀਤਾ ਗਿਆ ਹੈ। ਆਸ ਹੈ ਕਿ ਸੰਗੀਤ ਦੀ ਜਾਣਕਾਰੀ ਰਖਣ ਵਾਲੇ ਪਾਠਕ ਰੁਚੀ ਨਾਲ ਪੜ੍ਹਨਗੇ।

**ਸਮਾਪਤ**

## ਰੁਬਾਈ

ਸੁਰਜੀਤ ਸਿੰਘ ਮਸ਼ੀਨਮੈਨ

ਸਤਿਗੁਰ ਅਗੇ ਕਰੇ ਬੇਨਤੀ, 'ਪ੍ਰੈਸਮੈਨ' ਸੁਰਜੀਤ।
'ਸਤਿਜੁਗ' ਦੀ ਸੇਵਾ ਰਹਾਂ ਕਰਦਾ, ਹੋਕੇ ਮੈਂ ਨਿਰਭੀਤ।
ਸੇਵਾ ਦਾ ਮੈਨੂੰ ਬਲ ਬਖਸ਼ੋ, ਮਿਹਰਬਾਨ ਗੁਰ ਮੇਰੇ;
ਕਦੇ ਨ ਬਿਸਰਹੁ ਹੀਐ ਮੋਰੇ ਤੇ, ਮੇਰੇ ਗੁਰ ਜਗਜੀਤ।

ਹਰਬੰਸ ਸਿੰਘ (ਬਿਲੂ) ਮੈਨੇਜਰ ਸਤਿਜੁਗ

'ਹਰਬੰਸ 'ਬਿਲੂ' ਦੀ ਏਹੋ ਇਛਾ, 'ਸਤਿਜੁਗ' ਸਿਖਰਾਂ ਛੋਹਵੇ।
ਸਤਿਜੁਗ ਦੀ ਸੰਪਤੀ ਵਿਚ ਵਾਧਾ, ਪਲ ਪਲ ਦੇ ਵਿਚ ਹੋਵੇ।
ਗਾਹਕਾਂ ਦੀ ਗਿਣਤੀ ਨੂੰ ਤਕ ਤਕ, ਖੀਵਾ ਹੋ ਹੋ ਜਾਵਾਂ;
'ਸਤਿਜੁਗ' ਦਾ ਕੋਈ ਵੀ ਕਾਰਜ, ਸਤਿਗੁਰ ਨਾ ਖਲੋਵੇ।

## ਸ੍ਰੀ ਮਾਤਾ ਜੀਵਨ ਕੌਰ ਜੀ ਦੇ ਅੰਤਮ ਦਰਸ਼ਨ



ਪਿਛਲੇ ਪਾਸੇ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਉਨਾਂ ਦੇ ਸਜੇ ਪਾਸੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਖਬੇ ਚਕਰਵਰਤੀ ਜੀ ਤੇ ਹੋਰ ਸੇਵਕ ਅਤੇ ਦੂਰ ਨੇੜੇ ਤੋਂ ਆਈ ਹੋਈ ਨਾਮਧਾਰੀ ਸੰਗਤ ੪ ਫਗਣ ਸੰਮਤ ੧੯੯੯ ।

# ਜਦੋਂ ਭੈਣੀ ਸਾਹਿਬ ਤੋਂ ਪੁਲਿਸ ਚੌਕੀ ਹਟਾਈ ਗਈ

ਸੰਨ ੧੮੭੨ ਵਿਚ ਜਦੋਂ ਸਤਿਗੁਰੂ ਰਾਮ ਸਿੰਘ ਜੀ ਅਤੇ ਪ੍ਰਮੁਖ ਸੂਬਿਆਂ ਨੂੰ ਜਲਾਵਤਨ ਕਰਕੇ ਰੰਗੂਨ ਭੇਜ ਦਿਤਾ ਗਿਆ ਅਤੇ ਨਾਮਧਾਰੀਆਂ ਤੇ ਸਖਤੀਆਂ ਦਾ ਕਹਿਰ ਹੀ ਟੁਟ ਪਿਆ। ਉਸ ਵਕਤ ਅੰਗ੍ਰੇਜ਼ ਸਰਕਾਰ ਨੇ ਭੈਣੀ ਸਾਹਿਬ ਦੇ ਬੂਹਿਆਂ ਅਗੇ ਚੌਕੀ ਬੈਠਾ ਦਿਤੀ ਅਤੇ ਭੈਣੀ ਸਾਹਿਬ ਦਾ ਡੇਰਾ ਇਕ ਜੇਲ੍ਹ ਖਾਨਾ ਬਣਕੇ ਰਹਿ ਗਿਆ। ਪੰਜਾਹ ਸਾਲ ਤੋਂ ਵਧ ਸਮਾਂ ਨਾਮ-ਧਾਰੀਆਂ ਨੂੰ ਇਸ ਦਮਨ ਚਕਰ ਦਾ ਸ਼ਿਕਾਰ ਹੋਣਾਂ ਪਿਆ ਸੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਛੋਟੇ ਭਰਾਤਾ ਮਹਾਰਾਜ ਗੁਰਦਿਆਲ ਸਿੰਘ ਜੀ ਨੇ ਜੋ ਆਪ ਵੀ ਰਾਸ਼ਟਰੀ ਅੰਦੋਲਨ ਵਿਚ ਭਾਗ ਲੈ ਰਹੇ ਸਨ, ਭੈਣੀ ਸਾਹਿਬ ਤੋਂ ਚੌਕੀ ਉਠਵਾਏ ਜਾਣ ਲਈ ਸਿਰ ਤੋੜ ਯਤਨ ਕੀਤੇ। ਮਹਾਤਮਾ ਗਾਂਧੀ ਤੇ ਹੋਰ ਕੌਮੀ ਆਗੂਆਂ ਤੇ ਵਕਤ ਦੀ ਸਰਕਾਰ ਨੂੰ ਭੀ ਚਿਠੀਆਂ ਲਿਖਦੇ ਰਹੇ। ੧੯੨੩ ਵਿਚ ਅੰਗ੍ਰੇਜ਼ੀ ਸਰਕਾਰ ਨੂੰ ਭੈਣੀ ਸਾਹਿਬ ਤੋਂ ਪੁਲਿਸ ਚੌਕੀ ਹਟਾਉਣ ਲਈ ਮਜਬੂਰ ਹੋਣਾ ਪਿਆ। ਚਿਠੀ ਵਿਚ ਅੰਗ੍ਰੇਜ਼ੀ ਹਾਕਮਾਂ ਦੀ ਕੂਟਨੀਤੀ ਫਿਰ ਵੀ ਝਲਕ ਮਾਰਦੀ ਹੈ। ਮਹਾਰਾਜ ਬੀਰ ਸਿੰਘ ਜੀ ਤੋਂ ਪ੍ਰਾਪਤ ਹੇਠਾਂ ਅਸੀਂ ਚਿਠੀ ਦੀ ਨਕਲ ਦੇ ਰਹੇ ਹਾਂ।

ਪ੍ਰੀਤਮ ਸਿੰਘ ਪੰਛੀ

ਡਿਪਟੀ ਕਮਿਸ਼ਨਰ ਆਫਿਸ
ਲੁਦਿਹਾਣਾ ਡਿਸਟ੍ਰਿਕਟ
੧੨ ਮਈ ੧੯੨੩

ਮੁਕਰਮੀ ਗੁਰੂ ਸਾਹਿਬ— ਸ਼ੌਕੇ ਖਿਦਮਾਤ

ਗੌਰਮੈਂਟ ਆਲੀਆ ਨੇ ਚੌਂਕੀ ਭੈਣੀ ਆਲਾ ਕੀ ਪੁਲਿਸ ਹਟਾਨੇ ਕਾ ਫੈਸਲਾ ਫਰਮਾ-ਇਆ ਹੈ। ਲੇਕਿਨ ਫਿਲਹਾਲ ਤਜਰਬਾ ਕੇ ਤੌਰ ਪਰ ਐਸਾ ਕੀਆ ਜਾਏਗਾ। ਅਗਰ ਗੁਰਦੁਆਰੇ ਕੇ ਪੁਜਾਰੀ ਯਾ ਯਾਤਰੀ ਲੋਗ ਫਿਰ ਕਿਸੀ ਕਿਸਮ ਕੀ ਮੁਜ਼ਰਰਾ ਉਠਾਏਂਗੇ ਯਾ ਬਦਮਾਸ਼ ਵ ਮਫ਼ਰੂਰ ਲੋਗੋਂ ਕੋ ਪਨਾਹ ਦੀ ਜਾਏਗੀ ਤੋ ਗੌਰਮਿੰਟ ਫਿਰ ਚੌਕੀ ਕਾਇਮ ਕਰਨੇ ਕੇ ਲੀਏ ਮਜ਼ਬੂਰ ਹੋਗੀ।

ਆਪਕਾ ਸਾਦਕ
ਜੀ. ਸੀ. ਹਿਲਟਨ
ਡਿਪਟੀ ਕਮਿਸ਼ਨਰ
ਲੁਦਿਆਣਾ

ਹਿਜ਼ ਹੋਲੀਨੈਸ ਮਹਾਰਾਜ ਪ੍ਰਤਾਪ ਸਿੰਘ
ਭੈਣੀ ਸਾਹਿਬ
ਪੋਸਟ ਆਫਿਸ— ਹੀਰਾਂ
ਵਾਇਆ— ਲੁਦਿਆਣਾ



# ਸ਼ਹੀਦਾਂ ਦੀ ਯਾਦ ਵਿਚ

੫-੬-੭ ਮਾਘ ੧੯੮੪ ਅਨੁਸਾਰ ੧੭-੧੮-੧੯ ਜਨਵਰੀ ੧੯੨੦ ਨੂੰ ਮੁਠੱਡਾ ਕਲਾਂ ਜ਼ਿਲਾ ਜਲੰਧਰ ਵਿਖੇ ਨਾਮਧਾਰੀ ਸ਼ਹੀਦਾਂ ਦੀ ਯਾਦ ਵਿਚ ਇਕ ਬੜਾ ਭਾਰੀ ਸ਼ਹੀਦੀ ਦੀਵਾਨ ਕੀਤਾ ਗਿਆ ਸੀ ਜਿਸ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਦੇਣ ਦੇ ਇਲਾਵਾ ਪੰਜਾਬ ਦੇ ਲਗਭਗ ਸਾਰੇ ਕੌਮੀ ਆਗੂ ਇਸ ਸਮਾਗਮ ਵਿਚ ਸ਼ਾਮਲ ਹੋਏ ਸਨ। ਇਸ ਸਮੇਂ ਮਹਾਰਾਜ ਗੁਰਦਿਆਲ ਸਿੰਘ ਜੀ ਨੇ ਜੋ ਭਾਸ਼ਨ ਦਿਤਾ ਸੀ, ਉਸਦਾ ਅੰਸ਼ ਅਸੀਂ ਹੇਠਾਂ ਪਾਠਕਾਂ ਦੀ ਸੇਵਾ ਵਿਚ ਪੇਸ਼ ਕਰ ਰਹੇ ਹਾਂ। ਇਹ ਸਤਿਜੁਗ ਵਿਚ ੧ ਭਾਦੋਂ ੧੯੮੪ ਨੂੰ ਪ੍ਰਕਾਸ਼ਿਤ ਮੁਠੱਡਿਆਂ ਦੇ ਸਮਾਗਮ ਦੀ ਰਿਪੋਰਟ ਵਿਚੋਂ ਲਿਆ ਗਿਆ ਹੈ:–

"ਮੇਰੇ ਪਿਆਰੇ ਹਿੰਦੂ ਮੁਸਲਮਾਨ ਅਤੇ ਸਿਖ ਸਜਣੋ! ਇਹ ਸ਼ਹੀਦੀ ਦਿਨ ਇਕ ਲੁਕਿਆ ਦਿਨ ਸੀ ਜਦੋਂ ਸੰਨ ੧੮੭੨ ਵਿਚ ਨਾਮਧਾਰੀ ਸਿਖਾਂ ਨੂੰ ਤੋਪਾਂ ਅਗੇ ਖੜੇ ਕਰਕੇ ਉਡਾ ਦਿਤਾ ਗਿਆ ਅਤੇ ਕਈਆਂ ਨੂੰ ਫਾਂਸੀ ਤੇ ਲਟਕਾ ਦਿਤਾ ਗਿਆ ਸੀ। ਸਿਖਾਂ ਵਿਚੋਂ ਉਦੋਂ ਭਾਰਤੀ ਸਭਿਅਤਾ ਦਾ ਅੰਤ ਹੋ ਚੁਕਾ ਸੀ। ਉਦੋਂ ਭਾਰਤ ਵਿਚ ਇਕ ਅਜਿਹੇ ਮਹਾਂ ਪੁਰਖ ਦੇ ਅਵਤਾਰ ਧਾਰਨ ਦੀ ਲੋੜ ਸੀ ਜੋ ਕਿ ਇਸ ਆਸ਼ੇ ਨੂੰ ਪੂਰਾ ਕਰਦਾ। ਇਸ ਲਈ ਸਤਿਗੁਰੂ ਰਾਮ ਸਿੰਘ ਜੀ ਨੇ ਇਸ ਅਸਾਰ ਸੰਸਾਰ ਵਿਚ ਆਕੇ ਸਿਖਾਂ ਵਿਚ ਉਹ ਸ਼ਕਤੀ ਪੈਦਾ ਕਰ ਦਿਤੀ ਕਿ ਜਿਹੜੀ ਗੁਲਾਮੀ ਦੀਆਂ ਜੰਜ਼ੀਰਾਂ ਨੂੰ ਤੋੜਣ ਵਾਲੀ ਕਹੀ ਜਾ ਸਕਦੀ ਹੈ। ਭਾਵੇਂ ਉਸ ਵੇਲੇ ਦੇ ਝੋਲੀ ਚੁਕਾਂ ਨੇ ਇਸ ਸਪਿਰਟ (ਸ਼ਕਤੀ) ਨੂੰ ਦਬਾਉਣ ਦਾ ਬਹੁਤ ਯਤਨ ਕੀਤਾ ਪ੍ਰੰਤੂ ਸਚਿਆਈ ੨ ਹੀ ਹੁੰਦੀ ਹੈ, ਇਸ ਲਈ ਉਹਨਾਂ ਦੀ ਇਹ ਕੂੜੀਆਸ ਪੂਰੀ ਨ ਹੋਈ। ਸਜਣੋ, ਭਾਵੇਂ ਅਜ ਸਾਨੂੰ ਆਖਿਆ ਜਾਂਦਾ ਹੈ ਕਿ ਤੁਹਾਡੇ ਉਪਰੋਂ ਪੁਲਿਸ ਦਾ ਪਹਿਰਾ ਉਠਾ ਲਿਆ ਗਿਆ ਹੈ, ਪ੍ਰੰਤੂ ਅਸੀਂ ਓਨਾਂ ਚਿਰ ਸੁਖੀ ਨ ਹੋਵਾਂਗੇ ਜਿਹਨਾਂ ਚਿਰ ਖਿਲਾਫਤ ਦਾ ਮਾਮਲਾ ਅਤੇ ਪੰਜਾਬ ਦਾ ਸਵਾਲ ਹਲ ਨਹੀਂ ਹੋ ਜਾਂਦਾ। ਹਿੰਦੂਓ ਅਤੇ ਮੁਸਲਮਾਨੋ! ਅਸੀਂ ਜਦ ਤਕ ਜਿਉਂਦੇ ਹਾਂ, ਤਦ ਤਕ ਤੁਹਾਡੇ ਨਾਲ ਹਾਂ। ਸਾਨੂੰ ਚਾਹੀਦਾ ਹੈ ਕਿ ਸ੍ਰਕਾਰ ਨਾਲ ਨਾ ਮਿਲਵਰਤਨ ਕਰਨ ਲਈ ਆਪਸ ਦੀ ਗੂੜ੍ਹੀ ਮਿਲਵਰਤਨ ਹੋਵੇ। ੧੮੭੨ ਵਿਚ ਨਾਮਧਾਰੀਆਂ ਦਾ ਇਹ ਹਾਲ ਹੋਇਆ। ੧੯੧੯ ਵਿਚ ਜਲਿਆਂ ਵਾਲੇ ਬਾਗ ਵਿਚ ਸਾਡੀ ਸਾਰਿਆਂ ਦੀ ਦੁਰਦਸ਼ਾ ਹੋਈ। ਮਹਾਤਮਾ ਗਾਂਧੀ ਕਈ ਵਾਰ ਆਖ ਚੁਕੇ ਹਨ ਕਿ ਜਿਨ੍ਹਾਂ ਚਿਰ ਤੁਸੀਂ ਆਪਸ ਵਿਚ ਮਿਲਾਪ ਨਹੀਂ ਕਰੋਗੇ, ਓਹਨਾਂ ਚਿਰ ਨਾ ਮਿਲਵਰਤਨ ਲਹਿਰ ਨੂੰ ਸਫਲਤਾ ਕਦੇ ਨਹੀਂ ਮਿਲ ਸਕਦੀ। ਸਵਰਾਜ ਦੀ ਪ੍ਰਾਪਤੀ ਲਈ ਆਤਮ ਬਲ ਪੈਦਾ ਕਰਨਾ ਸਿਖੋ। ਜਦੋਂ ਤਕ ਸਾਡੇ ਅੰਦਰ ਆਤਮ ਬਲ ਪੈਦਾ ਨਹੀਂ ਹੁੰਦਾ, ਓਨਾਂ ਚਿਰ ਅਸੀਂ ਸੁਤੰਤਰ ਨਹੀਂ ਹੋ ਸਕਦੇ ਅਤੇ ਮੁਰਦੇ ਅਤੇ ਗੁਲਾਮ ਹੀ ਰਹਾਂਗੇ। ਆਦਿਕ...............



ਸਵਰਨ ਸਿੰਘ ਸਨੇਹੀ

## ਸਤਿਜੁਗ ੧੫ ਭਾਦੋਂ ੧੯੮੪ ( ੨੧ ਅਗਸਤ ੧੯੨੭ )

# ਰਾਗ(ਸੰਗੀਤ)ਬਹੁਤ ਸਾਰੇ ਰੋਗਾਂ ਦਾ ਦਾਰੂ ਹੈ

ਮਹਾਰਾਜ ਗੁਰਦਿਆਲ ਸਿੰਘ ਜੀ

ਰੋਥਾਂ ਇਕ ਵਿਦਵਾਨ ਸਜਨ ਹਨ, ਜਿਨਾਂ ਦੀ ਖੋਜ ਦਾ ਸਿੱਟਾ ਹੈ ਕਿ ਸੰਗੀਤ ਕਈ ਰੋਗਾਂ ਵਾਸਤੇ ਦਾਰੂ ਦਾ ਕੰਮ ਦਿੰਦਾ ਹੈ। ਇਸ ਨਾਲ ਪਾਚਨ ਸ਼ਕਤੀ ਨੂੰ ਪ੍ਰਬਲਤਾ ਪ੍ਰਾਪਤ ਹੁੰਦੀ ਹੈ ਅਤੇ ਪੱਠਿਆਂ ਵਿਚ ਮੁਨਾਸਬ ਹਰਕਤ ਆਉਂਦੀ ਹੈ । ਨਬਜ਼ ਅਤੇ ਸਰੀਰ ਦੇ ਖੂੰਨ ਦੇ ਦੌਰੇ ਉਪਰ ਤਾਂ ਇਸਦਾ ਬਹੁਤ ਹੀ ਚੰਗਾ ਅਸਰ ਹੁੰਦਾ ਹੈ। ਸੰਗੀਤ ਥਕਾਵਟ ਨੂੰ ਦੂਰ ਕਰਦਾ ਹੈ ਅਤੇ ਚੁਸਤੀ ਉਤਪੰਨ ਕਰਦਾ ਹੈ। ਇਹ ਖੂਨ ਵਿਚ ਅਸਚਰਜਤਾ ਨਾਲ ਤਬਦੀਲੀ ਕਰਦਾ ਹੋਇਆ ਸਰੀਰ ਵਿਚ ਅਜਿਹੀ ਸ਼ਕਤੀ ਪੈਦਾ ਕਰਦਾ ਹੈ ਜੋ ਦੌੜਣ ਅਤੇ ਕੁਸ਼ਤੀ ਕਰਨ, ਦੋਹਾਂ ਕੰਮਾਂ ਵਿਚ ਸਰੀਰ ਨੂੰ ਬੜੀ ਸਹਾਇਤਾ ਦਿੰਦਾ ਹੈ। ਗੌਣ ਨਾਲ ਦਮ ਆਦਮੀ ਦੇ ਵਸ ਵਿਚ ਹੋ ਜਾਂਦਾ ਹੈ ਅਤੇ ਇਸਦੇ ਨਾਲ ਹੀ ਆਦਮੀ ਦਮ ਨੂੰ ਇਸਦੇ ਬਾਹਰ ਆਉਣ ਦੇ ਰਸਤਿਆਂ ਅਰਥਾਤ ਗਲਾ, ਮੂੰਹ ਅਤੇ ਨੱਕ ਨੂੰ ਠੀਕ ਰਖ ਸਕਦਾ ਹੈ। ਗੌਣ ਨਾਲ ਛਾਤੀ ਦੇ ਪਠਿਆਂ ਦੀ ਤਾਂ ਬਹੁਤ ਹੀ ਸੁੰਦਰ ਵਰਜਿਸ਼(ਕਸਰਤ) ਹੁੰਦੀ ਹੈ ਅਤੇ ਇਸ ਨਾਲ ਫਿਫੜਿਆਂ ਦੀਆਂ ਬੀਮਾਰੀਆਂ (ਤਪਦਿਕ ਆਦਿਕ) ਨੂੰ ਵੀ ਬਹੁਤ ਅਰਾਮ ਆਉਂਦਾ ਹੈ ਕਿਉਂਕਿ ਇਸ ਨਾਲ ਫਿਫੜਿਆਂ ਵਿਚ ਖੂੰਨ ਦਾ ਸੰਚਾਰ ਹੁੰਦਾ ਹੈ। ਲੰਮੀਆਂ ਬੀਮਾਰੀਆਂ ਵਿਚ ਗੌਣਾ ਬੀਮਾਰ ਨੂੰ ਖੁਸ਼ੀ ਅਤੇ ਪ੍ਰਸੰਨਤਾ ਦੇਕੇ ਰਾਜ਼ੀ ਕਰਦਾ ਅਤੇ ਉਸਦੀ ਪਾਚਨ ਸ਼ਕਤੀ ਨੂੰ ਠੀਕ ਕਰਦਾ ਹੈ। ਜੇ ਸਰੀਰਕ ਕਸਰਤ ਦੇ ਨਾਲ ਨਾਲ ਸੰਗੀਤ ਦਾ ਵੀ ਅਨੰਦ ਪ੍ਰਾਪਤ ਕੀਤਾ ਜਾਵੇ ਤਾਂ ਇਸ ਨਾਲ ਸਰੀਰ ਵਿਚ ਖੂਨ ਵਧਦਾ ਅਤੇ ਦਿਮਾਗ ਨੂੰ ਸੁਖ ਪ੍ਰਾਪਤ ਹੁੰਦਾ ਹੈ ਪੱਠਿਆਂ ਦੀ ਵਰਜ਼ਸ ਹੋਣ ਨਾਲ ਵਧਿਆ ਹੋਇਆ ਖੂਨ ਆਪਣੀ ਠੀਕ ਜਗ੍ਹਾ ਤੇ ਜਾ ਬੈਂਹਦਾ ਹੈ ਅਤੇ ਇਸਤਰ੍ਹਾਂ ਦਿਮਾਗ ਦੀ ਥਕਾਵਟ ਦੂਰ ਹੁੰਦੀ ਹੈ। ਇਸਤਰ੍ਹਾਂ ਫਿਰਤੂ ਨਾੜੀਆਂ ਨੂੰ ਵੀ ਸਹਾਇਤਾ ਮਿਲਦੀ ਹੈ। ਸੰਗੀਤ ਦਵਾਈ ਦੇ ਅਸਰ ਵਿਚ ਹਰਤਰ੍ਹਾਂ ਵਾਧਾ ਕਰਦਾ ਹੈ। ਜੇ ਬੀਮਾਰ ਨੂੰ ਸੰਗੀਤ ਸੁਣਾਇਆ ਜਾਵੇ ਤਾਂ ਉਸਨੂੰ ਕੋਈ ਤਕਲੀਫ ਡਰ ਉਭੜਾਹਟ, ਰੰਜ ਅਤੇ ਗੁਸਾ ਨਹੀਂ ਆਵੇਗਾ ਅਤੇ ਇਸ ਦੀ ਥਾਂ ਉਸਦੇ ਮਨ ਨੂੰ ਅਨੰਦ ਪ੍ਰੇਮ ਖੁਸ਼ੀ ਅਤੇ ਬੀਰਰਸ ਦੀ ਸ਼ਕਤੀ ਪ੍ਰਾਪਤ ਹੋਵੇਗੀ ਸੰਗੀਤ ਨਾਲ ਬੀਮਾਰ ਦੇ ਮਨ ਦੀ ਬਿਰਤੀ ਇਕ ਪਾਸੇ ਜੁੜੇਗੀ ਜਿਸ ਨਾਲ ਮਨ ਵਿਚ ਇਕ ਪ੍ਰਵਰਤਨ ਹੋਵੇਗਾ ਜੋ ਪ੍ਰਭਾਵ ਪੈਦਾ ਕਰੇਗਾ ਅਤੇ ਇਹ ਅਗੋਂ ਇਕ ਖਿਆਲ ਦੀ ਸ਼ਕਲ ਗ੍ਰਹਿਣ ਕਰ ਲਵੇਗਾ। ਇਸ ਦੇ ਅਸਰ ਨਾਲ ਮਨ ਵਿਚ ਤੇਜ਼ ਤਰੰਗਾਂ ਅਤੇ ਲਹਿਰਾਂ ਉਠਣਗੀਆਂ ਜੋ ਜਿੰਦਗੀ ਦੀ ਇਕ ਅਸਚਰਜ ਨਜ਼ਾਰਾ ਪੇਸ਼ ਕਰਨਗੀਆਂ ਅੰਤ ਫੇਰ ਇਸਤਰ੍ਹਾਂ ਮਨੁੱਖ ਦੀ ਕੰਮ ਵਿਹਾਰ ਵਲ ਰੁਚੀ ਹੋਵੇਗੀ ਅਤੇ ਮਨ ਨੂੰ ਪ੍ਰਸੰਨਤਾ ਪ੍ਰਾਪਤ ਹੋਵੇਗੀ।

## ਰੁਬਾਈ:—

ਗੁਰਦੇਵ ਸਿੰਘ (ਕੰਪਾਜ਼ੀਟਰ)

ਕਹੇ ਗੁਰਦੇਵ ਗੁਰੂ ਜੀ ਮੈਨੂੰ, ਸਤਿਜੁਗ ਲਗੇ ਪਿਆਰਾ।
ਦੇਸ ਬਦੇਸੀਂ ਚਮਕੇ 'ਸਤਿਜੁਗ', ਜਿਉਂ ਅਰਸ਼ਾਂ ਵਿਚ ਤਾਰਾ।
'ਸਤਿਜੁਗ' ਦੀ ਸੇਵਾ ਦੀ ਮੈਨੂੰ, ਲਗਨ ਰਹੇ ਨਿਤ ਲਗੀ;
ਗੁਰੂ ਜਗਜੀਤ ਰਹੇਂ ਤੂੰ ਬਣਿਆ, ਮੇਰਾ ਸਦਾ ਸਹਾਰਾ।

ਸਤਿਜੁਗ ਦੇ ਪੁਰਾਣੇ ਰਿਕਾਰਡ ਵਿਚੋਂ:–

# ਮਾਲਾ ਦੀ ਮਹਾਨਤਾ



ਹਫਤਾ ਵਾਰ ਅਖਬਾਰ "ਸਤਿਜੁਗ" ਸ੍ਰੀ ਭੈਣੀ ਸਾਹਿਬ ਵੀਰਵਾਰ ੨ ਕਤਕ ਸੰਮਤ ੧੯੯੭

ਸ੍ਰੀ ਸੁਰਗਵਾਸੀ ਸੰਤ ਨਿਧਾਨ ਸਿੰਘ ਜੀ 'ਆਲਿਮ'

ਜਿਨ੍ਹਾਂ ਪੁਰਸ਼ਾਂ ਨੇ ਸੰਤਾਂ ਸਤਿਗੁਰਾਂ ਦੀ ਕਿਰਪਾ ਨਾਲ ਅਪਣੇ ਅਮੋਲਕ ਜੀਵਨ ਦੇ ਪ੍ਰੋਗ੍ਰਾਮ ਵਿਚ ਨਾਮ ਸਿਮਰਨ ਦੇ ਨੇਮ ਨੂੰ ਵਿਸ਼ੇਸ਼ ਸਮਾਂ ਪ੍ਰਦਾਨ ਕੀਤਾ ਹੈ ਓਹੀ ਜਾਣ ਸਕਦੇ ਹਨ ਕਿ ਮਾਲਾ ਕੀ ਸ਼ੈ ਹੈ, ਅਤੇ ਉਹ ਉਹ ਪ੍ਰਮਾਰਥ ਦੇ ਪਾਂਧੀ ਵਾਸਤੇ ਕਿਨੀ ਵਡਮੁਲੀ ਅਤੇ ਗੌਰਵ ਸ਼ਾਲੀ ਵਸਤੂ ਹੋਣ ਦਾ ਮਾਨ ਰਖਦੀ ਹੈ। ਸਿਮਰਨ ਦੇ ਅਨੇਕਾਂ ਸਾਧਨਾਂ ਵਿਚੋਂ ਮਾਲਾ ਧਰਮ ਉਤਮ ਤੇ ਸ਼੍ਰੋਮਣੀ ਸਾਧਨ ਹੈ, ਏਹੀ ਕਾਰਨ ਹੈ, ਕਿ ਸੰਸਾਰ ਭਰਦੇ ਭਗਤੀ ਪ੍ਰਧਾਨ ਪੰਥਾਂ ਵਿਚ ਇਸਦੀ ਵਿਆਪਕਤਾ ਪ੍ਰਤੀਤ ਹੁੰਦੀ ਹੈ। ਹਿੰਦੂਆਂ, ਮੁਸਲਮਾਨਾਂ ਅਤੇ ਈਸਾਈਆਂ ਤਕ ਦੇ ਗਲਾਂ ਹਥਾਂ ਵਿਦ ਇਹ ਸੁਭਾਇਮਾਨ ਹੋ ਰਹੀ ਹੈ।

ਜਿਥੋਂ ਤਕ "ਮਾਲਾ" ਦਾ ਗੁਰੂ ਘਰ ਨਾਲ ਸਬੰਧ ਹੈ। ਇਹ ਇਕ ਬੜੀ ਮਹਾਨਤਾ ਅਤੇ ਪਵਿਤਰਤਾ ਦੀ ਪਦਵੀ ਰਖਦੀ ਹੈ। ਉਦਾਸੀ ਨਿਰਮਲੇ ਨਿਹੰਗ ਅਤੇ ਨਾਮਧਾਰੀ ਆਦਿ ਗੁਰੂ ਘਰ ਦੇ ਪ੍ਰਧਾਨ ਪੰਥਾਂ ਵਿਚ ਇਸਦੀ ਸਤਕਾਰ ਪੂਰਣ ਧਾਰਨਾਂ ਪ੍ਰਤਖ ਵਿਦਮਾਨ ਹੈ। ਗੁਰੂ ਸਾਹਿਬਾਨ ਦੀਆਂ ਤਸਵੀਰਾਂ ਵਿਚ ਮਾਲਾ ਭਜਨ ਦਾ ਇਕ ਵਿਸ਼ੇਸ਼ ਸਾਧਨ ਹੈ। ਜੋ ਕਿ ਸਤਿਗੁਰਾਂ ਤਕ ਗ੍ਰਹਿਣ ਕਰਨ ਯੋਗ ਸਮਝਿਆ ਹੈ। ਸ੍ਰੀ ਗੁਰੂ ਨਾਨਕ ਦੇਵ ਦੇ ਸਮੇਂ ਤੋਂ ਗੁਰਿਆਈ ਦੇਣ ਦੇ ਸਮੇਂ ਹੋਰ ਸਮਗਰੀ ਨਾਲ ਮਾਲਾ ਵੀ ਪੇਸ਼ ਕੀਤੀ ਜਾਂਦੀ ਰਹੀ ਹੈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਜੰਗ ਦੇ ਰੁਝੇਵਿਆਂ ਦੇ ਨਾਲ ਮਾਲਾ ਫੇਰਨ ਦਾ ਵੀ ਸ਼ੌਂਕ ਸੀ। ਇਤਿਹਾਸ ਵਿਚ ਲਿਖਿਆ ਹੈ ਕਿ ਇਕ ਵਾਰ ਜਹਾਂਗੀਰ ਬਾਦ-ਸ਼ਾਹ ਨੇ ਗੁਰੂ ਹਰਿ ਗੋਬਿੰਦ ਸਾਹਿਬ ਨੂੰ ਕਾਫੂਰੀ ਮਣਕਿਆਂ ਦਾ ਸਿਮਰਨਾ ਫੇਰਦਿਆਂ ਵੇਖਕੇ ਉਸਦੀ ਬੜੀ ਤਾਰੀਫ ਕੀਤੀ ਤਾਂ ਸਤਿਗੁਰਾਂ ਨੇ ਕਿਹਾ ਕਿ ਸਾਡੇ ਪਿਤਾ ਸ੍ਰੀ ਗੁਰੂ ਅਰਜਨ ਦੇਵ ਪਾਸ ੧੦੮ ਮਣਕਿਆਂ ਦੀ ਕਾਫੂਰੀ ਮਾਲਾ ਸੀ। ਜੋ ਕਿ ਦੀਵਾਨ ਚੰਦੂ ਮਲ ਨੇ ਅਪਣੇ ਕਬਜ਼ੇ ਵਿਚ ਰਖੀ ਹੋਈ ਹੈ। ਯਥਾ ਪੰਥ ਪ੍ਰਕਾਸ਼ੇ।

ਇਕ ਦਿਨ ਬੈਠੇ ਥੇ ਗੁਰੂ ਪਾਤਸ਼ਾਹ ਦੇ ਪਾਸ, ਫੇਰਤ ਕਰ ਸੋਂ ਸਿਮਰਨਾ ਕਾਫੂਰਨ ਕੋ ਖਾਸ। ਪਾਧੜੀ ਛੰਦ। ਅਤਿ ਸੁੰਦਰ ਪਿਖ ਤਬ ਕਹਿਓ ਸ਼ਾਹਿ। ਇਕ ਮਨਕਾ ਬਖਸ਼ੋ ਮੁਝ ਯਾਹਿ। ਕਰ ਰਾਖੇਂ ਤਸਬੀ ਕਾਇਮਾਮ। ਰਹਿ ਯਾਦ ਤੁਮਾਰੋ ਸਦਾ ਨਾਮ। ਗੁਰ ਕਹਿਓ ਤਾਂਹਿ ਅਫਸੋਸ਼ ਸੰਗ। ਇਕ ਮਾਲਾ ਇਸਸੇ ਆਹਿ ਚੰਗ ਥੀ ਪੰਚਮ ਗੁਰਮਮ ਪਿਤਾ ਪਾਸ। ਘਰ ਚੰਦੂ ਕੇ ਸੋ ਰਹੀ ਖਾਸ।

ਬਾਦਸ਼ਾਹ ਨੇ ਦੀਵਾਨ ਚੰਦੂ ਮਲ ਨੂੰ ਸਦਕੇ ਪੁਛਿਆ ਤਾਂ ਉਹ ਮੁਕਰ ਗਿਆ। ਤਲਾਸ਼ੀ ਕੀਤੀ ਗਈ ਤਾਂ ਹੋਰ ਕਈ ਚੀਜ਼ਾਂ ਦੇ ਸਮੇਤ ਮਾਲਾ ਵੀ ਬਰਾਮਦ ਹੋਈ।

"ਸ਼ਾਹਿਮਾਲਾ ਰਹੀ ਕਪੂਰ ਕੇਰ। ਵਹਿ ਮੁਕਰ ਗਇਓ ਤਬ ਸਾਤ ਵੇਰ। ਕਰ ਲਈ ਤਲਾਸ਼ੀ ਤਾਹਿ ਧਾਮ। ਯੁਤ ਮਾਲਾ ਨਿਕਸੀ ਚੀਜ ਆਮ (ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ ਜੀ ਐਡੀਸ਼ਨ ੪ ਨਿਵਾਸ ੧੫, ਪੰਨੇ ੧੨੫-੨੬)

(੨)

ਛੇਵੇਂ ਪਾਤਸ਼ਾਹ ਤੋਂ ਪਿਛੋਂ ਜਦ ਸਿਖਾਂ ਨੂੰ ਜੰਗਾਂ ਵਲੋਂ ਵੇਹਲ ਮਿਲਿਆ ਤਾਂ ਸਤਵੇਂ ਪਾਤਸ਼ਾਹ ਸ੍ਰੀ

ਗੁਰੂ ਹਰਿ ਰਾਇ ਸਾਹਿਬ ਨੇ ਸਿਖਾਂ ਨੂੰ ਮਾਲਾ ਨਾਲ ਨਾਮ ਜਪਣ ਦੀ ਖਾਸ ਹਦੈਤ ਕੀਤੀ। ਪੰਥ ਪ੍ਰਕਾਸ਼ ਵਿਚ ਲਿਖਿਆ ਹੈ।"ਸਤੋਗੁਣੀ ਸਭ ਰੀਤ ਗਹਾਈ। ਸੰਗਤ ਕੋ ਮਾਲਾ ਪਕੜਾਈ। ਤੇਜ ਬਖੇੜੇ ਛੇੜੇ ਸਾਰੇ ਜੋ ਕਬਹੂੰ ਚੜ ਜਾਤ ਸ਼ਿਕਾਰੈ ਨਾਹਿ ਜਾਨਵਰ ਮਾਰੈ ਕੋਊ। ਰੜ ਲਿਆਇ ਰਖ ਛਡਹਿ ਸੋਊ।

(ਨਿਵਾਸ ੧੭ ਪੰਨਾ ੧੪੫)

ਨਾਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਮੇਂ ਤਕ ਮਾਲਾ ਖੂਬ ਵਿਰਦੀ ਰਹੀ ਅਤੇ ਭਜਨ ਬੰਦਗੀ ਦਾ ਚੰਗਾ ਜ਼ੋਰ ਰਿਹਾ। ਸ੍ਰੀ ਗੁਰੂ ਤੇਗ ਬਹਾਦਰ ਦੇ ਸ਼ਹੀਦ ਹੋ ਜਾਣ ਤੋਂ ਪਿਛੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਧਰਮ ਚਲਾਵਨ ਸੰਤ ਉਧਾਰਨ। ਦੁਸਟ ਸਭਨ ਕੋ ਮੂਲ ਉਪਾਰਨ' ਦੇ ਉਦੇਸ਼ ਨੂੰ ਮੁਖ ਰਖਦਿਆਂ ਹੋਇਆਂ ਸ੍ਰੀ ਸਾਹਿਬ (ਤਲਵਾਰ) ਨੂੰ ਚਮਕਾਇਆ। ਆਪਦੀ ਤਲਵਾਰ ਮਾਲਾ ਫੇਰਨ ਵਾਲੇ ਸੰਤਾਂ ਨੂੰ ਸੁਖ ਪੁਚਾਣ ਵਾਸਤੇ ਹੀ ਮਿਆਨ ਤੋਂ ਬਾਹਰ ਨਿਕਲੀ ਸੀ। ਜੈਸਾ ਕਿ ਹਜ਼ੂਰ ਦੀ ਬਾਣੀ ਤੋਂ ਹੀ ਪ੍ਰਗਟ ਹੈ—

ਖਗ ਖੰਡ ਬਿਹੰਡੰ ਖਲਦਲ ਖੰਡੰ ਅਤਿ ਰਣ ਮੰਡੰ
ਬਰਬੰਡੰ ਭੁਜ ਦੰਡ ਅਖੰਡੰ ਤੇਜ ਪ੍ਰਚੰਡੰ
ਜੋਤ ਅਮੰਡੰ ਭਾਨ ਪ੍ਰਭੰ। ਸੁਖ ਸੰਤਾ ਕਰਣੰ
ਦੁਰਮਦਿ ਦਰਣੰ, ਕਿਲ ਵਿਖ ਸ੍ਰਿਸਟ
ਉਬਾਰਣ ਮਮ ਪ੍ਰਤਿ ਪਾਰਣ ਜੈ ਤੇਗੀ।

ਬਚਿਤ੍ਰ ਨਾਟਕ

ਭਾਵੇਂ ਸ੍ਰੀ ਗੁਰੂ ਕਲਗੀਧਰ ਅਤੇ ਆਪਦੇ ਸਿਖਾਂ ਨੂੰ ਧਰਮ ਯੁਧਾਂ ਵਿਚੋਂ ਉੱਕਾ ਹੀ ਵੇਹਲ ਨਹੀਂ ਮਿਲਦਾ ਸੀ। ਪਰ ਫੇਰ ਵੀ ਮਾਲਾ (ਲੋਹੇ ਦੀ ਬਣਕੇ) ਮੌਜੂਦ ਰਹੀ। ਅਜ ਕਲ ਵੀ ਜੋ ਨਿਹੰਗ ਸਿੰਘਾਂ ਅਤੇ ਹੋਰ ਕਈ ਸਿਖਾਂ ਦੇ ਕੋਲ ਸਰਬ ਲੋਹ ਦੀਆਂ ਮਾਲਾ ਤੇ ਸਿਮਰਨੇ ਨਜ਼ਰ ਔਂਦੇ ਹਨ। ਇਹ ਉਸ ਸਮੇਂ ਦੀ ਹੀ ਚਾਲ ਦਾ ਅਨੁਕਰਣ ਹੈ।

(੩)

ਸ੍ਰੀ ਕਲਗੀਧਰ ਜੀ ਮਹਾਰਾਜ ਤੋਂ ਪਿਛੋਂ ਸ੍ਰੀ ਗੁਰੂ ਹਰਿ ਰਾਇ ਵਾਕਣ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਨਵੇਂ ਸਿਰ ਖਾਲਸਾ ਸਾਜਿਆ ਅਤੇ ਤਲ-ਵਾਰ ਦੀ ਤਾਂ ਮਾਲਾਫ ਫ਼ਾਈ। ਉਨ੍ਹਾਂ ਨੇ ਵੇਖਿਆ ਕਿ ਸਿਖ ਰਾਜ ਦੇ ਨਸ਼ਟ ਹੋ ਜਾਣ ਦਾ ਕਾਰਨ ਹੀ ਏਹ ਸੀ ਕਿ ਸਿਖਾਂ ਨੇ ਆਪਣੇ ਅਸਲੀ ਕੰਮ ਨਾਮ ਤੇ ਬਾਣੀ ਦੇ ਅਭਿਆਸ ਵਲੋਂ ਉਕਾ ਹੀ ਮੂੰਹ ਫੇਰ ਲਿਆ ਹੈ, ਜਿਸ ਕਰਕੇ ਉਹਨਾਂ ਦੇ ਹਿਰਦਿਆਂ ਵਿਚੋਂ ਸਤ ਸੰਤੋਖ, ਦਯਾ, ਕੋਮਲਤਾ ਅਤੇ ਉਪਕਾਰ ਦੇ ਭਾਵ ਉੱਕਾ ਹੀ ਨਸ਼ਟ ਹੋ ਗਏ ਹਨ। ਨਾਮ ਸਿਮਰਨ ਅਤੇ ਗੁਰਬਾਣੀ ਦੇ ਪਾਠ ਨਾਲ ਹੀ ਇਨ੍ਹਾਂ ਦੈਵੀ ਗੁਣਾਂ ਦੀ ਉਪਜ ਅਤੇ ਬ੍ਰਿਧੀ ਹੁੰਦੀ ਹੈ। ਏਸ ਲਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਨੇ ਸਿਖੀ ਦੇ ਮੁਰਦਾ ਕਲਬੂਤ ਵਿਚ ਨਵੇਂ ਸਿਰੇ ਨਾਮ ਤੇ ਬਾਣੀ ਦੀ ਜੋਤ ਜਗਾਕੇ ਇਸਨੂੰ ਜਿੰਦਿਆਂ ਕੀਤਾ। ਪਿੰਡ ਪਿੰਡ ਅਤੇ ਸ਼ਹਿਰ ਸ਼ਹਿਰ ਵਿਚ ਵਿਚਰਕੇ ਬੰਦਗੀ ਦਾ ਉਹ ਪ੍ਰਵਾਹ ਚਲਾਇਆ ਕਿ ਜਿਸਦੀ ਕਾਂਗ ਅਗੇ ਕੂੜ ਕਪਟ, ਵਲ ਛਲ, ਸੁਆਰਥ ਤੇ ਫਰੇਬ ਕਖਾਂ ਕਾਨਾਂ ਵਾਂਗ ਰੁੜ੍ਹਦੇ ਲਭੇ ਨਹੀਂ। ਹਜ਼ੂਰ ਜਿਸਨੂੰ ਨਾਮ ਦੇਂਦੇ ਤੇ ਅੰਮ੍ਰਿਤ ਛਕਾਂਦੇ, ਉਸਨੂੰ ਉੱਨ ਦੀ ਅਠੋਤ੍ਰੀ ਮਾਲਾ ਦੇਕੇ ਆਖਦੇ ਕਿ— "ਬੇਟਾ ਇਸ ਅਠੋਤ੍ਰੀ ਨੇ ਹੀ ਬੇੜਾ ਪਾਰ ਕਰਨਾ ਹੈ।" ਏਸ ਪ੍ਰਚਾਰ ਦਾ ਫਲ ਇਹ ਹੋਇਆ ਕਿ ਸਿਖੀ ਦੀ ਫੁਲਵਾੜੀ ਵਿਚ ਨਵੇਂ ਸਿਰੇ ਮਹਿਕ ਪੈਦਾ ਹੋਈ, ਜਿਸਦੇ ਅਸਰ ਨਾਲ ਵਿਸ਼ਜ ਵਾਸ਼ਨਾਂ ਦੀ ਦੁਰਗੰਧੀ ਕਾਫੂਰ ਹੋ ਗਈ। ਲਖਾਂ ਹੀ ਸਿਖਾਂ ਨੇ ਮਾਲਾ ਧਾਰਨ ਕੀਤੀ, ਅਤੇ ਉਸਦਾ ਏਨਾਂ ਸਤਿਕਾਰ ਕੀਤਾ ਕਿ ਗਲ ਦਾ ਹਾਰ ਨਾਮਧਾਰੀ ਸਿੱਖ ਦਾ ਅਜਿਹਾ ਗਹਿਣਾ ਹੈ ਕਿ ਜਿਸਨੇ ਪੰਥ ਵਿਚ ਇਕ ਵਿਸ਼ੇਸ਼ ਚਿੰਨ੍ਹ ਦਾ ਪਦ ਪ੍ਰਾਪਤ ਕਰ ਲਿਆ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਸੀ ਕਿ ਮੈਂ ਅਜੇਹੇ ਸਿਖ ਪੈਦਾ ਕਰਾਂਗਾ, ਜੋ ਲਖਾਂ ਵਿਚ ਇਕ ਹੋਵੇਗਾ, ਤਾਂ ਝੱਟ ਪਛਾਣਿਆ ਜਾਵੇਗਾ। ਸੋ ਆਪ ਨੇ ਕੇਸਾ-ਧਾਰੀ ਖਾਲਸਾ ਪੈਦਾ ਕੀਤਾ, ਜੋ ਲਖਾਂ ਹਿੰਦੂ ਮੁਸਲ-ਮਾਨਾਂ ਵਿਚ ਇਕ ਵੀ ਹੋਵੇ ਤਾਂ ਪਛਾਣਿਆਂ ਜਾਂਦਾ ਸੀ। ਪਰ ਜਦੋਂ ਸਿਖ ਕੇਸਾ ਧਾਰੀ ਹੁੰਦੇ ਹੋਏ ਵੀ ਸਿਖੀ ਦੀ ਰੂਹ ਨਾਮ ਬਾਣੀ ਅਤੇ ਦੈਵੀ ਗੁਣਾਂ

ਤੋਂ ਰਹਿਤ ਹੋਕੇ ਟੇਢੀਆਂ ਪੱਗਾਂ, ਪਾੜਵੀਆਂ ਦਾੜ੍ਹੀਆਂ ਤੇ ਗਰਾਰਿਆ ਵਾਲਾਂ ਵੇਸ ਧਾਰਨ ਕਰਕੇ ਆਪਣਾ ਹੁਲੀਆ ਵੀ ਵਿਗਾੜ ਬੈਠੇ, ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਸਿਧੇ ਦਾੜ੍ਹੇ ਦੇ ਰੂਪ ਵਿਚ ਅਜੇਹਾ (ਸੰਤ) ਖਾਲਸਾ ਸਾਜਿਆ ਕਿ ਹੁਣ ਲੱਖਾਂ ਸਿਖਾਂ ਵਿਚ ਇਕ ਵੀ ਨਾਮਧਾਰੀ ਸਿਖ ਖੜਾ ਜਾਂ ਬੈਠਾ ਹੋਵੇ ਝੱਟ ਸਿਆਣਿਆਂ ਜਾਂਦਾ ਹੈ। ਇਸ ਪਛਾਣ ਸਮਗਰੀ ਵਿਚੋਂ ਮਾਲਾ ਇਕ ਮਹਾਨਤਾ ਭਰੀ ਸ਼ੈ ਹੈ।

ਤਾਂ ਤੇ ਮਾਲਾ ਹਰ ਸਿਖ ਸੰਤ ਅਤੇ ਸਾਧੂ ਵਾਸਤੇ ਧਾਰਨ ਜੋਗ ਹੈ। ਇਥੇ ਏਹ ਗਲ ਵੀ ਧਿਆਨ ਯੋਗ ਹੈ ਕਿ ਜਿਵੇਂ ਹਰ ਇਕ ਚੀਜ਼ ਸਾਤਵਿਕ ਰਾਜਸਿਕ ਅਤੇ ਤਾਮਸਿਕ ਭੇਦ ਕਰਕੇ ਤਿੰਨ ਤਰਾਂ ਦੀ ਹੁੰਦੀ ਹੈ, ਤਿਵੇਂ ਹੀ ਮਾਲਾ ਵੀ ਤਿੰਨ ਪ੍ਰਕਾਰ ਦੀ ਹੈ।

ਲੋਹੇ, ਪੱਥਰ ਅਤੇ ਰੁਦਰਾਖਸ਼ ਦੇ ਮਣਕਿਆਂ ਦੀ ਮਾਲਾ ਤਾਮਸਿਕ, ਬਿਲੌਰ ਸੋਨੇ ਅਤੇ ਮੋਤੀਆਂ ਦੀ ਮਾਲਾ ਰਾਜਸਿਕ ਅਤੇ ਸਫੈਦ ਉੱਨ ਜਾਂ ਪਸ਼ਮ ਦੀ ਮਾਲਾ ਸਾਤਵਿਕ ਹੈ, ਕਈ ਸਾਧੂ ਪਸ਼ਮ ਜਾਂ ਉਨ ਦੀ ਮਾਲਾ ਵੀ ਲਾਲ ਹਰੇਯਾ ਕਾਲੇ ਸੂਤਰ ਦੀ ਧਾਰਨ ਕਰਦੇ ਹਨ, ਜੋ ਕਿ ਰਾਜਸੀ ਤੇ ਤਾਮਸੀ ਪ੍ਰਕ੍ਰਿਤੀ ਦਾ ਰੰਗ ਹੋਣ ਕਰਕੇ ਸਾਤਵਿਕ ਪ੍ਰਭਾਵ ਨੂੰ ਘਟੌਣ ਦਾ ਕਾਰਨ ਬਣਦੀ ਹੈ। ਏਸ ਲਈ ਸਫੈਦ ਉੱਨ ਦੀ ਮਾਲਾ ਹੀ ਗੁਰੂ ਘਰ ਵਿਚ ਪ੍ਰਮਾਣਿਕ ਹੈ, ਜੋ ਕਿ ਹਰ ਇਕ ਨਾਮ ਅਭਿਆਸੀ ਲਈ ਅਵੱਸ਼ਜ ਹੀ ਧਾਰਨ ਕਰਨ ਦੇ ਯੋਗ ਹੈ।

(੪)

ਗੁਰੂ ਘਰ ਵਿਚ ਮਾਲਾ ਦੀ ਮਹਾਨਤਾ ਦੇ ਵਿਸ਼ਜ ਵਿਚ ਲਿਖਣ ਤੋਂ ਉਪ੍ਰੰਤ ਕਲਿਆਣ(ਹਿੰਦੀ ਰਸਾਲੇ) ਦੇ ਸਾਧਨਾ ਅੰਕ ਵਿਚੋਂ ਕੁਛ ਸਤਰਾਂ ਪਾਠਕਾਂ ਦੀ ਭੇਟਾ ਕਰਦਾ ਹਾਂ, ਜਿਨ੍ਹਾਂ ਤੋਂ ਪਤਾ ਲਗੇਗਾ ਕਿ ਹੋਰ ਮਤਾਂ ਵਿਚ ਵੀ ਮਾਲਾ ਨਾਮ ਜਪਣ ਵਾਲੇ ਇਸਤ੍ਰੀ ਪੁਰਸ਼ਾਂ ਵਾਸਤੇ ਕਿੰਨੀ ਕੁ ਉਪਯੋਗੀ ਅਤੇ ਸਹਾਇਕ ਹੈ। ਇਸ ਲੇਖ ਦਾ ਸਿਰਲੇਖ ਹੈ ਮਾਲਾ ਔਰ ਉਸਕੇ ਸੰਸਕਾਰ।

'ਸਾਧਕਾਂ' ਦੇ ਵਾਸਤੇ ਮਾਲਾ ਬੜੇ ਮਹੱਤਵ ਦੀ ਵਸਤੂ ਹੈ, ਮਾਲਾ ਭਗਵਾਨ ਦੇ ਸਿਮਰਨ ਅਤੇ ਨਾਮ ਜਪਣ ਵਿਚ ਬੜੀ ਹੀ ਸਹਾਇਕ ਹੁੰਦੀ ਹੈ। ਇਸ ਲਈ 'ਸਾਧਨਾਂ' ਉਸਨੂੰ ਆਪਣੇ ਪ੍ਰਾਣਾਂ ਦੇ ਸਮਾਨ ਪਿਆਰੀ ਸਮਝਦੇ ਹਨ, ਅਤੇ ਉਸਨੂੰ ਗੁਪਤ ਧਨ ਦੀ ਭਾਂਤ ਸੰਭਾਲ ਕੇ ਰਖਦੇ ਹਨ। ਏਹ ਕਹਿਣ ਦੀ ਲੋੜ ਨਹੀਂ ਕਿ ਜਪਦਿ ਸਿਖਿਆ(ਗਿਣਤੀ) ਜ਼ਰੂਰ ਹੋਣੀ ਚਾਹੀਦੀ ਹੈ। ਇਸ ਨਾਲ ਉਨੀ ਗਿਣਤੀ ਪੂਰੀ ਕਰਨ ਵਾਸਤੇ ਸਦਾ ਹੀ ਪ੍ਰੇਰਣਾ ਹੁੰਦੀ ਰਹਿੰਦੀ ਹੈ, ਅਤੇ ਉਤਸ਼ਾਹ ਤਥਾ ਲਗਨ ਵਿਚ ਕਿਸੇ ਪ੍ਰਕਾਰ ਦੀ ਕਮੀ ਨਹੀਂ ਆ ਸਕਦੀ। ਜਿਹੜੇ ਲੋਕ ਬਿਨਾ ਗਿਣਤੀ ਦੇ ਜਪ ਕਰਦੇ ਹਨ, ਉਹਨਾਂ ਨੂੰ ਇਸ ਗਲ ਦਾ ਅਨੁਭਵ ਹੋਵੇਗਾ ਕਿ ਜਦੋਂ ਜਪ ਕਰਦਿਆਂ ਕਰਦਿਆਂ ਮਨ ਕਿਤੇ ਲਾਂਭੇ ਚਲਿਆ ਜਾਂਦਾ ਹੈ, ਤਾਂ ਪਤਾ ਹੀ ਨਹੀਂ ਰਹਿੰਦਾ ਕਿ ਜਪ ਹੋ ਰਿਹਾ ਸੀ, ਕਿ ਨਹੀਂ ਜਾਂ ਕਿੰਨੇ ਸਮੇਂ ਤਕ ਜਪ ਬੰਦ ਰਿਹਾ। ਇਹ ਪ੍ਰਮਾਰਥ ਹਥ ਵਿਚ ਮਾਲਾ ਰਹਿਣ ਨਾਲ ਜਾਂ ਗਿਣਤੀ ਨਾਲ ਜਪ ਕਰਦਿਆਂ ਹੋਇਆ ਨਹੀਂ ਹੁੰਦਾ ਜੇ ਕਦੀ ਮਨ ਨਿਕਲ ਵੀ ਜਾਂਦਾ ਹੋ ਤਾਂ ਮਾਲਾ ਦਾ ਫਿਰਨਾ ਵੀ ਬੰਦ ਹੋ ਜਾਂਦਾ ਹੈ। ਗਿਣਤੀ ਅਗੇ ਨਹੀਂ ਵਧਦੀ। ਅਤੇ ਜੇ ਮਾਲਾ ਚਲਦੀ ਰਹਿੰਦੀ ਹੈ ਤਾਂ ਜੀਭ ਵੀ ਜ਼ਰੂਰ ਚਲਦੀ ਰਹਿੰਦੀ ਹੈ ਅਤੇ ਇਹ ਦੋਵੇਂ(ਮਾਲਾ ਤੇ ਜੀਭ) ਥੋੜੇ ਹੀ ਸਮੇਂ ਵਿਚ ਮਨ ਨੂੰ ਖਿਚ ਲਿਆਉਣ ਵਿਚ ਸਮਰਥ ਹੋ ਜਾਂਦੀਆਂ ਹਨ। ਜਿਹੜੇ ਲੋਕ ਇਹ ਕਹਿੰਦੇ ਹਨ ਕਿ ਮੈਂ ਜਪ ਤਾਂ ਕਰਦਾ ਹਾਂ ਪਰ ਮੇਰਾ ਮਨ ਨਹੀਂ ਟਿਕਦਾ, ਉਹਨੂੰ ਇਹ ਨਿਸਚਾ ਰਖਣਾ ਚਾਹੀਦਾ ਹੈ, ਕਿ ਜੇ ਜੀਭ ਤੇ ਮਾਲਾ ਦੋਵੇਂ ਫਿਰਦੀਆਂ ਰਹੀਆਂ, ਕਿਉਂਕਿ ਬਿਨਾਂ ਕੁਝ ਨਾਂ ਕੁਝ ਮਨ ਟਿਕਨ ਦੇ ਇਹ ਫਿਰ ਨਹੀਂ ਸਕਦੀਆਂ, ਤਾਂ ਬਾਹਰ ਫਿਰਨ ਵਾਲਾ ਮਨ ਕਿਤੇ ਹੀ ਆਸਰਾ ਨਾਂ ਪਾਕੇ ਆਪਣੇ ਉਸੇ ਸਿਥਰ ਅੰਸ ਤੇ ਪਾਸ ਪਰਤ ਆਵੇਗਾ, ਜੋ ਮੂਰਛਿਤ ਰੂਪ ਦਵਾਰਾ ਮਾਲਾ ਦੇ ਫਿਰਨ ਵਿਚ ਕਾਰਨ ਹੋ ਰਿਹਾ ਹੈ। ਮਾਲਾ ਦੇ ਫਿਰਨ ਵਿਚ ਜੋ ਸ਼ਰਧਾ ਤੇ ਵਿਸ਼ਵਾਸ

ਦੀ ਸ਼ਕਤੀ ਕੰਮ ਕਰ ਰਹੀ ਹੈ, ਉਹ ਇਕ ਦਿਨ ਮੂਰਤੀਮਾਨ ਹੋ ਜਾਵੇਗੀ। ਅਤੇ ਸੰਪੂਰਣ ਮਨ ਨੂੰ ਵਿਸਥਿਰ ਕਰਨ ਵਿਚ ਸਫਲ ਹੋ ਜਾਏਗੀ।

ਮਾਲਾ ਨਾਲ ਜਦ ਏਨਾਂ ਕੰਮ ਹੋ ਜਾਂਦਾ ਹੈ ਤਾਂ ਆਦਰ ਪੂਰਵਕ ਉਸਦਾ ਵਿਚਾਰਨਾ ਕਰਕੇ ਇਸਨੂੰ ਐਵੇਂ ਹੀ ਸਾਧਾਰਣ ਜੇਹੀ ਚੀਜ਼ ਸਮਝ ਲੈਣਾ ਭੁਲ ਨਹੀਂ ਤਾਂ ਹੋਰ ਕੀ ਹੈ। ਉਸਨੂੰ ਕੇਵਲ ਗਿਨਣ ਦੀ ਇਕ ਵਿਉਂਤ ਸਮਝਕੇ ਅਸ਼ੁਧ ਅਵਸਥਾ ਵਿਚ ਵੀ ਪਾਸ ਰਖਣਾਂ, ਖੱਬੇ ਹਥ ਨਾਲ ਗਿਣ ਲੈਣਾ, ਲੋਕਾਂ ਨੂੰ ਵਿਖਾਂਦੇ ਫਿਰਨਾਂ, ਪੈਰਾਂ ਤਕ ਲਟਕਾ ਛਡਨਾਂ,ਥਾਂ ਕੁਥਾਂ ਵਿਚਾਰਨ ਤੋਂ ਬਿਨਾਂ ਰੱਖ ਦੇਣਾ, ਜਿਹੜੀ ਚੀਜ ਜੀ ਕਰੇ ਬਣਾ ਲੈਣਾ, ਸੂਵਥਾ ਬਿਵਰਜਤ ਹੈ। ਅਜੇਹੀਆਂ ਗਲਾਂ ਸਮਝ ਤੇ ਸ਼ਰਧਾ ਦੀ ਕਮੀ ਦੇ ਕਾਰਣ ਹੀ ਹੁੰਦੀਆਂ ਹਨ। ਵਿਸ਼ੇਸ਼ ਕਰਕੇ ਉਹਨਾਂ ਲੋਕਾਂ ਤੋਂ ਜਿਨ੍ਹਾਂ ਕਿਸੇ ਗੁਰੂ ਤੋਂ ਵਿਧੀ ਪੂਰਵਿਕ ਦੀਖਿਆ ਨਾਂ ਲੈਕੇ ਮਾਲਾ ਦੇ ਵਿਧੀ ਵਿਧਾਨ ਤੇ ਵਿਚਾਰ ਹੀ ਨਹੀਂ ਕੀਤਾ।

ਪੂਰਵੋਕਤ ਸਤਰਾਂ ਤੋਂ ਚੰਗੀ ਤਰ੍ਹਾਂ ਪ੍ਰਤੀਤ ਹੋ ਜਾਂਦਾ ਹੈ, ਕਿ ਮਾਲਾ ਨਾਮ ਜਪਣ ਵਾਸਤੇ ਕਿਨੀ ਗੁਣ ਅਤੇ ਲਾਭ ਵਾਲੀ ਚੀਜ਼ ਹੈ। ਇਸ ਵਿਚ ਚੰਚਲ ਮਨ ਨੂੰ ਆਪਣੇ ਨਿਸ਼ਾਨੇ ਤੇ ਲਿਆਕੇ ਸਥਿਰ ਕਰਨ ਦੀ ਸ਼ਕਤੀ ਹੈ। ਇਹ ਬਿਰਤੀ ਨੂੰ ਸਿਮਰਨ ਸਾਧਨ ਵਲ ਪ੍ਰੇਰਨ ਵਿਚ ਸਭ ਤੋਂ ਅਧਿਕ ਸਹਾਇਕ ਅਤੇ ਉਪਯੋਗੀ ਹੈ। ਨਿਤ ਨਿਯਮ ਦੇ ਬੰਧਾਨ ਨੂੰ ਸੁਰੱਖਿਅਤ ਰਖਣ ਦੀ ਜਾਮਣ ਹੈ। ਇਸ ਲਈ ਇਹ ਨਾਮਜਪਣ ਵਾਲੇ ਵਿਕਤੀਆਂ ਲਈ ਪ੍ਰਾਣ ਪ੍ਰਿਆ ਹੈ। ਜੀਵਨ ਬੂਟੀ ਹੈ, ਅਤੇ "ਖਿਨੁ ਆਵੈ ਤਿਲ ਜਾਵੈ" ਦੀ ਸਿਫਤ ਰਚਣ ਵਾਲੇ ਮਨੀ ਰਾਮ ਨੂੰ ਸਿਮਰਨ ਦਵਾਰਾ ਸਤਿਗੁਰਾਂ ਦੇ ਉਨਾਂ ਚਰਨ ਕਮਲਾਂ ਵਿਚ ਭੌਰਾ ਰੂਪ ਬਨਾਕੇ ਮੁਗਧ ਕਰ ਦੇਣ ਵਾਲੀ ਆਕਰਖਣ ਸ਼ਕਤੀ ਹੈ, ਜਿਨਾਂ ਦੀ ਬਾਬਤ ਕਬੀਰ ਜੀ ਕਹਿੰਦੇ ਹਨ ਕਿ'ਚਰਣ ਕਮਲ ਦੀ ਮੌਜ ਮਹਿ ਰਹਉ ਅੰਤ ਅਰ ਆਦਿ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੇਵਾ ਵਿਚ—

## ਗ੍ਰੀਬ ਨਿਵਾਜ ਸਦਾ ਸੁਖ ਦਾਤਾ

### ਗੁਰਪੁਰ ਵਾਸੀ ਸੂਬਾ ਮੀਹਾਂ ਸਿੰਘ ਦੀ ਇਕ ਭਾਵਿਕ ਕਾਵ ਦਾ ਅਦੁਤੀ ਨਮੂਨਾ

ਦੀਨ ਦਇਆਲ ਸਦਾ ਕ੍ਰਿਪਾਲ ਹੋ, ਭਾਈ ਨਿਹਾਲ ਕੇ ਬਡੇ ਭਰਾਤਾ।
ਘਟਿ ਘਟਿ ਵਾਸੀ ਜੋ ਸਰਬ ਨਿਵਾਸੀ, ਗ੍ਰੀਬ ਨਿਵਾਜ ਸਦਾ ਸੁਖ ਦਾਤਾ।
ਕੋਈ ਨ ਕਰਨੀ ਭਾਰ ਹੈ ਧਰਨੀ, ਰਾਖਹੁ ਸਰਨੀ ਅਨਾਥ ਕੇ ਨਾਥਾ।
ਨਿਰਗੁਣੀਆਰਾ ਪਾਥਰ ਭਾਰਾ, ਸਦਾ ਦਇਆਰ ਕੇ ਚਰਨੋਂ ਮੇ ਨਾਥਾ।

## ਰੁਬਾਈ:—

ਵਲੋਂ:— ਸ਼ਿੰਗਾਰਾ ਸਿੰਘ ( ਫੋਰਮੈਨ ) ਪਿੰਡ ਧਰਮ ਪੁਰਾ

ਸਤਿਜੁਗ ਅੰਕ ਸ਼ਿੰਗਾਰਨ ਦੇ ਲਈ, ਜ਼ਤਨ'ਸ਼ੰਗਾਰ' ਲਗਾਇਆ।
ਸਤਿਗੁਰ ਨੇ ਜੋ ਦੇਣ ਹੈ ਦਿਤੀ, ਹਿਸਾ ਆਪਣਾ ਪਾਇਆ।
ਬੀਰ ਸਿੰਘ ਮਹਾਰਾਜ ਨੇ ਬਖਸ਼ਿਆ, ਉਦਮ ਹੈ ਸਾਡੇ ਤਾਂਈ,
ਗੁਰੂ ਜਗਜੀਤ ਨੇ ਕੀਤੀ ਕਿਰਪਾ ਅੰਕ ਹੈ ਸਿਰੇ ਚੜ੍ਹਾਇਆ।

੧੭ ਕਤਕ ਸੰਮਤ ੧੯੮੪ ਬਿਕ੍ਰਮੀ ਅਨੁਸਾਰ ੨ ਨਵੰਬਰ ੧੯੨੭

# ਸਤਿਜੁਗ ਅਖਬਾਰ ਤੋਂ ਮੈਂ ਜਾਵਾਂ ਬਲਿਹਾਰ

—ਵਲੋਂ ਸੰਤ ਤਰਨ ਸਿੰਘ ਜੀ ਵਹਿਮੀ ਹਿੰਦੂ ਚਕ)

ਕਬਿਤ:— ਸਤਿਜੁਗ ਅਖਬਾਰ ਤੋਂ ਮੈਂ ਜਾਵਾਂ ਬਲਿਹਾਰ,ਉਪਮਾ ਉਚਾਰ ਏਹਦੀ ਕੁਝ ਮੈਂ ਸੁਨਾਵਨਾਂ।
ਦਸਦਾ ਹੈ ਪਤੇ ਗੁਰਮਤੇ ਸਾਰੇ ਮੇਲਿਆਂ ਦੇ, ਏਸਦੇ ਸਹਾਇਕਾਂ ਦੇ ਵਾਰੇ ਵਾਰੇ ਜਾਵਨਾਂ।
ਸਤਿਸੰਗ ਦੇ ਸੁਨੇਹੇ ਭੇਜਦਾ ਹੈ ਦੂਰ ਦੂਰ, ਲੋੜ ਥੋੜ ਸੰਸਾਰ ਦੀ ਘਰੇ ਸੁਣ ਪਾਵਨਾਂ।
ਗੁਰੂ ਰਾਮ ਸਿੰਘ ਜੀ ਕੇ ਨਾਮ ਕੀ ਕਲਾਮ ਕਥਾ, ਵੀਰਜੀ ਜ਼ਰੂਰ ਤੁਸਾਂ ਸੁਨਨਾ ਸੁਨਾਵਨਾ।
ਵਿਦਿਆ ਵਿਚਾਰੀ ਦਾ ਨਤੀਜਾ ਪਰਉਪਕਾਰੀ, ਕੁਲ ਨਰ ਨਾਰੀ ਨਾਮਧਾਰੀ ਸਾਰੇ ਜਾਣਦੇ।
ਗੁਨਵਾਨਾਂ ਲੇਖਕਾਂ ਦੀ ਮੈਂਹਮਾਂ ਕੀ ਬਖਾਨਾਂ ਮੂੰਹੋ ਹੰਸਾਂ ਦੇ ਸਮਾਨ ਜਿਹੜੇ ਦੁਧ ਪਾਣੀ ਛਾਣਦੇ,
ਕਰੇ ਪਰਚਾਰ ਸਤਿਜੁਗ ਅਖਬਾਰ ਵਾਹਵਾ, ਚਾਤਰ ਕਵੀਸ਼ਰ ਹੈਂ ਕਵਿਤਾ ਬਖਾਨਦੇ।
ਬੇਨਤੀ ਹੈ ਮੇਰੀ ਅਖਬਾਰ ਕੇ ਦਿਦਾਰ ਭਲੋ, ਸੰਗਤਾਂ ਪਿਆਰੀਆਂ ਨੇ ਸੁਨਨਾ ਧਿਆਨ ਦੇ।
ਪੜ੍ਹ ਇਸ ਪਰਚੇ ਕੋ ਪਰਚੇ ਹੈ ਚਿਤ ਮੇਰਾ, ਸਾਧੂਓਂ ਕੇ ਪਰਚੇ ਕੀ ਚਰਚਾ ਚਲਾਈ ਹੈ।
ਹਰ ਇਕ ਪਰਚੇ ਮੇਂ ਰਾਮ ਕਾ ਹੈ ਨਾਮ ਪਹਿਲੇ, ਗੁਰੂ ਰਾਮ ਸਿੰਘ ਜੀ ਕੀ ਕਵਿਤਾ ਲਖਾਈ ਹੈ।
ਸਤਿਜੁਗ ਨਾਮ ਇਨ ਸਤਿਜੁਗੀ ਲੱਛਨੋਂ ਸੇ, ਸਤਜੁਗੀ ਰਹਿਤ ਗੀਤ ਖੂਬ ਪਰਗਟਾਈ ਹੈ।
ਗੁਰੂ ਰਾਮ ਸਿੰਘ ਜੀ ਕੇ ਨਾਮ ਦੀ ਵਡਾਈ ਹੇਤ, ਮੇਰੇ ਜੇਹੇ ਵੈਹਮੀ ਨੇ ਵੀ ਕਲਮ ਉਠਾਈ ਹੈ।

ਦੋਹਰਾ

ਮੰਗਲ ਜਿਸ ਅਖਬਾਰ ਦਾ ਖਾਸ ਐਡੀਟਰ ਆਪ, ਛੀਜ ਅਮੰਗਲ ਜਾਤ ਸਭ ਸਤਿਗੁਰ ਕੇ ਪ੍ਰਤਾਪ।
ਸਤਿਜੁਗ ਦਾ ਫੇਰ ਪਰਚਾਰ ਕੀਤਾ ਰਾਖਾ ਆਪਦਾ ਸ੍ਰੀ ਭਗਵਾਨ ਹੋਵੇ।
ਤੇਰਾ ਜਸ ਫੈਲੇ ਜੁਗ ਚਾਰ ਅੰਦਰ, ਉਚੀ ਵਿਚ ਸੰਸਾਰ ਦੇ ਸ਼ਾਨ ਹੋਵੇ।
ਖਿੜਯਾ ਰਹੇ ਗੁਲਜ਼ਾਰ ਬਹਾਰ ਹਰ ਦਮ, ਸਦਾ ਬੁਲਬੁਲਾਂ ਦਾ ਔਣ ਜਾਣ ਹੋਵੇ।
ਭਰੇ ਜੌਹਰ ਦੀ ਕਲਮ ਵਗਾਈ ਚਲ ਤੂੰ, ਕੁਲ ਜਗਤ ਤੇਰਾ ਕਦਰਦਾਨ ਹੋਵੇ।
ਕਲੂਕਾਲ ਨੇ ਆਣ ਦਬਾ ਲਏ ਸਾਂ, ਸਤਿਜੁਗ ਸੀ ਮੁਖ ਛੁਪਾ ਬੈਠਾ।
ਮੰਗਲ ਸਿੰਘ ਮੁਬਾਰਕਾਂ ਲਖ ਤੈਨੂੰ, ਬੀੜਾ ਪੰਥ ਦਾ ਸੀਸ ਉਠਾ ਬੈਠਾ।

## ਰੁਬਾਈ:—

ਵਲੋਂ—ਆਤਮਾ ਸਿੰਘ ਜਟ

ਆਤਮਾ ਸਿੰਘ ਦੀ ਕਹੇ ਆਤਮਾ, ਸਤਿਜੁਗ ਅੰਕ ਛਪਾਵਾਂ।
ਲੇਖਾਂ ਦੇ ਮੈਂ ਹਾਰ ਪਰੋਕੇ, ਗਾਹਕਾਂ ਹਥ ਫੜਾਵਾਂ।
ਕਵਿਤਾਂ ਦੀਆਂ ਕਲੀਆਂ ਦੀਆਂ ਮਹਿਕਾਂ, ਗਾਹਕਾਂ ਨੂੰ ਮਹਿਕਾਵਣ,
ਗ੍ਰਾਹਕਾਂ ਦੇ ਮਨ ਅੰਕ ਲੁਭਾਵੇ, ਐਸੀ ਸੇਵ ਕਮਾਵਾਂ।

    



ਸ੍ਰੀ ਮਾਤਾ ਜੀਵਨ ਕੌਰ ਜੀ ਦੇ ਭੋਗ ਪੈਣ ਵਾਲੇ ਮੇਲੇ ਤੇ ਆਏ ਸ਼ਰਧਾਲੂ ਸ੍ਰੀ ਸਤਿਗੁਰੂ ਪ੍ਰਤਾਪ ਸਿਘ ਜੀ ਸਮੇਤ,
ਖਬੇ ਤੋਂ ਸਜੇ ੧. ਮਹਾਰਾਜਾ ਫਰੀਦਕੋਟ ਦੇ ਪ੍ਰਤਿਨਿਧ ਸੁਦਾਰ ਜੀ ੨. ਗਿਆਨੀ ਕਰਤਾਰ ਸਿੰਘ ਜੀ (ਸਾਬਕ ਮੰਤ੍ਰੀ ਪੰਜਾਬ ਸਰਕਾਰ)
੩. ਪਿਛੇ ਬੈਠੇ ਗਿ: ਤੇਜਾ ਸਿੰਘ ਜੀ ਨਿਰਮਲੇ ੪. ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ੫. ਪਿਛੇ ਐਨਕਾਂ ਵਾਲੇ ਸ੍ਰ ਸਰਮੁਖ ਸਿੰਘ ਜੀ
ਚਮਕ ੬. ਇਕ ਹੋਰ ਸਜਨ ੭. ਲਾਲਾ ਖੁਸ਼ਾਲ ਚੰਦ ਜੀ ਮਾਲਿਕ ''ਮਿਲਾਪ'' ਅਖਬਾਰ ੮. ਪਿਛੇ ਬੈਠੇ ਸ੍ਰੀ ਭਗਤਰਾਮ ਜੀ
ਉਦਾਸੀ ੯. ਬਾਵਾ ਗੁਰਮੁਖ ਸਿੰਘ ਜੀ ਅੰਮ੍ਰਿਤਸਰ ।



ਉਪਰੋਕਤ ਮੇਲੇ ਤੇ ਦੂਸਰੇ ਦੀਵਾਨ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਹੋਰ ਸਜਨ ।
ਖਬੇ ਤੋਂ ਸਜੇ : ੧. ਸੰਤ ਨਿਧਾਨ ਸਿੰਘ ਜੀ ਆਲਿਮ ੨ ਸੰਤ ਬਹਾਦਰ ਸਿੰਘ ਜੀ ੩. ਪਿਛੇ ਚੌਰੀ ਕਰਦੇ ਹੋਏ ਜਥੇ:
ਅਤਰ ਸਿੰਘ ਜੀ ੪. ਸ੍ਰ: ਸੰਪੂਰਨ ਸਿੰਘ ਜੀ ਐਮ.ਐਲ.ਏ. ਲਾਇਲਪੁਰ ੫. ਸ੍ਰੀ ਸਤਿਗੁਰੂ ਜੀ ੬. ਸੰਤ ਪ੍ਰੀਤਮ ਸਿੰਘ ਜੀ ਚੇਲੇਕੇ
੭. ਸੂਬਾ ਵਰਿਆਮ ਸਿੰਘ ਜੀ ੮. ਮਾਸਟਰ ਬਲਵੰਤ ਸਿੰਘ ਜੀ ੯. ਸੰਤ ਭਾਨ ਸਿੰਘ ਜੀ ਕੁਕਰੀ (ਨਿਰਮਲੇ ਮਹਾਤਮਾ)
੧੦. ਗਿ: ਤੇਜਾ ਸਿੰਘ ਜੀ ੧੧ ਸੰਤ ਇੰਦ੍ਰ ਸਿੰਘ ਜੀ ਚਕਰਵਰਤੀ ।

੧ਓ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

# ਸਤਿਜੁਗ

(ਜਿਲਦ ਨੰ: ੬੧) ਦਾ (ਨੰਬਰ ੫–੬)

# ਹੋਲਾ ਮਹੱਲਾ ਯੂ. ਕੇ. ਅੰਕ

## (ਭਾਗ ਤੀਜਾ)

ਇਸ ਵਿਸ਼ੇਸ਼ ਅੰਕ ਦੇ ਸੰਪਾਦਕ—
ਪ੍ਰੀਤਮ ਸਿੰਘ ਪੰਛੀ—– ਆਤਮਾ ਸਿੰਘ ਸਨਖਤ੍ਰਵੀ

੨ ਫਗਣ ੨੦੫੨ (੧੩ ਫਰਵਰੀ ੧੯੮੬) ਵੀਰਵਾਰ ਸੰਮਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ੧੭੨

## ਗੁਰ ਸੇਵਾ ਫਲੁ ਸੁਫਲੁ ਫਲੰਦੇ

(ਭਾਈ ਗੁਰਦਾਸ–੧੨–੨)

ਕੁਰਬਾਣੀ ਤਿਨਾ ਗੁਰ ਸਿਖਾਂ ਪਿਛਲੀ ਰਾਤੀ ਉਠਿ ਬਹੰਦੇ ।
ਕੁਰਬਾਣੀ ਤਿਨਾਂ ਗੁਰ ਸਿਖਾਂ ਅੰਮ੍ਰਿਤੁ ਵੇਲੇ ਸਰਿ ਨਾਵੰਦੇ ।
ਕੁਰਬਾਣੀ ਤਿਨਾ ਗੁਰ ਸਿਖਾਂ ਇਕ ਮਨਿ ਹੋ ਗੁਰ ਜਾਪੁ ਜਪੰਦੇ ।
ਕੁਰਬਾਣੀ ਤਿਨਾਂ ਗੁਰ ਸਿਖਾਂ ਸਾਧ ਸੰਗਤਿ ਚਲਿ ਜਾਇ ਜੁੜਦੇ ।
ਕੁਰਬਾਣੀ ਤਿਨਾਂ ਗੁਰ ਸਿਖਾਂ ਗੁਰਬਾਣੀ ਨਿਤ ਗਾਇ ਸੁਣੰਦੇ ।
ਕੁਰਬਾਣੀ ਤਿਨਾਂ ਗੁਰ ਸਿਖਾਂ ਮਨ ਮੇਲੀ ਕਰਿ ਮੇਲਿ ਮਿਲੰਦੇ ।
ਕੁਰਬਾਣੀ ਤਿਨਾ ਗੁਰ ਸਿਖਾਂ ਭਾਇ ਭਗਤਿ ਗੁਰਪੁਰਬ ਕਰੰਦੇ ।
ਗੁਰ ਸੇਵਾ ਫਲੁ ਸੁਫਲੁ ਫਲੰਦੇ । ੨ ॥



# ਹੋਲੇ ਦੀ ਮੰਗ

ਫਰਵਰੀ ੧੯੮੩ ਦੀ ਗਲ ਹੈ, ਸੰਤ ਏਕਮ ਸਿੰਘ ਜੀ, ਪਰਧਾਨ ਨਾਮਧਾਰੀ ਸੰਗਤ ਬਰਮਿੰਘਮ, ਭਾਰਤ ਆਏ। ਦਿਲੀ ਵਿਚ ਪੂਸਾ ਰੋਡ ਕੋਠੀ ਵਿਚ ਉਪਰ ਛੱਤ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨਾਲ ਭੇਟ ਹੋਈ, ਜਿਥੇ ਆਪ ਜੀ ਨੇ ਸੰਤ ਰੁਮਣ ਸਿੰਘ ਕੰਵਲ ਦੇ ਨਾਲ ਸਤਿਗੁਰਾਂ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ੧੯੮੪ ਦਾ ਹੋਲਾ ਅਤੇ ਦੌਰਾ ਜੇ ਸਤਿਗੁਰ ਜੀ ਦੀ ਮਿਹਰ ਸਦਕਾ ਬਰਮਿੰਘਮ ਵਿਖੇ ਹੋਵੇ ਤਾਂ ਵਲੈਤ ਦੀਆਂ ਸੰਗਤਾਂ ਦੇ ਭਾਗ ਜਾਗਣ। ਸਤਿਗੁਰਾਂ ਅਸ਼ੀਰਵਾਦ ਦਿਤੀ ਅਤੇ ਜੋ ਹੋਲਾ ਅੰਮ੍ਰਿਤਸਰ ਵਿਖੇ ਮਾਰਚ ੧੯੮੩ ਨੂੰ ਹੋਇਆ ਉਸ ਵਿਚ ਐਲਾਨ ਕੀਤਾ ਗਿਆ ਕਿ ੧੯੮੪ ਦਾ ਹੋਲਾ ਵਲੈਤ ਦੀਆਂ ਸਗਤਾਂ ਨੂੰ ਬਖਸ਼ਿਆ। ਬਸ ਫੇਰ ਕੀ ਸੀ, ਸੰਤ ਏਕਮ ਸਿੰਘ ਅਤੇ ਉਨਾਂ ਨਾਲ ਆਏ ਮੀਤ ਪ੍ਰਧਾਨ ਸੰਤ ਤਾਰਾ ਸਿੰਘ ਖੁਸ਼ੀ ਵਿਚ ਫੁਲੇ ਨਾ ਸਮਾਏ ਅਤੇ ਇਹ ਖਬਰ ਉਸੇ ਹੀ ਵੇਲੇ ਵਲੈਤ ਨੂੰ ਭੇਜ ਦਿਤੀ ਗਈ ਜਿਸ ਨਾਲ ਏਥੇ ਦੀਆਂ ਸੰਗਤਾਂ ਵਿਚ ਖੁਸ਼ੀ ਦੀ ਲਹਿਰ ਦੌੜ ਗਈ। ਸੰਤ ਏਕਮ ਸਿੰਘ ਦਾ ਪਰੀਚੈ ਸੰਗਤ ਵਿਚ ਸ੍ਰੀ ਮਹਾਰਾਜ ਬੀਰ ਸਿੰਘ ਨੇ ਕਰਵਾਇਆ ਅਤੇ ਇਹ ਦਸਿਆ ਕਿ ਅਫਰੀਕਾ ਦੇ ਹੋਲੇ ਵਿਚ ਵੀ ਇਹਨਾਂ ਕਾਫੀ ਵਧ ਚੜਕੇ ਹਿੱਸਾ ਪਾਇਆ ਸੀ।

## ਤਿਆਰੀ— ਨਿਰੰਤਰ ਵਰਨੀ

ਹੋਲੇ ਦੀ ਤਿਆਰੀ ਸ਼ੁਰੂ ਹੋ ਗਈ। ਸ੍ਰੀ ਸਤਿਗੁਰੂ ਜੀ ਮਹਾਰਜ ਜੀ ਦੇ ਹੁਕਮ ਅਨੁਸਾਰ ਨਿਰੰਤਰ ਵਰਨੀ ਦੀ ਅਰੰਭਤਾ ਕੀਤੀ ਗਈ। ਵਰਨੀ ਦੇ ਜਥੇਦਾਰ ਸਭ ਤੋਂ ਪਹਿਲਾਂ ਸੰਤ ਕਮਲਜੀਤ ਸਿੰਘ ਚਾਨਾ ਜੀ ਨੂੰ ਨਿਯੁਕਤ ਕੀਤਾ। ਉਸ ਤੋਂ ਉਪਰੰਤ ਸੰਤ ਬਲਵੰਤ ਸਿੰਘ ਰੂਪਰਾਏ ਨੂੰ ਉਹਨਾਂ ਨਾਲ ਸਹਿਯੋਗ ਹਿਤ ਰਖਿਆ ਗਿਆ। ਮਹੀਨੇ ਕੁ ਬਾਦ ਭਾਰਤ ਤੋਂ ਆਏ ਜਥੇਦਾਰ ਹਰਦਿਆਲ ਸਿੰਘ ਇਨ੍ਹਾਂ ਦੇ ਨਾਲ ਵਰਨੀ ਦੀ ਸੇਵਾ ਨਿਭੌਣ ਲਗੇ। ਵਰਨੀ ਵਿਚ ਸਮੂਹ ਸੰਗਤ ਨੇ ਵਧ ਚੜ੍ਹਕੇ ਹਿਸਾ ਪਾਇਆ।

## ਸਿੰਘਾਂ ਨਾਮਧਾਰੀਆਂ

ਹਰਜਿੰਦਰ ਸਿੰਘ ਕੰਵਲ

ਮੇਰੇ ਸਚੇ ਪਾਤਸ਼ਾਹ ਨੇ ਮੇਰੇ ਤੇ ਮੇਹਰ ਕੀਤੀ,
ਲਾਈਆ ਮਨ ਮੂਰਖ ਨੇ ਸਾਗਰਾਂ ਚ ਤਾਰੀਆਂ।
ਖਿੜੀ ਹੈ ਬਸੰਤ ਤੇ ਮਹਿਕਿਆ ਹੈ ਗੁਲਜ਼ਾਰ ਅੱਜ,
ਸਤਿਗੁਰਾਂ ਦੀਆਂ ਇਹੋ ਬਰਕਤਾਂ ਨੇ ਸਾਰੀਆਂ।
ਰੋਮ ਰੋਮ ਮੇਰਾ ਅੱਜ ਮੰਗੇ ਹੈ ਅਸੀਸ ਇਹੋ,
ਆਪਸ ਵਿਚ ਲਗਣ ਸਿਖ ਪੰਥ ਦੀਆਂ ਯਾਰੀਆਂ।
ਇਹੋ ਉਪਰਾਲਾ ਕੀਤਾ ਅੱਜ ਇਸ ਪੰਥ ਨੇ,
ਯੂ. ਕੇ 'ਚ ਮਨਾਯਾ ਹੋਲਾ ਸਿੰਘਾਂ ਨਾਮਧਾਰੀਆਂ।











# ਨਾਮਧਾਰੀ ਸੰਗਤ ਯੂ.ਕੇ.

ਜਿਵੇਂ ਪੰਜਾਬ ਦਾ ਕਿਸਾਨ ਸਮੂਹ ਬਾਕੀ ਸਭ ਦੇਸ਼ਾਂ ਤੇ ਭਾਰਤੀ ਪ੍ਰਾਂਤਾਂ ਨਾਲੋਂ ਸੁਭਾਵਿਕ ਤੌਰ ਤੇ ਵਧੇਰਾ ਮਿਹਨਤੀ ਅਥਵਾ ਬੇ ਆਬਾਦ ਬੰਜਰਾਂ ਤੇ ਜੰਗਲਾਂ ਨੂੰ ਆਬਾਦ ਕਰਕੇ ਹਰ ਕਿਸਮ ਦੇ ਅਨਾਜ ਪੈਦਾ ਕਰਨ ਵਾਲਾ ਮੰਨਿਆ ਜਾਂਦਾ ਹੈ ਤਿਵੇਂ ਪੰਜਾਬ ਦਾ ਰਾਮਗੜੀਆ ਜਨ ਸਮੂਹ ਵੀ ਬਹੁਤੇ ਦੇਸ਼ਾਂ ਦੇ ਉਦਯੋਗੀ ਕਾਰੀਗਰਾਂ ਤੋਂ ਵਧੇਰਾ ਮਿਹਨਤੀ ਤੇ ਇੰਡਸਟਰੀਜ਼ ਅਥਵਾ ਹਰਤਰ੍ਹਾਂ ਦੀ ਮਸ਼ੀਨਰੀ ਨੂੰ ਤਿਆਰ ਕਰਨ ਵਿਚ ਸੁਭਾਵਿਕ ਤੌਰ ਤੇ ਹੀ ਮਾਹਿਰ ਹੈ।

ਮਿਸਾਲ ਦੇ ਤੌਰ ਤੇ ਦੇਸ਼ਾਂ ਬਿਦੇਸਾਂ ਵਿਚ ਜਿਥੇ ਵੀ ਕੋਈ ਉਤਪਾਦਕੀਜ ਫਾਰਮ ਵੇਖਣ ਵਿਚ ਆਉਣਗੇ ਉਹਨਾਂ ਵਿਚੋਂ ਵਧੇਰੇ ਫਾਰਮ ਪੰਜਾਬੀ ਕਿਸਾਨਾਂ ਦੇ ਹੀ ਹੋਣਗੇ, ਕਿਸੇ ਪਥਰੀਲੀ,ਦਲਦਲੀ, ਰੇਤਲੀ, ਟਿਬਿਆਂ, ਤੇ ਝਾੜੀਆਂ, ਅਥਵਾ ਬੰਜਰੀ ਜ਼ਮੀਨ ਵਿਚ(ਦੂਰ ਤੋਂ ਦੂਰ ਜਾਕੇ) ਮਿਹਨਤ ਕਰਕੇ ਉਸਨੂੰ ਅਨਾਜ ਤੇ ਹੋਰ ਫ਼ਸਲ ਪੈਦਾ ਕਰਨ ਦੇ ਯੋਗ ਬਨਾਉਣਾ ਪੰਜਾਬੀ ਕਿਸਾਨ ਦਾ ਇਕ ਵਿਰਾਸਤੀ ਸ਼ੁਗਲ ਹੈ। ਅਜ ਭਾਰਤ ਵਰਸ਼ ਜੋ ਅਨਾਜ ਉਤਪਾਦਨ ਵਿਚ ਨਿਰਭਰ ਹੋਇਆ ਹੈ, ਇਸ ਵਿਚ ੭੫ ਪ੍ਰਤੀਸ਼ਤ ਤੋਂ ਵੀ ਬਹੁਤਾ ਪੰਜਾਬ ਦੇ ਮਹਨਤੀ ਕਿਸਾਨਾਂ ਦਾ ਹੀ ਰੋਲ ਹੈ।

ਏਸੇਤਰ੍ਹਾਂ ਉਦਯੋਗੀ ਖੇਤਰ ਵਿਚ ਜੋ ਵੀ ਨਵੀਂ ਕਿਸਮ ਦੀ ਮਸ਼ੀਨਰੀ ਨੂੰ ਤਿਆਰ ਕਰਨ ਤੇ ਵਡੇ ਵਡੇ ਪ੍ਰੋਜੈਕਟਾਂ ਤੇ ਇਮਾਰਤਾਂ ਦੇ ਨਕਸ਼ੇ ਤਿਆਰ ਕਰਨ ਅਤੇ ਉਹਨਾਂ ਮੁਤਾਬਿਕ ਸਭ ਕਿਸਮ ਦੇ ਸਮਾਨ ਬਨਾਉਣ ਵਿਚ ਪੰਜਾਬ ਦੇ ਰਾਮਗੜੀਏ ਇੰਜੀਰੀਅਰਾਂ ਦਾ ਬਾਕੀ ਪ੍ਰਾਂਤਾਂ ਦੇ ਮਿਸਤ੍ਰੀਆਂ ਨਾਲੋਂ ੬੦ ਪ੍ਰਤੀਸ਼ਤ ਵਧੇਰਾ ਭਾਗ ਹੈ।

ਅਜ ਦੇ ਵਿਗਿਆਨੀ ਜੁਗ ਵਿਚ ਦੁਨੀਆਂ ਭਰ ਦਾ ਸ਼ਾਇਦ ਹੀ ਕੋਈ ਅਭਾਗਾ ਦੇਸ਼ ਹੋਵੇਗਾ ਜਿਥੇ ਪੰਜਾਬ ਦੇ ਰਾਮਗੜੀਏ ਇੰਜੀਨੀਅਰਾਂ ਨੇ ਜਾਕੇ ਆਧੁਨਿਕ ਕਿਸਮ ਦੀਆਂ ਵਰਕਸ਼ਾਪਾਂ ਨ ਬਣਾਈਆਂ ਹੋਣਗੀਆਂ। ਹੋਰ ਤੇ ਹੋਰ ਭਾਰਤ ਦੇ ਵਡੇ ਵਡੇ ਸ਼ਹਿਰਾਂ ਵਿਚ ਚਲ ਰਹੀਆ ਲਖਾਂ ਪੰਜਾਬੀ ਰਾਮਗੜੀਆਂ ਦੀਆਂ ਵਰਕਸ਼ਾਪਾਂ ਤੋਂ ਇਲਾਵਾ ਸਾਰੇ ਯੂਰਪ ਏਸ਼ੀਆ ਅਰਬ ਆਦਿਕ ਦੇਸ਼ਾਂ ਵਿਚ ਕਿਹੜਾ ਉਹ ਵਡਾ ਸ਼ਹਿਰ ਹੈ, ਜਿਥੇ ਪੰਜਾਬ ਦੇ ਰਾਮਗੜੀਆ ਵਿਗਿਆਨੀਆਂ ਦੀਆਂ ਵਰਕਸ਼ਾਪਾਂ ਤੇ ਕਈ ਕਿਸਮ ਦੀ ਮਸ਼ੀਨਰੀ ਦੇ ਕਾਰਖਾਨੇ ਨਹੀਂ ਚਲ ਰਹੇ ਹੋਣਗ।

ਸਗੋਂ ਵਰਤਮਾਨ ਯੁਗ ਵਿਚ ਜੇ ਇਹ ਆਖ ਲਿਆ ਜਾਵੇ ਕਿ ਉਤਪਾਦਨ ਦੇ ਪਖੋਂ ਪੰਜਾਬ ਦੇ ਕਿਸਾਨਾਂ ਤੇ ਉਦਯੋਗ(ਇੰਡਸਟਰੀਜ਼) ਦੇ ਪਖੋਂ ਪੰਜਾਬ ਦੇ ਮਹਾਨ ਕਾਰੀਗਰਾਂ ਤੇ ਵਿਗਿਆਨੀ ਰਾਮਗੜੀਆਂ ਨੇ ਹੀ ਸਾਰੇ ਭਾਰਤ ਨੂੰ ਦੁਨੀਆਂ ਵਿਚ ਪ੍ਰਸਿਧ ਕਰ ਦਿਤਾ ਹੈ ਤਾਂ ਅਤਿਕਥਨੀ ਨਹੀਂ ਹੋਵੇਗੀ।

ਮਿਸਾਲ ਦੇ ਤੌਰ ਤੇ ਅਜ ਮੇਰੇ ਸਾਹਮਣੇ ਯੋਰਪ ਦੀਆਂ ਅਨੇਕਾਂ ਰਾਜਧਾਨੀਆਂ ਤੇ ਸ਼ਹਿਰਾਂ ਵਿਚੋਂ ਕੇਵਲ ਸਮੁਚੇ ਇੰਗਲੈਂਡ ਦਾ ਹੀ ਉਹ ਦ੍ਰਿਸ਼ਜ ਹੈ, ਜਿਹੜਾ ਮੈਂ ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਦੁਆਰਾ ਵਲੈਤ ਦੇ ਬ੍ਰਮਿੰਘਮ ਸ਼ੈਹਰ ਵਾਲੇ ਹੋਏ ਨਾਮਧਾਰੀ ਹੋਲੇ ਸਮੇਂ ਜਾਕੇ ਉਡਦੀ ਨਜ਼ਰ ਨਾਲ ਵੇਖਿਆ ਸੀ।

ਬ੍ਰਤਾਨੀਆਂ ਦੇ ਜਿਹਨਾਂ ਲਖਾਂ ਨਾਗਰਿਕਾਂ ਦੀ ਵਸੋਂ ਵਾਲੇ ਸਾਰੇ ਸ਼ਹਿਰਾਂ ਵਿਚ ਜਿਥੇ ਬਹੁਤ ਸਾਰੇ ਪੰਜਾਬੀ ਠਕੇਦਾਰਾਂ ਇਨਜੀਨੀਅਰਾਂ ਦੇ ਲਖਾਂ ਕ੍ਰੋੜਾਂ ਦੇ ਕਾਰੋਬਾਰ ਚਲ ਰਹੇ ਹਨ, ਉਥੇ ਨਾਲ ਹੀ ਜਿਨ੍ਹਾਂ ਸ਼ਹਿਰਾਂ ਵਿਚ ਲੁਧਿਆਣਾ, ਜਲੰਧਰ, ਕਪੂਰਥਲਾ, ਫਗਵਾੜਾ, ਹੁਸ਼ਿਆਰਪੁਰ ਆਦਿਕ ਜ਼ਿਲਿਆਂ ਦੇ ਅਨਗਿਣਤ ਨਾਮਧਾਰੀ ਪ੍ਰਵਾਰ ਵੀ ਵਲੈਤ ਦੇ ਨਾਗਰਿਕ ਬਣਕੇ ਕਈ ਵਾਰਸ਼ਾਪਾਂ ਫੈਕਟਰੀਆਂ ਦੇ ਉਘੇ ਮਾਲਕ ਬਣ ਹੋਏ ਹਨ ਅਤੇ ਸਗੋਂ ਬ੍ਰਤਾਨਵੀ

ਨਾਗਰਿਕਾਂ ਵਾਂਗ ਨਾਮਧਾਰੀਆਂ ਦੀਆਂ ਸ਼ਾਨਦਾਰ ਕੋਠੀਆਂ ਅਤੇ ਕਈ ਕਈ ਕਾਰਾਂ ਵਿਖਾਈ ਦੇ ਰਹੀਆਂ ਹਨ।

ਏਥੇ ਇਹ ਵੀ ਇਕ ਗਲ ਯਾਦ ਰਖਣ ਵਾਲੀ ਹੈ ਕਿ ਜਿਥੇ ਪੰਜਾਬ ਦੇ ਆਮ ਉਦਯੋਗੀ ਲੋਕ ਬਿਦੇਸ਼ਾਂ ਵਿਚ ਕਾਰੋਬਾਰ ਦੇ ਸਿਲਸਿਲੇ ਵਿਚ ਅੰਗ੍ਰੇਜ਼ੀ ਰਾਜ ਦੇ ਸ਼ੁਰੂ ਵਿਚ ਹੀ ਅਫਰੀਕਾ ਇੰਗ-ਲੈਂਡ ਸਵਿਟਰਜ਼ਲੈਂਡ ਬ੍ਰਹਮਾ ਆਦਿ ਦੇਸਾਂ ਵਿਚ ਜਾਣ ਲਗ ਪਏ ਸਨ, ਹਾਲਾਂ ਕਿ ਉਸ ਵਕਤ ਗੈਰ ਮੁਲਕੀ ਲੋਕ ਪੰਜਾਬੀਆਂ ਨੂੰ ਬੜੀ ਨਫਰਤ ਦੀ ਨਿਗਾਹ ਨਾਲ ਵੇਖਿਆ ਕਰਦੇ ਸਨ। ਫਿਰ ਭੀ ਇਹਨਾਂ ਪੰਜਾਬੀਆਂ ਨੂੰ ਅਪਣੀ ਕਾਰੀਗਰੀ ਅਤੇ ਮਿਹਨਤ ਉਤੇ ਮਾਨ ਸੀ, ਜਿਸ ਕਰਕੇ ਇਹ ਲੋਕ ਨਫਰਤ ਤੇ ਘ੍ਰਿਣਾ ਦੀ ਕੋਈ ਪ੍ਰਵਾਹ ਨ ਕਰਦਿਆਂ ਸ਼ੁਰੂ ਕੀਤੇ ਕੰਮਾਂ ਤੇ ਦਲੇਰੀ ਨਾਲ ਡਟੇ ਰਹੇ। ਪਰ ਓਥੇ ਪੰਜਾਬ ਦੇ ਨਾਮਧਾਰੀਆਂ ਉਤੇ ਜੋ ਅੰਗ੍ਰੇਜ਼ੀ ਰਾਜ ਵਿਚ(ਵਤਨ ਪ੍ਰਸਤੀ ਦੇ ਦੋਸ਼ ਕਾਰਨ) ਜੋ ਵਿਧਾਨਕ ਪਾਬੰਦੀਆਂ ਲਗੀਆਂ ਸਨ, ਉਹਨਾਂ ਦੇ ਕਾਰਨ ਬਿਦੇਸ਼ਾਂ ਵਿਚ ਤਾਂ ਕਿਧਰੇ ਰਿਹਾ ਦੇਸ ਵਿਚ ਭੀ ਇਕ ਦੂਸਰੇ ਨਗਰ ਜਾਣਾ ਮੁਸ਼ਕਿਲ ਸੀ। ਜਿਸ ਜਿਸ ਕਾਰਨ ਨਾਮਧਾਰੀ ਪੰਥ ਨਾਲ ਸਬੰਧਤ ਰਾਮ-ਗੜ੍ਹੀਏ ਤੇ ਹੋਰ ਵਿਵਹਾਰੀ ਸਜਨ ਕਾਫੀ ਚਿਰ ਪੰਜਾਬ ਤੋਂ ਬਾਹਰ ਵਿਦੇਸ਼ਾਂ ਵਿਚ ਨ ਜਾ ਸਕੇ।

ਨਾਮਧਾਰੀਆਂ ਉਤੇ ਪਾਬੰਦੀ ਤਕ਼ਰੀਬਨ ੫੦ ਸਾਲ ਰਹੀ। ਪਰ ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਇਲਾਹੀ ਪ੍ਰਭਾਵ ਤੇ ਪ੍ਰਤਾਪ ਨਾਲ(ਬਾਵਜੂਦ ਬਹੁਤ ਸਾਰੇ ਕੰਮਾਂ ਵਿਚ ਅੰਗ੍ਰੇਜ਼ੀ ਵਸਤੂਆਂ ਤੇ ਅੰਗ੍ਰੇਜ਼ੀ ਚੀਜ਼ਾਂ ਦਾ ਬਾਈਕਾਟ ਰਖਣ ਦੇ ਭੀ) ਨਾਮਧਾਰੀਆਂ ਦੀਆਂ ਸਭ ਪਾਬੰਦੀਆਂ ਖਤਮ ਕਰ ਦਿਤੀਆਂ ਗਈਆਂ। ਇਸਤੋਂ ਬਾਦ ਫਿਰ ਆਮ ਪੰਜਾਬੀਆਂ ਵਾਂਗ ਨਾਮਧਾਰੀ ਵੀ ਕਿਰਤ ਵਿਹਾਰ ਦੇ ਸਿਲਸਿਲੇ ਵਿਚ ਵਿਦੇਸ਼ਾਂ ਵਲ ਜਾਣ ਲਗ ਪਏ। ਖਾਸ ਕਰਕੇ ਦਵਾਬੇ ਦੇ ਆਮ ਮਿਸਤ੍ਰੀ ਤੇ ਜਿਮੀਦਾਰ ਅਫਰੀਕਾ ਤੇ ਵਲੈਤ ਵਿਚ ਆਮ ਪੰਜਾਬੀਆਂ ਵਾਂਗ ਜਾਕੇ ਅਪਣੀ ਮੇਹਨਤ ਦਾ ਪ੍ਰਗਟਾਵਾ ਕਰਨ ਲਗੇ। ਫਿਰ ਕੀ ਸੀ। ਇਨ੍ਹਾਂ ਮੁਲਕਾਂ ਵਿਚ ਨਾਮਧਾਰੀ ਪ੍ਰਵਾਰਾਂ ਨੇ ਵਿਦੇਸ਼ਾਂ ਦੀ ਨਾਗਰਿਤਾ ਪਕੀ ਬਣਾ ਲਈ। ਜਿਸਦੇ ਫਲ ਸਰੂਪ ਸਮੇਂ ਅਨੁਸਾਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਫਰੀਕਾ ਥਾਈ-ਲੈਂਡ ਆਦਿ ਬਿਦੇਸਾਂ ਵਿਚ ਦੌਰੇ ਹੋਣੇ ਭੀ ਸ਼ੁਰੂ ਹੋ ਗਏ।

ਸ੍ਰੀ ਸਤਿਗੁਰੂ ਜੀ ਦੀ ਨੂਰਾਨੀ ਸ਼ਕਤੀ ਦੁਆਰਾ ਜਦੋਂ ਯੂ: ਕੇ. ਨਿਵਾਸੀਆਂ ਦਾ ਜਲ ਸੰਕਟ ਦੂਰ ਹੋਇਆ ਤਾਂ ਜਿਥੇ ਉਹ ਆਪੋ ਆਪਣੇ ਥਾਂ ਬਹੁਤ ਪ੍ਰਭਾਵਿਤ ਹੋਏ, ਓਥੇ ਯੂ. ਕੇ. ਨਿਵਾਸੀ ਸਭ ਨਾਮ-ਧਾਰੀਆਂ ਨੂੰ ਬੜੀਆਂ ਸਤਿਕਾਰ ਭਰੀਆਂ ਨਜ਼ਰਾਂ ਨਾਲ ਵੇਖਣ ਲਗ ਗਏ ਜੋ ਅਜ ਤਕ ਭੀ ਬਹੁਤ ਸਾਰੇ ਅੰਗ੍ਰੇਜ਼ ਤੇ ਭਾਰਤੀ ਸਜਨ ਨਾਮਧਾਰੀ ਸੰਗਤ ਦਾ ਸਨਮਾਨ ਤੇ ਸਵਾਗਤ ਕਰਦੇ ਹਨ।

ਸਤਿਗੁਰੂ ਜੀ ਦੇ ਇਸੇ ਪ੍ਰਭਾਵ ਦੇ ਫਲ ਸਰੂਪ ਨਾਮਧਾਰੀ ਸਾਧ ਸੰਗਤ ਵਲੋਂ ਸ੍ਰੀ ਮਾਨ ਸੰਤ ਏਕਮ ਸਿੰਘ ਜੀ ਪ੍ਰਧਾਨ ਨਾਮਧਾਰੀ ਸੰਗਤ ਬਰਮਿੰਘਮ ਵਾਲਿਆਂ ਸ੍ਰੀ ਜੀਵਨ ਨਗਰ ਵਿਚ ਹੋਏ ਸੰਮਤ ੨੦੪੦ ਦੇ ਹੋਲੇ ਸਮੇਂ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਦੀ ਚਰਨਾਂ ਵਿਚ ਬਰਮਿੰਘਮ(ਯੂ. ਕੇ,) ਵਿਚ ਹੋਲਾ ਕਰਨ ਵਾਸਤੇ ਅਰਜ ਕੀਤੀ, ਜੋ ਪ੍ਰਵਾਨ ਹੋ ਗਈ। ਅਤੇ ਬਣੇ ਹੋਏ ਪ੍ਰੋਗ੍ਰਾਮ ਅਨੁਸਾਰ ੨੦ ਅਪ੍ਰੈਲ ਸੰਨ ੧੯੮੪ ਬ੍ਰਮਿੰਘਮ ਸ਼ਹਿਰ ਦੀ ਨਾਮ-ਧਾਰੀ ਧਰਮਸ਼ਾਲਾ ਵਿਚ ਸ੍ਰੀ ਸਤਿਗੁਰੂ ਸਚੇ ਪਾਤ-ਸ਼ਾਹ ਜੀ ਦੀ ਛਤ੍ਰ ਛਾਇਆ ਹੇਠ ਇਕ ਇਤਿਹਾਸਿਕ ਹੋਲਾ ਹੋਇਆ। ਅਤੇ ਇਸਤੋਂ ਬਾਦ ਭਾਰਤ ਤੋਂ ਹੋਲੇ ਸਮੇਂ ਗਏ ਸੈਂਕੜੇ ਨਾਮਧਾਰੀ ਦਰਸ਼ਕਾਂ(ਹਜ਼ੂਰੀ ਸੇਵਕਾਂ ਰਾਗੀਆਂ ਤੇ ਜਥੇਦਾਰਾਂ ਸਮੇਤ) ਯੂ. ਕੇ. ਕੇਂਦਰ ਦੇ ਦੂਰ ੨ ਸ਼ਹਿਰਾਂ ਵਿਚ ਸਚੇ ਪਾਤਸ਼ਾਹ ਜੀ ਦੇ ਦੌਰੇ ਨਾਲ ਜਾਕੇ ਵਲੈਤ ਦੀ ਸੈਰ ਦਾ ਅਨੰਦ ਮਾਣਿਆਂ। ਇਸ ਦੌਰੇ ਸਮੇਂ ਸਥਾਨਿਕ ਸਜਨਾਂ ਮਾਈਆਂ ਭਾਈਆਂ ਤੇ ਨੌ ਜਵਾਨਾਂ) ਨੇ ਜਿਸ ਉਤ-ਸ਼ਾਹ ਤੇ ਸਧਰਾਂ ਨਾਲ ਸਾਧ ਸੰਗਤ ਦੀ ਸੇਵਾ ਕੀਤੀ।

ਰਹ, ਉਸਦੀ ਜਿਤਨੀ ਭੀ ਪ੍ਰਸੰਸਾ ਕੀਤੀ ਜਾਵੇ ਉਤਨੀ ਹੀ ਥੋੜੀ ਹੈ। ਬ੍ਰਮਿੰਘਮ ਦੇ ਹਵਾਈ ਅਡੇ ਤੇ ਜਦੋਂ ਜਾਂਦੀ ਵਾਰੀ ਸਾਧ ਸੰਗਤ ਦਾ ਜਥਾ ਹਵਾਈ ਜਹਾਜ਼ ਤੋਂ ਉਤਰਿਆ, ਉਸ ਵਕਤ ਤੋਂ ਲੈਕੇ ਵਾਪਸੀ ਸਮੇਂ ਹਵਾਈ ਅਡੇ ਤੇ ਪਹੁੰਚਣ ਤਕ ਸਾਰੀ ਵਲੈਤ ਦੇ ਸੈਂਕੜੇ ਸਿੰਘ ਪ੍ਰਵਾਰਾਂ ਸਮੇਤ ਜਿਥੇ ੨੦-੨੫ ਦਿਨ ਹਮੂੰ ਹਸੂੰ ਕਰਦੇ ਪ੍ਰੇਮ ਨਾਲ ਹਰ ਪ੍ਰਕਾਰ ਦੀ ਸੇਵਾ ਕਰਦੇ ਰਹੇ, ਓਥੇ ਵਾਪਸੀ ਦੇ ਹਵਾਈ ਜਹਾਜ਼ ਸਮੇਂ ਭ ਦੇ ਨੇਤਰ ਪ੍ਰੇਮ ਦੇ ਹੰਝੂਆਂ ਨ ਲ ਲਬਾ ਲਬ ਹੋਏ ਪਏ ਸਨ।

ਭਾਵੇਂ ਯੂ. ਕੇ. ਦੇ ਟੋਲੇ ਦੀਆਂ ਰਿਪੋਰਟਾਂ ਸਤਿਜੁਗ ਅਥਵਾ ਵਰਿਆਮ ਵਿਚ ਕੁਝ ਪ੍ਰਕਾਸ਼ਤ ਭੀ ਹੋ ਚੁਕੀਆਂ ਹਨ ਅਤੇ ਇਸ ਵਿਸ਼ੇਸ਼ ਅੰਕ ਵਿਚ ਕੁਝ ਅੰਸ਼ ਛਾਪੇ ਜਾ ਰਹੇ ਹਨ, ਪਰ ਜਿਤਨੀ ਗੁਰੂ ਭਗਤੀ ਤੇ ਸਾਧ ਸੰਗਤ ਦੀ ਸੇਵਾ ਦਾ ਉਤਸ਼ਾਹ ਯੂ. ਕੇ. ਨਿਵਾਸੀ ਨਾਮਧਾਰੀ ਸਾਧ ਸੰਗਤ ਦਾ ਅਖਾਂ ਨਾਲ ਵੇਖਿਆ ਉਸਦਾ ਬਿਆਨ ਹਰਗ਼ੀ ਕਲਮ ਨਾਲ ਇਸ ਵਾਸਤੇ ਨਹੀਂ ਕੀਤਾ ਜਾ ਸਕਦਾ ਕਿ ਅਖਾਂ ਵਿਚ ਵੇਖਣ ਸ਼ਕਤੀ ਨਹੀਂ ਅਤੇ ਹੱਥ ਲਿਖਣ ਸ਼ਕਤੀ ਤੋਂ ਅਸਮਰਥ ਹਨ।

ਅਖੀਰ ਵਿਚ ਹਾਰਦਿਕ ਭਾਵਨਾ ਸਹਿਤ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਅਰਦਾਸ ਕਰਦੇ ਹਾਂ ਕਿ ਬਿਦੇਸ਼ਾਂ ਵਿਚ ਰਹਿੰਦੇ ਸਾਰੇ ਪ੍ਰਵਾਰਾਂ ਨੂੰ ਸਚੇ ਪਾਤਸ਼ਾਹ ਚੜ੍ਹਦੀਆਂ ਕਲਾਂ ਬਖਸ਼ਣ ਤੇ ਇਹ ਮਨ, ਬਚਨ, ਕ੍ਰਮ ਕਰਕੇ ਇਸੇ-ਤਰ੍ਹਾਂ ਗੁਰੂ ਘਰ ਦੀ ਸੇਵਾ ਸਦੀਵਕਾਲ ਕਰਦੇ ਰਹਿਣ।

# ਯੂ. ਕੇ 'ਚ ਮਨਾਇਆ ਹੋਲਾ ਸਿੰਘਾਂ ਨਾਮਧਾਰੀਆਂ

ਸ੍ਰ. ਦੂਮਣ ਸਿੰਘ ਜੀ ਕੰਵਲ (ਦਿੱਲੀ)

ਸਿਖ ਪੰਥ ਖਿਲਰੇ ਨਜਿਠਣੇ ਨੂੰ ਪਾਟੋ ਧਾੜ, ਕਰਨ ਇਕਠ ਲਈ ਭੱਠ ਪੌਣ ਈਰਖਾ।
ਊਚ ਨੀਚ ਮੇਟਣੇ ਨੂੰ ਜਾਤਿ ਪਾਤਿ, ਸਦਾ ਨਾਮ ਜਪੇ ਭੰਨ ਦੇਵੇ ਧੌਣ ਈਰਖਾ।
ਕਾਇਰਤਾ ਦੇ ਕੱਢਣ ਗੁਲਾਮੀ ਫਾਹਾ ਵਢਣੇ, ਸੁਲਾਹ ਦਾ ਝੰਡਾ ਗਡਣੇ ਲਈ ਸਿਖੌਣ ਬੀਰਤਾ।
ਏਕਤਾ ਕਾਇਮ ਕਰੋ ਲੱਕ ਬਨ੍ਹ ਸਦਾ ਰਹੋ, ਕੌੜ ਕ੍ਰੋਧ ਦੂਰ ਕਰੋ ਲਈ ਬਚੌਣ ਧੀਰਤਾ।
ਕੀਤੀ ਅਰਜੋਈ ਮਿਲ ਯੂ. ਕੇ. ਦੀਆਂ ਸੰਗਤਾਂ ਨੇ, ਦਰਸ ਦਿਖਾਵੇ 'ਗੁਰੂ' ਕਿਹਾ ਨਰ ਨਾਰੀਆਂ।
ਏਸੇ ਖੁਸ਼ੀ ਵਿਚ 'ਕੰਵਲ' ਸੰਗਤਾਂ ਉਮਾਹ ਨਾਲ, ਯੂ. ਕੇ. 'ਚ ਮਨਾਯਾ 'ਹੋਲਾ' ਸਿੰਘਾਂ ਨਾਮਧਾਰੀਆਂ।
ਨਾਮਧਾਰੀ ਸੰਗਤਾਂ ਦੀ ਹੰਗਤਾ ਮਿਟੌਣ ਲਈ, ਏਕਤਾ ਦਾ ਬੀਜ ਬੋਣ ਆਯਾ ਕਰਤਾਰ ਸੀ।
ਉੱਗਦੀ ਪਨੀਰੀ ਵਿਚ ਖਾਲਸੇ ਨੂੰ ਮੱਤ ਦੇਣ, ਸਤਿਨਾਮ ਵੰਡਣੇ ਨੂੰ ਆਇਆ ਦਰਬਾਰ ਸੀ।
ਸਿਖੀ ਦਸਮੇਸ਼ ਦੀ ਜਾਂ ਸਿਖੀ ਗੁਰੂ ਰਾਮ ਸਿੰਘ, ਮੁੜ੍ਹ ਖੰਡੇ ਪਹੁਲ ਦੇਕੇ ਕੀਤਾ ਸਰਦਾਰ ਸੀ।
ਹੋਮ, ਯੱਗ, ਸੁੱਚ, ਸੋਧ, ਕੀਤੀ ਮਰਯਾਦਾ ਕੈਮ, ਚਿੱਟਾ ਬਾਣਾ ਗਲ ਮਾਲਾ ਸਿਧੀ ਦਸਤਾਰ ਸੀ।
ਐਸਾ ਹੈ ਨਜ਼ਾਰਾ ਰਾਗ ਰੰਗ ਨਾਲ ਭਰ ਪੂਰ, ਦਿਲੋਂ ਕਰੇ ਦੂਰ 'ਕੰਵਲ' ਦੁਬਧਾ ਪਟਾਰੀਆਂ।
ਸਦਾ ਸਿਖ ਪੰਥ ਤਾਈਂ ਹੋਲੀਆਂ ਦਾ ਰੰਗ ਦੇਣ, ਯੂ.ਕੇ. 'ਚ ਮਨਾਯਾ 'ਹੋਲਾ' ਸਿੰਘਾਂ ਨਾਮਧਾਰੀਆਂ।

    

# ਹੋਲੇ ਦੀ ਅਰੰਭਤਾ ੨੦-੪-੮੪

## ਸਤਿਗੁਰੂ ਜੀ ਦਾ ਬਰਮਿੰਘਮ ਆਗਮਨ—

ਸ੍ਰੀ ਸਤਿਗੁਰੂ ਜੀ ਮਹਾਰਾਜ ਲੰਡਨ ੧੮ ਅਪ੍ਰੈਲ ੧੯੮੪ ਨੂੰ ਪਹੁੰਚੇ ਅਤੇ ਲੰਡਨ ਤੋਂ ਰੇਲ ਰਾਹੀਂ ਤਕਰੀਬਨ ੪ ਵਜੇ ੧੯ ਅਪਰੈਲ ਨੂੰ ਬਰਮਿੰਘਮ ਪਹੁੰਚੇ। ਸਵਾਗਤ ਲਈ ਪਿਊ ਸਟਰੀਟ ਸਟੇਸ਼ਨ ਤੇ ਜਿਥੇ ਨਾਮਧਾਰੀ ਸੰਗਤ ਦੇ ਮੁਖੀ ਹਾਜ਼ਰ ਸਨ. ਓਥੇ ਭਾਰਤੀ ਅਸਿਸਟੈਂਟ ਹਾਈ ਕਮਿਸ਼ਨਰ ਸ੍ਰੀ ਬਲਦੇਵ ਕੋਹਲੀ ਜੀ ਅਤੇ ਸੁਪਰਿੰਟੈਂਡੈਂਟ ਲੀਵਜ਼ਲੀ, ਜੋ ਕਿ ਸਰਬ ਮਿਡਲੈਂਡ ਦੇ ਪੁਲਸ ਦੇ ਇਨਚਾਰਜ ਹਨ, ਅਤੇ ਹੋਰ ਕੁਝਕੁ ਪ੍ਰਤਿਸ਼ਟ ਸਜਣ ਹਾਜ਼ਰ ਸਨ, ਜਿਨ੍ਹਾਂ ਨੇ ਫੁਲਾਂ ਦੇ ਹਾਰਾਂ ਨਾਲ ਸ੍ਰੀ ਸਤਿਗੁਰੂ ਜੀ ਦਾ ਸਵਾਗਤ ਕੀਤਾ। ਇਸਤੋਂ ਉਪ੍ਰੰਤ ਸੁਪ: ਲੀਵਜ਼ਲੀ ਵਲੋਂ ਸ੍ਰੀ ਸਤਿਗੁਰੂ ਜੀ ਨੂੰ ਪੁਲਿਸ ਹੈਡ ਕੁਆਟਰ ਦਾਅਵਤ ਲਈ ਨਿਮੰਤਰਤ ਕੀਤਾ। ਹੈਡ ਕੁਆਟਰ ਪਹੁੰਚਕੇ ਇਕ ਖਾਸ ਕਮਰੇ ਵਿਚ ਸ੍ਰੀ ਸਤਿਗੁਰੂ ਜੀ ਦਾ ਸਵਾਗਤ ਕੀਤਾ ਗਿਆ ਅਤੇ ਤਕਰੀਬਨ ੨੦-੨੫ ਮਿੰਟ ਗਲ ਬਾਤ ਹੁੰਦੀ ਰਹੀ। ਸੁਪ: ਲੀਵਜ਼ਲੀ ਬੜੇ ਸੁਲਝੇ ਹੋਏ ਸ਼ਖਸ ਹਨ। ਇਹ ਪੰਜਾਬ ਵੀ ਫਿਰ ਆਏ ਹਨ ਅਤੇ ਇਥੇ ਦੀਆਂ ਸਿਖ ਸੰਸਥਾਵਾਂ ਨਾਲ ਬਹੁਤ ਮੇਲ ਜੋਲ ਰਖਦੇ ਹਨ। ਗਲਾਂ ਗਲਾਂ ਵਿਚ ਉਨ੍ਹਾਂ ਨੇ ਸਤਿਗੁਰੂ ਜੀ ਦਾ ਉਦੇਸ਼ ਪੁਛਿਆ। ਸ੍ਰੀ ਸਤਿਗੁਰੂ ਜੀ ਨੇ ਜੋ ਬਚਨ ਆਖੇ— ਓਹ ਹਾਲੇ ਤਕ ਮੇਰੇ ਕੰਨਾਂ ਵਿਚ ਗੂੰਜ ਰਹੇ ਹਨ— ਓਹ ਸਨ "ਔਗਣ ਵੇਖਣੇ ਹੋਣ ਤਾਂ ਆਪਣੇ ਵੇਖੋ, ਜੇ ਗੁਣ ਵੇਖਣੇ ਹੋਣ ਤਾਂ ਹੋਰਨਾਂ ਦੇ ਵੇਖੋ।"

ਮੈਨੂੰ ਸੁਪ: ਲੀਵਜ਼ਲੀ ਹੋਲੇ ਤੋਂ ਬਾਅਦ ਮਿਲੇ ਅਤੇ ਉਹਨਾਂ ਜ਼ਿਕਰ ਕੀਤਾ ਕਿ ਓਹ ਸ੍ਰੀ ਸਤਿਗੁਰੂ ਜੀ ਦੀ ਉਚੀ ਤੇ ਸੁਚੀ ਸ਼ਕਸੀਅਤ ਤੋਂ ਅਤੀ ਪ੍ਰਭਾਵਿਤ ਹੋਇਆ ਹੈ।

ਇਸਤੋਂ ਬਾਦ ਸ੍ਰੀ ਸਤਿਗੁਰੂ ਜੀ ਸੰਤ ਤਾਰਾ ਸਿੰਘ ਜੀ ਦੇ ਗ੍ਰਹਿ ਵਿਖੇ ਪਹੁੰਚੇ, ਜਿਥੇ ਸਵਾਗਤ ਤੋਂ ਬਾਦ ਰਾਤ ਦਾ ਦਿਵਾਨ ਸਜਿਆ।

ਸਵਾਗਤ—

ਸ੍ਰੀ ਸਤਿਗੁਰੂ ਜੀ ਮਹਾਰਾਜ ਹੋਲੀਹੈਡ ਕਮਿਊਨਟੀ ਸੈਂਟਰ ਅਤੇ ਸਕੂਲ ਵਿਚ ਪਹੁੰਚੇ ਜਿਥੇ ਆਪ ਜੀ ਇਕ ਗੋਲ ਘੁੰਮਦੀ ਹੋਈ ਚਾਨਣੀ ਦੇ ਹੇਠਾਂ (ਜੋ ਸੰਤ ਏਕਮ ਸਿੰਘ ਜੀ ਦੀ ਸੀ ਅਤੇ ਸੰਤ ਕੁਲਵੰਤ ਸਿੰਘ ਜੀ ਦੇ ਸਹਿਯੋਗ ਨਾਲ ਬਣਾਈ ਗਈ ਸੀ) ਬਿਰਾਜੇ, ਮਾਨੋਂ ਤਾਰਿਆਂ ਦੇ ਵਿਚ ਚੰਦਰਮਾ ਦਾ ਪਰਕਾਸ਼ ਹੋ ਗਿਆ ਹੋਵੇ। ਹਾਲ ਖਚਾ ਖਚ ਭਰਿਆ ਹੋਇਆ ਸੀ। ਹਾਲ ਜੋ ਕਿ ਇਕ ਹਾਕੀ ਦੀ ਇਨ੍ਹਾਂ ਡੋਰ ਗਰਾਊਂਡ ਹੈ, ਅਜ ਇਕ ਅਲੌਕਿਕ ਦਰਿਸ਼ ਨਾਲ ਮੂਰਤੀ ਮਾਨ ਹੈ।

ਸੁਆਗਤ ਸਮੇਤ ਹੋਲੇ ਦੀ ਅਰੰਭਤਾ ਸਪੀਰ ਸਟੇਜ ਸਕੱਤਰ ਸੰਤ ਹਰਜਿੰਦਰ ਸਿੰਘ 'ਕੰਵਲ' ਨੇ ਸ੍ਰੀ ਸਤਿਗੁਰੂ ਜੀ ਮਹਾਰਾਜ ਦੀ ਇਜ਼ਾਜਤ ਅਤੇ ਅਸ਼ੀਰਵਾਦ ਨਾਲ ਸ਼ੁਰੂ ਕੀਤੀ ਅਤੇ ਸ੍ਰੀ ਸਤਿਗੁਰੂ ਜੀ ਨੂੰ ਜੀ ਆਇਆਂ ਆਖਿਆ ਅਤੇ ਗੁਰਬਾਣੀ ਦੇ ਕਥਨ— "ਸਾ ਧਰਤੀ ਭਈ ਹਰਿਆਵਲੀ ਜਿਥੈ ਮੇਰਾ ਸਤਿਗੁਰ ਬੈਠਾ ਆਇ।" ਨੂੰ ਅਮਲੀ ਰੂਪ ਵਿਚ ਪੇਸ਼ ਕੀਤਾ ਅਤੇ ਆਪਣਾ ਭਾਸ਼ਣ ਇਸਤਰ੍ਹਾਂ ਸ਼ੁਰੂ ਕੀਤਾ—

"ਨਾਮਧਾਰੀ ਪੰਥ ਆਪਣੇ ਸਤਿਗੁਰੂਆਂ ਦੀ ਅਗਵਾਈ ਹੇਠ ਏਕਤਾ, ਪਿਆਰ ਅਤੇ ਅਮਨ ਦਾ ਪ੍ਰਤੀਕ ਹੈ। ਇਤਿਹਾਸ ਗਵਾਹ ਹੈ ਕਿ ਪੈਰ ਪੈਰ ਤੇ ਇਸ ਪੰਥ ਨੇ, ਜਦ ਤੋਂ ਇਸਦੀ ਸਾਜਨਾ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਨੇ ਗੁਰੂ ਨਾਨਕ

ਦੇਵ ਜੀ ਮਹਾਰਾਜ ਦੇ ਭਵਿਖ ਵਾਕ "ਮੈਂ ਫੇਰ ਕਰੂੰਗਾ ਖਾਲਸਾ ਵਸੇ ਵਿਚ ਪੰਜਾਬ" ਨੂੰ ਸਾਕਾਰ ਰੂਪ ਵਿਚ ਪਰਗਟ ਕੀਤਾ, ਉਦੋਂ ਤੋਂ ਹੀ ਨਾਮਧਾਰੀ ਪੰਥ ਨੂੰ ਕੁਰਬਾਨੀ ਦੇ ਜਜ਼ਬੇ ਵਿਚ ਢਲਣਾ ਪਿਆ।

ਜਿਸ ਜਿਸ ਸਮਸਿਆਵਾਂ, ਤਸੀਹਿਆਂ, ਬੇ-ਇਨਸਾਫੀਆਂ ਅਤੇ ਖੁਦਗਰਜ਼ੀਆਂ ਦੀ ਲਪੇਟ ਵਿਚੋਂ ਨਾਮਧਾਰੀ ਪੰਥ ਨੂੰ ਲੰਘਣਾ ਪਿਆ, ਉਸਦੀ ਮਿਸਾਲ ਸ਼ਾਇਦ ਹੀ ਕਿਸੇ ਹੋਰ ਇਤਿਹਾਸ ਵਿਚੋਂ ਲਭਦੀ ਹੋਵੇ, ਲੇਕਿਨ ਸਤਿਗੁਰੂ ਰਾਮ ਸਿੰਘ ਜੀ ਦੇ ਬਚਨਾਂ ਦੁਆਰਾ ਕਿ "ਇਸ ਪੰਥ ਦੀ ਨੀਂਹ ਮੈਂ ਪਾਤਾਲ ਵਿਚ ਲਾਈ ਹੈ, ਇਸਨੂੰ ਨਹੀਂ ਕੋਈ ਮਿਟਾ ਸਕਦਾ।"

ਇਸ ਪੰਥ ਨੇ ਸਤਿਗੁਰੂ ਹਰੀ ਸਿੰਘ ਜੀ ਤੋਂ ਲੈਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਮੌਜੂਦਾ ਸਤਿਗੁਰੂ ਜਗਜੀਤ ਸਿੰਘ ਜੀ ਤਕ ਇਕ ਓਹ ਪੜਾਅ ਤੈਅ ਕੀਤਾ, ਜਿਸ ਦੀਆਂ ਰਾਹਾਂ, ਕੰਡੇ, ਸੂਲੀਆਂ ਤੇ ਤੋਪਾਂ ਦੀਆਂ ਗੂੰਜਾਂ ਦੇ ਨਾਲ ਭਰੀਆਂ ਹੋਈਆਂ ਸਨ।

ਅਮਨ ਏਕਤਾ ਦੇ ਚਾਹਵਾਨ ਹੁੰਦਿਆਂ ਹੋਇਆਂ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ 'ਨਾਨਕ ਨਾਮ ਲੇਵਾ' 'ਹਿੰਦੂ ਸਿਖ ਮੁਸਲਮ ਏਕਤਾ' ਅਤੇ ਹੋਰ ਛੋਟੀਆਂ ਛੋਟੀਆਂ ਅਨੇਕਾਂ ਕਾਨਫਰੰਸਾਂ ਕੀਤੀਆਂ ਜਿਸ ਨਾਲ ਕਿ ਹਿੰਦੁਸਤਾਨੀਆਂ ਵਿਚ ਜੋ ਆਪਸੀ ਤਨਾਓ ਸਨ ਓਹਨਾਂ ਨੂੰ ਪਿਆਰ ਵਿਚ ਬਦਲਿਆ ਜਾਵੇ। ਪਾਕਿਸਤਾਨ ਤੋਂ ਆਏ ਰਿਫੀਊਜੀਆਂ ਲਈ ਮੁਫਤ ਜ਼ਮੀਨ ਸ੍ਰੀ ਜੀਵਨ ਨਗਰ ਦੇ ਇਲਾਕੇ ਵਿਚ ਵੰਡੀ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਸਦਾ ਵਰਤ ਲੰਗਰ ਨੂੰ ਇਕ ਅਹਿਮ ਮੁਰਾਤਬਾ ਦਿਤਾ ਜਿਸਤੋਂ ਲਹੂ ਦਾ ਭਿਜੀ ਛੁਰੀ ਵਾਲਾ ਵੀ ਭੁਖਾ ਨਾ ਜਾਵੇ।

ਇਸ ਤਕਰੀਰ ਤੋਂ ਬਾਦ ਸਕੱਤਰ ਜੀ ਨੇ ਇਕ ਤਰੱਨਮ ਵਿਚ ਕਵਿਤਾ ਅਰਦਾਸ ਦੇ ਰੂਪ ਵਿਚ ਪੜ੍ਹੀ—

ਦਿਓ ਅਸੀਸ ਅੱਜ ਮੈਨੂੰ ਜਗਦੀਸ਼,
ਗੁਰੂ ਜਗਜੀਤ, ਤੁਸੀਂ ਕ੍ਰਿਪਾ ਨਿਧਾਨ ਹੋ।
ਮੇਰੀ ਅਰਦਾਸ, ਅਤੇ ਮੇਰੀ ਪ੍ਰਮਾਣ,
ਤੇਰੇ ਚਰਨਾਂ 'ਚ ਅੱਜ ਜਾਵੇ ਪ੍ਰਵਾਨ ਹੋ।
ਮੇਰਾ ਅੰਗ ਅੰਗ ਮੇਰੇ ਦਿਲ ਦੀ ਤਰੰਗ
ਤੇਰੀ ਰਹਿਮਤ ਤੋਂ ਹੋ ਜਾਵਾਂ ਕੁਰਬਾਨ ਹੋ।
ਸਮਾਗਮ ਇਹ ਹੋਵੇ ਤੇਰੀ ਕ੍ਰਿਪਾ ਦੇ ਨਾਲ ਪੂਰਾ,
ਵਿਸ਼ਵ 'ਚ ਹੋਵੇ ਇਸ ਹੋਲੇ ਦੀ ਸ਼ਾਨ ਹੋ।

ਇਸਤੋਂ ਬਾਦ ਸਕੱਤਰ ਜੀ ਨੇ ਸਭ ਤੋਂ ਪਹਿਲਾਂ ਸੰਤ ਰੁਮਣ ਸਿੰਘ 'ਕੰਵਲ' ਸਾਬਕਾ ਸਕੱਤਰ ਨਾਮ-ਧਾਰੀ ਸੰਗਤ ਨੈਰੋਬੀ, ਕੀਨੀਆਂ ਜਿਨ੍ਹਾਂ ਦੀ ਸਰ ਪ੍ਰਸਤੀ ਹੇਠ ਅਫਰੀਕਾ ਦਾ ਹੋਲਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੀ ਹਜ਼ੂਰੀ ਵਿਚ ੧੯-੫੯ ਵਿਚ ਹੋਇਆ ਸੀ ਨੂੰ, ਸ੍ਰੀ ਸਤਿਗੁਰੂਜੀ ਨੂੰ ਜੀ ਆਇਆਂ ਆਖਣ ਵਾਸਤੇ ਆਖਿਆ।

'ਕੰਵਲ' ਜੀ ਅਜ ਕਲ ਦਿਲੀ ਵਸਦੇ ਹਨ ਅਤੇ ਇਸ ਅਵਸਰ ਤੇ ਉਚੇਚੇ ਸਤਿਗੁਰੂ ਜੀ ਦੀ ਬਖ-ਸ਼ਿਸ਼ ਨਾਲ ਪਹੁੰਚੇ।

ਕੰਵਲ ਜੀ ਨੇ ਆਪਣੀ ਤਕਰੀਰ ਵਿਚ ਗੁਰਬਾਣੀ ਦੇ ਉਦਾਹਰਨ ਦੇਕੇ ਗੁਰੂ ਘਰ ਦੀ ਸਲਾਹਣਾ ਕੀਤੀ ਅਤੇ ਜੋ ਮਹੌਲ ਅਜ ਹੈ ਉਸਨੂੰ ਬਹਿਸ਼ਤ ਨਾਲੋਂ ਵੀ ਉਚੀ ਪਦਵੀ ਹਾਸਲ ਹੈ ਅਤੇ ਉਪਮਾ ਅਲੰਕਾਰ ਵਿਚ ਉਸਦੀ ਵਿਆਖਿਆ ਕੀਤੀ। ਸਤਿਗੁਰੂ ਜੀ ਦੇ ਦੁਰਲਭ ਦਰਸ਼ਨ ਵਲੈਤ ਵਾਲਿਆਂ ਲਈ ਇਕ ਬਹੁਤ ਸੁਨਹਿਰੀ ਮੌਕਾ ਹੈ ਜਿਸ ਨਾਲ ਉਹ ਆਪਣੇ ਜਨਮ ਸਫਲ ਕਰਨ।

ਇਹਨਾਂ ਤੋਂ ਬਾਦ ਨਾਮਧਾਰੀ ਸੰਗਤ ਯੂ. ਕੇ. ਦੇ ਪ੍ਰਧਾਨ ਸੰਤ ਪ੍ਰਿਤਮ ਸਿੰਘ ਰੀਹਲ ਸਤਿਗੁਰੂ ਜੀ ਨੂੰ ਫੁਲ ਮਾਲਾ ਪਹਿਨਾਕੇ ਸਟੇਜ ਉਤੇ ਆਏ ਅਤੇ ਸਮੂਹ ਯੂ. ਕੇ. ਸੰਗਤ ਵਲੋਂ ਸ੍ਰੀ ਸਤਿਗੁਰੂ ਜੀ ਨੂੰ ਜੀ ਆਇਆਂ ਆਖਿਆ।

ਇਹਨਾਂ ਤੋਂ ਉਪ੍ਰੰਤ ਸਕੱਤਰ ਜੀ ਨੇ ਏਕਮ ਸਿੰਘ ਜੀ ਜੋ ਨਾਮਧਾਰੀ ਸੰਗਤ ਬਰਮਿੰਘਮ ਦੇ ਪ੍ਰਧਾਨ ਅਤੇ ਹੋਲਾ ਕਮੇਟੀ ਦੇ ਵੀ ਪ੍ਰਧਾਨ ਸਨ, ਨੂੰ ਜੀ ਆਇਆ ਆਖਣ ਲਈ ਆਖਿਆ। ਲੇਕਿਨ ਸੰਤਾਂ ਦਾ ਗਲਾ ਖਰਾਬ ਹੋਣ ਕਰਕੇ ਆਪ ਸਟੇਜ ਤੇ ਨਾ

ਆਏ ਪਰ ਸਤਿਗੁਰ ਜੀ ਨੂੰ ਪੁਸ਼ਪ ਮਾਲਾ ਭੇਟ ਕਰਕੇ ਧੀਮੀ ਆਵਾਜ਼ ਵਿਚ ਆਪਣੇ ਦਿਲ ਦੇ ਵਲਵਲੇ ਪੇਸ਼ ਕਰ ਗਏ।

ਇਹਨਾਂ ਤੋਂ ਬਾਦ ਸਕਤਰ ਜੀ ਨੇ ਅੰਗਰੇਜ਼ੀ ਵਿਚ ਤਕਰੀਰ ਕੀਤੀ ਜਿਸ ਦਾ ਮੁਖ ਮੰਤਵ ਨਾਮ-ਧਾਰੀ ਪੰਥ ਦੀ ਜਾਣਕਾਰੀ ਅਤੇ ਸਾਡੇ ਸਤਿਗੁਰੂਆਂ ਦਾ ਉਦੇਸ਼ ਖਾਸ ਕਰਕੇ ਇਹ ਦਸਿਆ ਕਿ ਭਾਵੇਂ ਅੰਗਰੇਜ਼ ਕੌਮ ਨਾਲ ਸਾਡਾ ਸ਼ੁਰੂ ਤੋਂ ਵਿਵਾਦ ਰਿਹਾ ਹੈ ਲੇਕਿਨ ਹੁਣ ਸਾਡੇ ਗੁਰੂਆਂ ਦੀ ਛਤਰ ਛਾਇਆ ਹੇਠ ਅਸੀਂ ਪਿਆਰ ਅਤੇ ਅਮਨ ਦੇ ਪ੍ਰਤੀਕ ਹਾਂ। ਅਤੇ ਜੋ ਸਵਦੇਸ਼ੀ ਅਤੇ ਮਿਲਵਰਤਨ ਦੀ ਮੂਵਮੈਂਟ ਗਾਂਧੀ ਜੀ ਨੇ ਚਲਾਈ ਸੀ, ਓਹ ਸਭ ਤੋਂ ਪਹਿਲਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਨੇ ਇਜਾਦ ਕੀਤੀ ਸੀ ਅਤੇ ਜੇ ਗਾਂਧੀ ਜੀ ਨੂੰ ਕੌਮ ਦਾ ਪਿਤਾ ਮੰਨਿਆ ਜਾਂਦਾ ਹੈ ਤਾਂ ਸਤਿਗੁਰੂ ਰਾਮ ਸਿੰਘ ਜੀ ਨੂੰ ਹਿੰਦੁਸਤਾਨ ਦਾ ਬਾਬਾ ਮੰਨਣਾ ਚਾਹੀਦਾ ਹੈ। ਇਹ ਤਕਰੀਰ ਖਾਸ ਕਰਕੇ ਅੰਗਰੇਜ਼ੀ ਮਹਿ-ਮਾਨਾਂ ਅਤੇ ਲਾਰਡ ਮੇਅਰ ਅਤੇ ਮਿਸਿਜ਼ ਮੇਅਰ ਦੇ ਗਿਆਨ ਵਾਸਤੇ ਸੀ।

ਲਾਰਡ ਮੇਅਰ ਜੀ ਨੇ ਅਪਣੀ ਤਕਰੀਰ ਸ੍ਰੀ ਸਤਿਗੁਰੂ ਜੀ ਨੂੰ ਹਾਰ ਪਹਿਨੌਣ ਬਾਦ, ਸੰਬੋਧਨ ਕਰਦਿਆਂ ਆਪਣੀ ਬੇਹਦ ਖੁਸ਼ੀ ਪਰਗਟ ਕੀਤੀ ਅਤੇ ਆਖਿਆ ਕਿ ਇਸੇ ਹੀ ਤਰ੍ਹਾਂ ਜੇ ਅਸੀਂ ਰਲ ਮਿਲਕੇ ਬੈਠਾਂਗੇ ਤਾਂ ਸਾਡੀਆਂ ਆਪਸੀ ਖਿਚੋਤਾਣਾਂ ਦੂਰ ਹੋਣਗੀਆਂ। ਇਸ ਸਮਾਗਮ ਦੀ ਕਾਮਯਾਬੀ ਵਾਸਤੇ ਆਪਣੀ ਪਤਨੀ ਅਤੇ ਆਪਣੇ ਵਲੋਂ ਦੁਆ ਕਰਕੇ ਉਹਨਾਂ ਆਪਣੀ ਸਪੀਚ ਸਮਾਪਤ ਕੀਤੀ।

ਇਸ ਤੋਂ ਬਾਦ, ਇਸ ਜੋੜੇ ਨੂੰ ਨਾਮਧਾਰੀ ਪੁਸਤਕਾਂ ਅਤੇ ਮਾਲਾ ਭੇਟ ਕੀਤੀਆਂ ਗਈਆਂ ਜੋ ਉਨਾਂ ਬੜੀ ਅਧੀਨਗੀ ਨਾਲ ਪਰਵਾਨ ਕੀਤੀਆਂ।

ਜੋ ਜੋ ਬੁਲਾਰੇ ਇਸਤੋਂ ਬਾਦ ਆਏ। ਓਹ ਸਨ:-

ਸ੍ਰ. ਪ੍ਰੇਮ ਸਿੰਘ ਕਲਸੀ ਸਾਬਕਾ ਕੌਂਸਲਰ

ਸ੍ਰ. ਸਰਦੂਲ ਸਿੰਘ ਮਰਵਾਹਾ ਕੌਂਸਲਰ

ਸਹਾਇਕ ਹਾਈ ਕਮਿਸ਼ਨਰ ਭਾਰਤ ਸ੍ਰੀ ਦੇਵ ਕੋਹਲੀ।

ਸ੍ਰ. ਦਰਸ਼ਨ ਸਿੰਘ ਭੋਗਲ ਜੇ. ਪੀ:(ਜਸਟਿਸ ਆਫ ਪੀਸ)

ਡਾ. ਹਰਭਜਨ ਸਿੰਘ ਜੀ

ਸ੍ਰੀ ਹਰਵਿੰਦਰ ਸਿੰਘ ਪ੍ਰਧਾਨ ਗੁਰਦਵਾਰਾ ਫੋਰੈਸਟਗੇਟ।

ਚੰਨਣ ਸਿੰਘ ਚੰਨ

ਜਸਪਾਲ ਸਿੰਘ ਭੰਵਰਾ ਸਕਤ੍ਰ ਰਾਮਗੜ੍ਹੀਆ ਸਭਾ ਸਾਊਥਾਲ

ਸ੍ਰ. ਅਮਰ ਸਿੰਘ ਪ੍ਰਧਾਨ ਰਵਿਦਾਸ ਗੁਰਦਵਾਰਾ

ਸ੍ਰ. ਬਲਦੇਵ ਸਿੰਘ ਜੀ ਉਭੀ ਅਤੇ ਸ੍ਰ. ਰਤਨ ਸਿੰਘ ਜੀ ਰਾਮਗੜ੍ਹੀਆ ਗੁਰਦਵਾਰਾ ਸਮਾਲਹੀਥ

ਸ੍ਰ. ਕ੍ਰਿਪਾਲ ਸਿੰਘ ਭੰਵਰਾ ਸਕੱਤਰ ਰਾਮਗ-ੜ੍ਹੀਆ ਸਭਾ ਬਰਮਿੰਘਮ

ਸ੍ਰ. ਸੋਹਣ ਸਿੰਘ ਚੱਗਰ ਰਾਧਾ ਸਵਾਮੀ ਸਤਿ-ਸੰਗ ਵਲੋਂ

ਸ੍ਰ. ਜੋਗਾ ਸਿੰਘ ਜੀ ਸਚਖੰਡ ਨਾਨਕ ਧਾਮ

ਸੂਬਾ ਰੇਸ਼ਮ ਸਿੰਘ ਕਨੇਡਾ

ਸੂਬਾ ਸਤਿਨਾਮ ਸਿੰਘ ਜੀ ਕੇਨੀਆ

ਸੂਬਾ ਸਤਿਨਾਮ ਸਿੰਘ ਜੀ ਲਖਨਊ

ਸ੍ਰੀ ਜਗਦੀਸ਼ ਸਿੰਘ ਜੀ ਸੰਪਾਦਕ ਵਰਿਆਮ

ਸ੍ਰੀ ਹਰਵਿੰਦਰ ਜੀ ਹੰਸਪਾਲ ਐਮ. ਪੀ.

## ਰੁਬਾਈ:-

ਸੰਤਾਂ ਦੀਆਂ ਨੇ ਗੁਝੀਆਂ ਰਮਜਾਂ ਵਿਰਲਾ ਕੋਈ ਜਾਣੇ।
ਜਿਸਨੂੰ ਛੁਹ ਪ੍ਰਾਪਤ ਹੋਵੇ, ਜੀਵਨ ਓਹੋ ਮਾਣੇ।
ਬਿਨ ਛੁਹ ਤੋਂ ਅਸੀਂ ਊਣੇ ਫਿਰੀਏ, ਦਰ ਦਰ ਠੇਡੇ ਖਾਂਦੇ;
ਸੰਤ ਮਿਲਣ ਮਨ ਸ਼ਾਂਤ ਹੋਂਵਦਾ, ਖੁਸ਼ੀ ਰਹੀਏ ਵਿਚ ਭਾਣੇ।



ਸੰਤ ਏਕਮ ਸਿੰਘ ਜੀ ਸੌਂਦ
ਪ੍ਰਧਾਨ ਨਾਮਧਾਰੀ ਸੰਗਤ ਬਰਮਿੰਘਮ ਅਤੇ ਹੋਲਾ ਕਮੇਟੀ



ਪ੍ਰੀਤਮ ਸਿੰਘ ਜੀ ਰੀਹਲ
ਪ੍ਰਧਾਨ ਲੰਡਨ ਅਤੇ ਨਾਮਧਾਰੀ ਸੰਗਤ ਯੂ. ਕੇ.



ਸੰਤ ਹਰਜਿੰਦਰ ਸਿੰਘ ਜੀ ਕੰਵਲ
ਸਟੇਜ ਸਕੱਤਰ



ਸੰਤ ਹਰੀ ਸਿੰਘ ਜੀ ਭੋਗਲ "ਲੀਡਜ਼'
ਮੀਤ ਪ੍ਰਧਾਨ ਨਾਮਧਾਰੀ ਹੋਲਾ ਕਮੇਟੀ



ਸੰਤ ਤਾਰਾ ਸਿੰਘ ਜੀ
ਮੀਤ ਪ੍ਰਧਾਨ ਨਾਮਧਾਰੀ ਸੰਗਤ ਬਰਮਿੰਘਮ



ਸੰਤ ਰਾਜਿੰਦਰ ਸਿੰਘ ਜੀ ਚਾਨਾ
ਸਕੱਤਰ ਹੋਲਾ ਕਮੇਟੀ ਅਤੇ ਨਾਮਧਾਰੀ ਸੰਗਤ ਯੂ. ਕੇ.



ਸੰਤ ਸੁਰਜੀਤ ਸਿੰਘ ਜੀ ਚਾਨਾ
ਖਜ਼ਾਨਚੀ ਹੋਲਾ ਕਮੇਟੀ

# ਹੋਲਾ ਪੂਰਬ ਉਤੇ ਸਿੱਖ ਵਿਰਸਾ ਪ੍ਰਦਰਸ਼ਨੀ

ਹ. ਸ. ਕੰਵਲ

ਬਰਤਾਨੀਆਂ ਦੇ ਇਤਿਹਾਸ ਵਿਚ ਪਹਿਲੀ ਵਾਰੀ ਅਤੇ ਨਾਮਧਾਰੀ ਇਤਿਹਾਸ ਵਿਚ ਵੀ ਪਹਿਲੀ ਵਾਰੀ, ਅਪ੍ਰੈਲ ਦੇ ਮਹੀਨੇ, ਨਾਮਧਾਰੀ ਹੋਲਾ ਮਹੱਲਾ, ਅੰਤਰਰਾਸ਼ਟਰੀ ਸਮਾਗਮ, ਸਤਿਗੁਰੂ ਜੀ ਦੀ ਅਪਾਰ ਕਿਰਪਾ ਸਦਕਾ, ਬ੍ਰਮਿੰਘਮ ਵਿਖੇ ਬੜੀ ਧੂਮ ਧਾਮ ਨਾਲ ਮਨਾਇਆ ਗਿਆ। ਇਸ ਪੱਧਰ ਦੇ ਸਮਾਗਮ ਦੀ ਤਿਆਰੀ ਬੜੀ ਦੇਰ ਤੋਂ ਬੜੇ ਚਾਅ ਨਾਲ ਹੋ ਰਹੀ ਸੀ। ਸੰਸਾਰ ਭਰ ਚੋਂ ਨਾਮਧਾਰੀ ਸੰਗਤਾਂ ਹੁਮ ਹੁਮਾਕੇ ਬ੍ਰਮਿੰਘਮ ਦੇ ਹੈਂਡਜ਼ਵਰਥ ਇਲਾਕੇ ਵਿਚ ਹੋਈ ਹੈਡ ਕਮਿਊਨਿਟੀ ਸੈਂਟਰ ਦੀ ਨਵੀਂ ਬਣੀ ਵਿਸ਼ਾਲ ਬਿਲਡਿੰਗ ਵਿਚ, ਲਗ ਭਗ ਚਾਰ ਦਿਨ, ਕੀਰਤਨ ਕਥਾ ਸੰਗੀਤ ਦਰਬਾਰ, ਕਵੀ ਦਰਬਾਰ, ਸਤਿਗੁਰਾਂ ਦੇ ਪ੍ਰਵਚਨ, ਖੇਡ ਮੁਕਾਬਲੇ, ਵਿਚਾਰਾਂ, ਗੋਸ਼ਟੀਆਂ ਅਤੇ ਭਾਸ਼ਨ ਸਿਮਰਨ ਅਨੰਦ ਕਾਰਜ ਤੇ ਹੋਰ ਸ਼ੋਸ਼ਲ, ਧਾਰਮਿਕ ਕਾਰਜ ਹੁੰਦੇ ਰਹੇ। ਰੁਝੇ ਹੋਏ ਇਸ ਨਾਮਧਾਰੀ ਮਿਨੀ-ਵਿਸ਼ਵ ਵਿਚ ਇਕ ਲੰਮੇ ਕਮਰੇ ਵਿਚ 'ਸਿਖ ਵਿਰਸਾ' ਪ੍ਰਦਰਸ਼ਨੀ ਦਾ ਪ੍ਰਬੰਧ ਕੀਤਾ ਗਿਆ ਸੀ। ਇਹ ਪ੍ਰਬੰਧ ਕਵੈਂਟਰੀ ਦੇ ਵਿਖਿਆਤ ਸੰਗ੍ਰਹਿ-ਕਾਰ ਡਾ. ਚੰਨਣ ਸਿੰਘ 'ਚੰਨ' ਦੇ ਸੰਗ੍ਰਹਿ ਤੇ ਅਧਾਰਿਤ ਸੀ।

ਅਪ੍ਰੈਲ ਦੀ ਇਸ ਭਾਗਾਂ ਭਰੀ ਸੁਨਹਿਰੀ ਸ਼ਾਮ ਨੂੰ (ਸਚ ਮੁਚ ਸੁਨਹਿਰੀ ਕਿਉਂਕਿ ਹਮੇਸ਼ਾਂ ਵਾਗੂ ਅਜ ਮੀਂਹ ਨਹੀਂ ਸੀ ਪੈ ਰਿਹਾ ਸੂਰਜ ਚਮਕ ਰਿਹਾ ਸੀ ਸਮਾਗਮ ਦੀ ਗਹਿਮਾ ਗਹਿਮ ਅਤੇ ਚਮਕ ਦਮਕ ਅਥਵਾ ਰੌਣਕ ਸਿਖਰ ਉਤੇ ਸੀ) ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਿਖ ਵਿਰਸਾ ਪ੍ਰਦਰਸ਼ਨੀ ਦਾ ਉਦਘਾਟਨ ਅਪਣੇ ਕਰ ਕਮਲਾਂ ਨਾਲ ਕੀਤਾ। ਇਕ ਦੈਵੀ ਮੁਸਕ੍ਰਾਹਟ ਵਿਚ ਸਰਸ਼ਾਰ ਸਤਿਗੁਰੂ ਜੀ ਪ੍ਰਦਰਸ਼ਨੀ ਭਵਨ ਵਿਚ ਪ੍ਰਵੇਸ਼ ਕਰਦੇ ਹਨ ਅਤੇ ਪ੍ਰਦਸ਼ਨ ਕਾਰ ਸਪਿਮਰ ਐਪਰ ਪੂਰੇ ਵਿਸ਼ਵਾਸ ਨਾਲ ਪ੍ਰਦਰਸ਼ਿਤ ਚਿਤਰ ਅਤੇ ਸਮੱਗਰੀ ਬਾਰੇ ਵਿਆਖਿਆ ਕਰਦਾ ਹੈ ਜੋ ਵੀਡੀਓ ਉਤੇ ਰਿਕਾਰਡ ਕੀਤੀ ਗਈ। ਇਸ ਦਾ ਸੰਖੇਪ ਰੂਪ ਏਥੇ ਦੇ ਰਹੇ ਹਾਂ।

ਪ੍ਰਦਰਸ਼ਨੀ ਦੇ ਪੰਜੀ ਸੈਕਸ਼ਨ ਸਨ। ਇਸ ਸਾਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਗਦੀ ਨਸ਼ੀਨੀ ਦੀ ਸਿਲਵਰ ਜੁਬਲੀ ਹੈ। ਇਸ ਕਰਕੇ ਇਹ ਆਈਟਮ ਚਾਂਦੀ ਰੰਗੀਆਂ ਫਰੇਮਾਂ ਵਿਚ ਸ਼ਸ਼ੋਭਤ ਸੀ। ਜਿਸ ਸਲੀਕੇ ਨਾਲ ਇਹ ਸਜਾਏ ਹੋਏ ਸਨ, ਇਹ ਯੋਗ ਪ੍ਰਦਰਸ਼ਨੀ ਪ੍ਰਬੰਧ ਦੀ ਪ੍ਰਬੀਣਤਾ ਦਾ ਇਕ ਮੂੰਹ ਬੋਲਦਾ ਨਮੂਨਾ ਪੇਸ਼ ਕਰ ਰਹੇ ਸਨ।

ਪ੍ਰਦਰਸ਼ਨੀ ਦਾ ਪਹਿਲਾ ਸੈਕਸ਼ਨ ਨਾਮਧਾਰੀ ਇਤਿਹਾਸ ਚਿਤ੍ਰਾਵਲੀ ਬਾਰੇ ਸੀ। ਇਸ ਵਿਚ ਪ੍ਰਚਲਤ ਚਿਤਰ ਸਮੱਗਰੀ ਤੋਂ ਇਲਾਵਾ ਰੂਸ ਵਿਚੋਂ ਨਾਮਧਾਰੀ ਚਿਤਰਾਂ ਦੇ ਉਤਾਰੇ ਵੀ ਸ਼ਾਮਲ ਸਨ। ਸਾਨ ਫਰਾਂਸਿਸਕੋ ਤੋਂ ਪ੍ਰਕਾਸ਼ਤ ਹੁੰਦੇ ਗਦਰ ਗੂੰਜ ਪਤ੍ਰਿਕਾ ਦੇ ਪਹਿਲੇ ਇਸ਼ੂ ਜਿਸ ਵਿਚ ਆਜ਼ਾਦੀ ਦੇ ਸਮੂਹ ਪ੍ਰੇਰਨਾ ਸਰੋਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਭਲੀ ਭਾਂਤ ਸ਼ਰਧਾਂਜਲੀ ਅਰਪਤ ਕੀਤੀ ਹੋਈ ਹੈ। ਇਹ ਸੈਕਸ਼ਨ ਦਾ ਖਾਸ ਭਾਗ ਸੀ ਜਿਸ ਵਿਚ ਦਰਸ਼ਕਾਂ ਨੇ ਖਾਸ ਦਿਲਚਸਪੀ ਲਈ। ਇਸ ਭਾਗ ਦੇ ਉਤਾਰੇ ਹਰ ਥਾਂ ਭੇਜੇ ਗਏ ਸਨ, ਅਤੇ ਇਸ ਨੂੰ ਕਿਤਾਬੀ ਸ਼ਕਲ ਵਿਚ ਪ੍ਰਕਾਸ਼ਤ ਕਰਨ ਦਾ ਮਨਸੂਬਾ ਬਣਾਇਆ ਜਾ ਰਿਹਾ ਹੈ। ਸਤਿਗੁਰਾਂ ਨੇ ਹਰ ਇਕ ਆਈਟਮ ਨੂੰ ਬੜੇ ਧਿਆਨ ਨਾਲ ਦੇਖਿਆ ਅਤੇ ਪਟਿਆਲੇ ਦੇ ਚਿਤ੍ਰਕਾਰ ਸ੍ਰ. ਤ੍ਰਲੋਕ ਸਿੰਘ ਦੀ "ਅੰਮ੍ਰਿਤ ਬਾਣੀ" ਕਿਰਤ ਵਿਚ ਵਿਸ਼ੇਸ਼ ਦਿਲਚਸਪੀ ਦਿਖਾਈ। ਯਾਦ ਰਹੇ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ "ਪਹਿਲੇ ਪਿਆਰ ਲਗਾ ਥਨ ਦੁਧ" ਦੀ ਬਾਣੀ

ਰੱਚ ਰਹੇ ਸਨ,ਠੀਕ ਉਸੇ ਸਮੇਂ ਬਾਰਤਾਨੀਆਂ ਦਾ ਲੋਕ ਕਵੀ ਤੇ ਨਾਟਕ ਕਾਰ ਇਸੇ ਵਿਸ਼ੇ ਉਤੇ ਕਵਿਤਾ ਕਹਿ ਰਿਹਾ ਸੀ। ਦੋਹਾਂ ਰਚਨਾਵਾਂ ਵਿਚ ਵਿਸ਼ੇ ਪਖੋਂ ਸਮਾਨਤਾ ਵੀ ਪ੍ਰਤਖ ਦਿਸਦੀ ਹੈ। ਅੰਤਰ ਕੇਵਲ ਪਹੁੰਚ ਦੇ ਸਰੂਪ ਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਰੂਹਾਨੀ ਦ੍ਰਿਸ਼ਟੀ ਨਾਲ ਸੰਸਾਰ ਜੀਵਨ ਵਰਤਾਰਾ ਅਤੇ ਭਾਈ ਚਾਰੇ ਨੂੰ ਵੇਖਦੇ ਹਨ ਜਦ ਕਿ ਸ਼ੇਕਸ-ਪੀਅਰ ਬਾਹਰ ਮੁਖੀ ਪਦਾਰਥਵਾਦੀ ਚਿੰਤਨ ਦੁਆਰਾ ਸਾਹਿਤ ਦੇ ਖੋਜੀਆਂ ਲਈ ਇਹ ਕਿਰਤ ਖਾਸ ਦਿਲ-ਚਸਪੀ ਰਖਦੀ ਹੈ।

ਅਗਲੇ ਭਾਗ ਵਿਚ ਬਰਤਾਨੀਆਂ ਦੇ ਚਿਤ੍ਰਕਾਰਾਂ ਦਾ ਸਿਖ ਵਿਰਸੇ ਉਤੇ ਬਹੁਭਾਂਤੀ ਦਾ ਕੰਮ ਸੰਗ੍ਰਹਿ ਕੀਤਾ ਹੋਇਆ ਸੀ। ਜੌਨ ਫਲੈਚਰ, ਕੋਲਿਨ ਡਿਕ, ਜੌਨ ਸਪੈਂਸ ਅਤੇ ਨਾਲ ਪੀਟਰ ਪੀਚ ਨੇ ਸਿਖ ਕਲਾ ਦੇ ਪੁਨਰ ਨਿਰੂਪਨ ਵਿਚ ਖਾਸ ਹਿਸਾ ਪਾਇਆ ਹੈ। ਫਲੈਚਰ ਤਾਂ ਗੁਆਸ਼ ਰੰਗਾਂ ਨਾਲ ਅਠਾਰਵੀਂ ਸਦੀ ਦੇ ਪਨਪ ਰਹੇ ਸਿਖ ਸਕੂਲ ਅਤੇ ਪ੍ਰਵਾਨ ਚੜ੍ਹੀ ਕਾਂਗੜਾ ਕਲਮ ਦੇ ਹਾਣ ਦਾ ਕੰਮ ਬੜੇ ਸਮੇਂ ਤੋਂ ਬੜੀ ਲਗਣ ਨਾਲ ਕਰ ਰਿਹਾ ਹੈ। ਫਲੈਚਰ ਦੀਆਂ ਇਸ ਵਿਸ਼ੇ ਉਤੇ ਦੋ ਪ੍ਰਦਰਸ਼ਨੀਆਂ ਭਾਰਤ ਅਤੇ ਪਾਕਿਸਤਾਨ ਵਿਚ ਮੌਜੂਦ ਹਨ। ਇਕ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਲੁਧਿਆਣਾ ਦੇ ਕਮਿਊਨੀਕੇਸ਼ਨਜ਼ ਵਿਭਾਗ ਵਿਚ ਅਮਰਜੀਤ ਗਰੇਵਾਲ ਦੀ ਵੇਖ ਭਾਲ ਵਿਚ ਮੌਜੂਦ ਹੈ ਅਤੇ ਦੂਜੀ ਪਾਕਿਸਤਾਨ ਵਿਚ ਪਾਕਿਸਤਾਨ ਆਰਟ ਗਿਲਡ ਦੇ ਸਕਤ੍ਰ ਸ੍ਰੀ ਆਲਮ ਦਾਰ ਹੁਸੈਨਖਾਂ ਪਾਸ ਲਾਹੌਰ ਵਿਖੇ ਇਕ ਸਾਲ ਲਈ ਸਾਂਭੀ ਹੋਈ ਹੈ ਜੋ ਪਾਕਿ-ਸਤਾਨ ਦੇ ਸਾਰੇ ਸ਼ਹਿਰਾਂ ਵਿਚ ਇਕ ਵਿਰਤ੍ਰ ਪ੍ਰਦਰ-ਸ਼ਨੀ ਦੇ ਰੂਪ ਵਿਚ ਲਗਾਈ ਜਾ ਰਹੀ ਹੈ।

ਹੋਲਾ ਮਹੱਲਾ ਪ੍ਰਦਰਸ਼ਨੀ ਵਿਚ ਪਹਿਲੀ ਵਾਰੀ ਤਿੰਨ ਖਾਸ ਤਸਵੀਰਾਂ ਦਿਖਾਈਆਂ ਗਈਆਂ ਸਨ। ਇਹ ਸਨ:-

ਬਿਲਾਸ ਪੁਰ ਤੋਂ ਪ੍ਰਾਪਤ ਕੀਤੀ ਗਈ ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਦੁਰਲਭ ਤਸਵੀਰ ਜਿਸ ਵਿਚ ਆਪ ੨੫ ਕੁ ਸਾਲ ਦੀ ਅਵਸਥਾ ਵਿਚ ਘੋੜੇ ਉਤੇ ਸਵਾਰ ਬੇਅੰਤ ਸ਼ਸਤਰ ਧਾਰੀ ਸਿਖਾਂ ਨਾਲ ਜੋ ਪੈਦਲ ਹਨ, (ਨਿਸ਼ਾਨ ਸਾਹਿਬ ਅਤੇ ਵਡੇ ਖੰਡੇ ਭਾਲੇ ਚੁਕੀ) ਪਹਾੜਾਂ ਵਲ ਨੂੰ ਜਾ ਰਹੇ ਹਨ। ਚਿਤੱਰ ਬਹੁਤ ਖਸਤਾ ਹਾਲਤ ਵਿਚ ਹੈ। ਅਗਲੇ ਸਾਲ ਇਸ ਦੀ ਮੁਰੰਮਤ ਲੰਡਨ ਦੇ ਇਕ ਮਾਹਿਰ ਤੋਂ ਕਰਵਾਈ ਜਾ ਰਹੀ ਹੈ। ਮਾਹਰ ਦਸਦੇ ਹਨ ਕਿ ਇਹ ਚਿਤੱਰ ਢਾਈ ਸੌ ਸਾਲ ਤੋਂ ਵੱਧ ਪੁਰਾਣਾ ਹੈ। ਭਾਵ ਗੁਰੂ ਜੀ ਦੇ ਕਿਸੇ ਸਮਕਾਲੀ ਚਿਤੱਰਕਾਰ ਦੀ ਕਿਰਤ ਹੈ। ਇਸ ਉਤੇ ਪੂਰੀ ਖੋਜ ਹੋਵੇਗੀ। ਸਮੂਹ ਸੰਗਤਾਂ ਨੇ ਇਸ ਚਿਤੱਰ ਵਿਚ ਅਥਾਹ ਦਿਲਚਸਪੀ ਦਿਖਾਈ।

ਦੂਜਾ ਚਿਤੱਰ ਪਾਕਪਟਨ ਦਾ ਹੈ। ਇਹ ਲਾਹੌਰ ਦੇ ਇਕ ਐਨਟੀਕ ਡੀਲਰ ਤੋਂ ਪ੍ਰਾਪਤ ਕੀਤਾ ਗਿਆ ਸੀ। ਇਹ ਵੀ ਕਾਂਗੜਾ ਕਲਮ ਦਾ ਸ਼ਾਹਕਾਰ ਪ੍ਰਤੀਤ ਹੁੰਦਾ ਹੈ। ਇਸ ਵਿਚ ਦੋ ਹੁਜਰੇ ਦਿਖਾਏ ਗਏ ਹਨ, ਸੀਨ ਅੰਦਰਲਾ ਹੈ। ਦੂਰ ਪਿਠ ਭੂਮੀ ਵਿਚ ਦਿੱਸ ਹੱਦਾ ਨਜ਼ਰ ਆਂਦਾ ਹੈ। ਦੋ ਵਿਅਕਤੀ ਕੋਈ ਵਾਰਤਾ ਲਾਪ ਕਰਦੇ ਚਿਤਰੇ ਗਏ ਹਨ। ਖੱਬੇ ਪਾਸੇ ਬਾਬਾ ਫਰੀਦ ਸ਼ਕਰ ਗੰਜ ਦਾ ਜਾਂਨਸ਼ੀਨ ਹੈ ਅਤੇ ਸਜੇ ਪਾਸੇ ਵਿਸ਼ੇਸ਼ ਅਤਿਥੀ ਵਿਦਵਾਨ ਅਤੇ ਬ੍ਰਹਮ ਗਿਆਨੀ ਭਾਈ ਗੁਰਦਾਸ ਇਕ ਆਸਨ ਉਤੇ ਬ੍ਰਾਜਮਾਨ ਹੈ। ਜਿਨਾਂ ਸੂਖਮ ਵਿਸ਼ਾ ਹੈ ਉਨੇ ਹੀ ਸੂਖਮ ਰੰਗ ਵਰਤੇ ਗਏ ਹਨ। ਮਧਕਾਲੀਨ ਭਵਨਕਾਰੀ ਦਾ ਪ੍ਰਭਾਵ ਵੀ ਖੂਬ ਉਜਾ-ਗਰ ਕੀਤਾ ਹੈ ਇਸ ਨਿਕੇ ਚਿਤਰ ਵਿਚ। ਇਸ ਚਿਤ੍ਰ ਦੇ ਨਾਲ ਹੀ ਬਾਬਾ ਫਰੀਦ ਸ਼ਕਰਗੰਜ ਦਾ ਇਕ ਹੋਰ ਚਿਤਰ ਪ੍ਰਾਪਤ ਹੋਇਆ ਹੈ ਜੋ ਏਨਾਂ ਪੁਰਾਣਾ ਨਹੀਂ ਪ੍ਰਤੀਤ ਹੁੰਦਾ।

ਇਹ ਨਿਕਾ ਚਿਤਰ ਵੀ ਪਾਕਿਸਤਾਨ ਤੋਂ ਪ੍ਰਾਪਤ ਕੀਤਾ ਹੈ। ਇਸ ਵਿਚ ਰਬਾਬੀ ਘਰਾਣੇ ਦਾ ਇਕ ਸੰਗੀਤ ਕਾਰ ਆਪਣਾ ਸਾਜ਼ ਸੁਰ ਕਰ ਰਿਹਾ ਹੈ। ਜ਼ਾਹਿਰ ਹੈ ਕਿ ਤਰਬਾਂ ਨੂੰ ਕੰਠ ਦੀ ਵਿਰਤ ਨਾਲ ਸੁਰ ਕਰਦਾ ਹੋਇਆ ਉਹ ਇਕ ਖਾਸ ਸੰਗੀਤ

ਮਈ ਮੁਦਰਾ ਵਿਚ ਦਿਸ ਰਿਹਾ ਹੈ, ਸਾਜ਼ ਕੀ ਹੈ ! ਤਾਨ ਪੂਰਾ ਹੈ ਜਾਂ ਰਬਾਬ, ਪੂਰਾ ਪਤਾ ਨਹੀਂ ਲਗ ਰਿਹਾ। ਸ਼ਾਇਦ ਸਾਡੇ ਪਾਸ ਸਾਜ਼ਾਂ ਦੀ ਪਛਾਣ ਵਿਧੀ ਦਾ ਘਾਟਾ ਹੈ। ਇਸੇ ਕਾਰਨ ਤਾਂ ਸਾਡੇ ਚਿਤਰ-ਕਾਰ ਮਰਦਾਨੇ ਦੀ ਤਸਵੀਰ ਤਿਆਰ ਕਰਦੇ ਸਮੇਂ ਰਬਾਬ ਨੂੰ ਗਜ਼ ਨਾਲ ਵਜੀਦਾਂ ਦਰਸਾਂਦੇ ਹਨ। ਰਬਾਬ ਗਜ਼ ਨਾਲ ਨਹੀਂ, ਮਿਜ਼ਰਾਬ ਨਾਲ ਬਜਾਈ ਜਾਂਦੀ ਹੈ।

ਇਸ ਚਿਤਰ ਉਤੇ ਪ੍ਰਦਰਸ਼ਨੀ ਕਾਰ ਡਾ. ਚੰਨ ਨੇ ਸਤਿਗੁਰੂ ਜੀ ਨੂੰ ਕਿਹਾ ਕਿ ਇਸ ਸੰਗੀਤ ਦੇ ਵਿਸ਼ੇ ਵਿਚ ਤੇ ਤੁਹਾਡੀ ਖਾਸ ਦਿਲਚਸਪੀ ਹੈ। ਸਚੇ ਪਾਤਸ਼ਾਹ ਮੁਸਕਰਾ ਕੇ ਆਖਣ ਲਗੇ ਸੰਗੀਤ ਨਾਲ ਪਿਆਰ ਤੇ ਗੁਰੂ ਨਾਨਕ ਨੇ ਪੁਆਇਆ ਹੈ। ਸਾਰਾ ਵਾਤਾਵਰਨ ਇਕ ਦਮ ਸੰਗੀਤ ਮਈ ਬਣ ਗਿਆ ਜਿਵੇਂ ਹਜ਼ਾਰਾਂ ਸਾਜ਼ਾਂ ਦਾ ਆਰਕੈਸਟਰਾ ਇਕ ਦਮ ਕਿਸੇ ਝਰਨੇ ਵਾਂਗੂੰ ਗੂੰਜ ਪਿਆ ਹੋਵੇ। ਨਾਮ-ਧਾਰੀ ਹੋਲਾ ਮਹੱਲਾ ਪੁਰਬ ਇਕ ਯਾਦਗਾਰੀ ਸੰਗੀਤ ਸਮੇਲਨ ਵੀ ਸੀ ਜਿਸ ਦੀ ਰਿਕਾਰਡਿੰਗ ਬਾਰ ਬਾਰ ਵੇਖ ਕੇ ਵੀ ਦਿਲ ਨਹੀਂ ਰਜਦਾ। ਸੰਗੀਤ ਤੇ ਚਿਤਰਕਾਰੀ ਦਾ ਸੁਮੇਲ ਇਨ੍ਹਾਂ ਕੁਝ ਤਸਵੀਰਾਂ ਵਿਚ ਖੂਬ ਨਿਖਰਿਆ ਹੈ।

ਪ੍ਰਦਰਸ਼ਨੀ ਦੇ ਅਗਲੇ ਸੈਕਸ਼ਨ ਵਿਚ ਕੁਝ ਦੁਰਲੱਭ ਸਿਖ ਵਿਰਸੇ ਦੀਆਂ ਤਸਵੀਰਾਂ ਰਖੀਆਂ ਗਈਆਂ ਸਨ। ਇਨ੍ਹਾਂ ਵਿਚ ਗੁਰੂ ਨਾਨਕ ਚਿਤ੍ਰਾ-ਵਲੀ ਦੇ ਕਈ ਨਮੂਨੇ ਸੰਗ੍ਰਿਹ ਕੀਤੇ ਗਏ ਹਨ। ਖ਼ਾਸ ਚਿਤ੍ਰ ਉਤਾਰੇ ਦੇ ਰੂਪ ਵਿਚ ਹਨ ਜਿਵੇਂ ਅਮ-ਰੀਕਾ ਵਿਚ ਇਕਠੇ ਕੀਤੇ ਗਏ ਗੁਰੂ ਨਾਨਕ ਚਿਤ੍ਰ ਅਤੇ ਰੂਸ ਵਿਚ ਮੌਜੂਦ ਇਸ ਸਬੰਧੀ ਚਿਤ੍ਰ ਸਮ-ਗਰੀ ਕੁਝ ਚਿਤਰ ਸੰਗ੍ਰਹਿਕਾਰ ਖਾਸ ਵੀ ਮੌਜੂਦ ਹਨ ਪਰ ਥਾਂ ਦੀ ਥੁੜ ਕਾਰਨ ਇਥੇ ਪ੍ਰਦਰਸ਼ਤ ਨਹੀਂ ਸੀ ਕੀਤੇ ਜਾ ਸਕਦੇ। ਇਹ ਪੂਰੀ ਪ੍ਰਦਰਸ਼ਨੀ ਇਸੇ ਸਾਲ ਲੰਡਨ ਵਿਚ ਲਗੇਗੀ।

ਇਥੇ ਕੁਝ ਚਿਤ੍ਰ ਸ੍ਰੀ ਅਨੰਦਪੁਰ ਸਹਿਬ ਦੇ ਹੋਲੇ ਦੇ ਵੀ ਰਖੇ ਗਏ ਸਨ। ਇਕ ਚਿਤਰ ਵਿਚ ਰੰਗ ਬਰੰਗੀਆਂ ਦਸਤਾਰਾਂ ਵਾਲੇ ਅਨੇਕਾਂ ਸਿੰਘਾਂ ਦੇ ਹਜੂਮ ਵਿਚ ਹੋਲਾ ਮਹਲਾ ਮਨਾਏ ਜਾਣ ਦਾ ਝੌਲਾ ਪੈਂਦਾ ਸੀ। ਇਹ ਫੋਟੋਗ੍ਰਾਫ ਸਨ ਜੋ ਸਮੇਂ ਸਮੇਂ ਲੋਕੋਂ ਇਕਤ੍ਰ ਕਰਦੇ ਰਹੇ ਹਨ।

ਤਸਵੀਰਾਂ ਦਾ ਇਕ ਭਾਗ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਨਾਲ ਸੰਬੰਧ ਰਖਦਾ ਹੈ। ਹਰੀ ਮੰਦਰ ਦੀ ਸਭ ਤੋਂ ਪੁਰਾਣੀ ਤਸਵੀਰ, ਜੋ ਲੰਡਨ ਤੋਂ ਪ੍ਰਾਪਤ ਕੀਤੀ ਗਈ ਸੀ। ਇਸੇ ਸੈਕਸ਼ਨ ਵਿਚ ਬ੍ਰਾਜਮਾਨ ਸੀ। ਖਾਲਸੇ ਦਾ ਨਿਸ਼ਾਨ ਸਾਹਿਬ ਕਿਹੋ ਜਿਹਾ ਹੁੰਦਾ ਸੀ ਇਕ ਤਸਵੀਰ ਵਿਚ ਇਹ ਸਪਸ਼ਟ ਰੂਪ ਵਿਚ ਪ੍ਰਗਟ ਹੁੰਦਾ ਹੈ। ਨਿਸ਼ਾਨ ਅਸਲ ਰੂਪ ਵਿਚ ਪੁਰਾਣੇ ਤੋਂ ਪੁਰਾਣੇ, ਸੰਗ੍ਰਹਿ ਕੀਤੇ ਗਏ ਹਨ। ਪਰ ਥਾਂ ਦੀ ਥੁੜ ਕਾਰਨ ਇਥੇ ਦਿਖਾਏ ਨਹੀਂ ਸੀ ਜਾ ਸਕਦੇ। ਇਕ ਨਿਸ਼ਾਨ ਸਾਹਿਬ ਪ੍ਰਦਰਸ਼ਨੀ ਦੀ ਲੋੜ ਹੈ।

ਇਕ ਪੂਰਾ ਹਿਸਾ ਪ੍ਰਦਰਸ਼ਨੀ ਦਾ ਸੰਤ ਭੁੰਮਣ ਸਿੰਘ ਕੰਵਲ ਅਤੇ ਦਾਸ ਦੇ ਜ਼ਾਤੀ ਸੰਗ੍ਰਹਿ ਵਿਚੋਂ ਖਾਸ ਖਾਸ ੨੦੦ ਫੋਟੋਗ੍ਰਾਫ ਦਾ ਪਰਤਓ ਸੀ। ਇਹ ਤਸਵੀਰਾਂ ਪਿਛਲੀ ਅਧੀ ਸਦੀ ਦੇ ਅਰਸੇ ਵਿਚ ਉਨ੍ਹਾਂ ਨੈਰੋਬੀ ਵਿਖੇ ਆਪਣੇ ਸਟੂਡੀਓ ਵਿਚ ਤਿਆਰ ਕੀਤੀਆਂ ਸਨ। ਇਹਨਾਂ ਦਾ ਅਫਰੀਕਾ ਵਿਚ ਮਨਾਏ ਗਏ ਹੋਲਾ ਮਹਲਾ ਸਮਾਗਮ ਨਾਲ ਡੂੰਘਾ ਸੰਬੰਧ ਅਤੇ ਓਥੋਂ ਆਕੇ ਬਰਤਾਨੀਆਂ ਵਿਚ ਵਸੇ ਹੋਏ ਪਰਵਾਰਾਂ ਦੇ ਵਡੇ ਵਡੇਰੇ ਅਤੇ ਤਸ-ਵੀਰਾਂ ਵਿਚ ਦਿਸ ਰਹੇ ਬੱਚੇ ਆਦਿ(ਜੋ ਹੁਣ ਬਜ਼ੁ-ਰਗ ਹੋ ਚੁਕੇ ਹਨ) ਦੀ ਇਸ ਸੈਕਸ਼ਨ ਵਿਚ ਦਰਸ਼ਕਾਂ ਨੇ ਜਿੰਨੀ ਦਿਲਚਸਪੀ ਲਈ, ਅੱਜ ਤਕ ਬਲੈਕ ਐਂਡ ਵਾਈਟ ਫੋਟੋਗ੍ਰਾਫੀ ਵਿਚ ਏਨੀ ਦਿਲਚਸਪੀ ਲੈਂਦਾ ਅਸੀਂ ਕੋਈਨਹੀਂ ਦੇਖਿਆ। ਸਤਿ ਗੁਰਾਂ ਦੀ ਦਸਤਾਰਬੰਦੀ ਅਤੇ ਹੋਰ ਅਨੇਕਾਂ ਤਸਵੀਰਾਂ ਦੇਖਣ ਸੰਗਤਾਂ ਬਾਰ ਬਾਰ ਇਥੇ ਆਈਆਂ। ਕਈਆਂ ਨੇ ਫੋਟੋ ਲਏ, ਕਈਆਂ ਨੇ ਇਹ ਸਾਰਾ ਸੰਗ੍ਰਹਿ ਪ੍ਰਾਪਤ ਕਰਨ ਦੀ ਇਛਾ ਪ੍ਰਗਟ ਕੀਤੀ ਤੇ ਅੱਜ ਤਕ ਪ੍ਰਬੰਧਕਾਂ ਦੇ ਗਲ ਪਏ ਹਨ ਕਿ

ਖਾਲੀ ਫੋਟੋ ਦਾ ਉਤਾਰਾ ਮੈਨੂੰ ਜ਼ਰੂਰ ਦਿਓ। ਖੈਰ ਇਸ ਸੈਕਸ਼ਨ ਦੀ ਇਕ ਐਲਬਮ ਤਿਆਰ ਕੀਤੀ ਜਾਵੇਗੀ ਜੋ ਸਭ ਲੋੜਵੰਦਾਂ ਨੂੰ ਪੁਜਾਈ ਜਾਵੇਗੀ। ਇਹ ਪ੍ਰਦਰਸ਼ਨੀ ਵਿਚ ਇਹ ਬਹੁਤ ਹੀ ਰੌਣਕ ਵਾਲਾ ਹਿਸਾ ਸੀ।

ਇਸਤੋਂ ਅਗੇ ਇਕ ਸ਼ੋ ਕੇਸ ਵਿਚ ਆਦਿ ਗ੍ਰੰਥ ਸੰਗ੍ਰਹਿ ਦਾ ਹਿਸਾ ਰਖਿਆ ਹੋਇਆ ਸੀ। ਦਿਲਚਸਪੀ ਵਾਲੀ ਗਲ ਇਹ ਹੈ ਕਿ ਸੰਗ੍ਰਹਿਕਾਰ ਪਾਸ ਸੰਸਾਰ ਭਰ ਦੇ ਸਾਰੇ ਧਰਮ ਗ੍ਰੰਥਾਂ ਦੇ ਨਿਕੇ ਤੋਂ ਨਿਕੇ ਰੂਪ ਮੌਜੂਦ ਹਨ। ਪੱਛਮ ਵਿਚ ਮੀਕਰੋ ਲਾਇਬ੍ਰੇਰੀ ਸੰਗ੍ਰਹਿ ਦਾ ਸ਼ੌਕ ਬਹੁਤ ਵਡਾ ਇਤਿਹਾਸਕ ਸ਼ੌਕ ਹੈ। ਸੰਗ੍ਰਹਿਕਾਰ ਆਪਣੀ ਸਾਰੀ ਲਾਇਬ੍ਰੇਰੀ ਨਿਕੀ ਜੇਬ ਵਿਚ ਪਾਕੇ ਸੰਸਾਰ ਭਰ ਵਿਚ ਇਸਦੀਆਂ ਪ੍ਰਦਰਸ਼ਨੀਆਂ ਕਰ ਸਕਦਾ ਹੈ। ਇਸ ਸੰਗ੍ਰਹਿ ਵਿਚ ਆਦਿ ਗ੍ਰੰਥ ਦੀ ਬੀੜ ਜੋ ਇਕ ਇੰਚ ਦੇ ਅਕਾਰ ਦਾ ਹੈ,ਪੰਨੇ ਪੂਰੇ ੧੪੩੦ ੧੯ ਤੋਂ ਅਠਾਰਹ ਦਸ ਬੀਸ ਤਕ ਪੂਰਨ ਬੀੜ ਬਹੁਤ ਹੀ ਅਛੀ ਹਾਲਤ ਵਿਚ ਇਸ ਥਾਂ ਤੇ ਪ੍ਰਕਾਸ਼ਮਾਨ ਸੀ। ਇਕ ਮੈਗਨੀਫਾਇੰਗ ਗਲਾਸ ਨਾਲ ਇਸਨੂੰ ਭਲੀ ਭਾਂਤ ਪੜ੍ਹਨ ਦੀ ਸੁਵਿਧਾ ਦੀ ਵਿਵਸਥਾ ਵੀ ਕੀਤੀ ਗਈ ਸੀ। ਪਰ ਸੰਗਤਾਂ ਵਿਚ ਬਹੁਤੇ ਐਨੀ ਹਛੀ ਨਜ਼ਰ ਵਾਲੇ ਸਨ,ਬਗੈਰ ਸ਼ੀਸ਼ੇ ਤੋਂ ਹੀ ਪਾਠ ਕਰ ਸਕਦੇ ਸਨ। ਇਸ ਸ਼ੋ ਕੇਸ ਵਿਚ ਉਹ ਦੁਰਲੱਭ ਜਨਮ ਸਾਖੀ ਵੀ ਪ੍ਰਦਰਸ਼ਿਤ ਸੀ ਜਿਸਦਾ ਇਕ ਹਿਸਾ ਰੰਗਦਾਰ ਫੋਟੋ ਕਾਪੀ ਕਰਵਾਕੇ ਭੈਣੀ ਸਾਹਿਬ ਦੇ ਤੋਸ਼ੇਖਾਨੇ ਵਿਚ ਦਾਸ ਪਿਛਲੇ ਸਾਲ ਜਮ੍ਹਾਂ ਕਰਵਾ ਆਇਆ ਸੀ। ਇਹ ਸੀ "ਸਾਖੀ ਅਜਿਤੇ ਰੰਧਾਵੇ ਕੀ" ਸੋ ਸਵੇ ਦੀ ਇਹ ਸਾਖੀ ਪਦ ਛੇਦ ਕਰਕੇ ਪਿਛਲੇ ਸਾਲ ਇਥੇ ਪ੍ਰਕਾਸ਼ਤ ਵੀ ਕੀਤੀ ਗਈ ਸੀ। ਪਦ ਛੇਦ ਕਰਨ ਦਾ ਗੰਭੀਰ ਕਾਰਜ ਅਤੇ ਹਥ ਲਿਖਤ ਦੀ ਕਾਰ ਸੇਵਾ ਭਾਈ ਗੁਰਚਰਨ ਸਿੰਘ ਲੋਟੇ, ਬ੍ਰਮਿੰਘਮ ਨਿਵਾਂਸੀ ਉਸ ਸੁਭਵਾਨ ਨੌਜਵਾਨ ਨੇ ਕੀਤੀ ਸੀ ਜਿਸਨੇ ਦਸ ਸਾਲ ਦੀ ਘਾਲ ਨਾਲ ਪੂਰਨ ਆਦਿ ਗ੍ਰੰਥ ਸਾਹਿਬ ਦੀ ਬੀੜ ਲਿਖਕੇ ਸੰਗਤ ਵਿਚ ਅਤੇ ਸਾਰੇ ਸਿਖ ਸੰਸਾਰ ਵਿਚ ਨਾਮਨਾ ਖਟਿਆ। ਵੀਰ ਗੁਰਚਰਨ ਸਿੰਘ ਲੋਟ, ਸੰਤ ਏਕਮ ਸਿੰਘ ਦਾ, ਜੋ ਬ੍ਰਤਾਨੀਆਂ ਵਿਚ ਨਾਮਧਾਰੀ ਅੰਤ੍ਰ ਰਾਸ਼ਟ੍ਰੀਯ ਹੋਲਾ ਕਰਾਉਣ ਦੇ ਸਰਬ ਪ੍ਰਥਮ ਵਿਨਜਕਾਰ ਹਨ,ਦਾ ਹਿਤੂ ਤੇ ਸੇਵਾਦਾਰ ਹੈ।

ਸ਼ੋ ਕੇਸ ਵਿਚ ਰਖੀ ਹੋਈ ਜਨਮ ਸਾਖੀ ਵਿਚ ਇਕ ਤਸਵੀਰ ਅਜੇਹੀ ਵੀ ਸੀ ਜਿਸਨੂੰ ਇਕ ਵਾਲ ਵਾਲੇ ਬੁਰਸ਼ ਨਾਲ ਚਿਤ੍ਰਿਆ ਗਿਆ ਸੀ। ੨–੩ ਵਿਚ ਕਈ ਸੌ ਵਿਅਕਤੀ ਵਿਖਾਏ ਸਨ। ਹਰ ਇਕ ਦੇ ਵਸਤਰ ਨਕਸ਼ ਅਤੇ ਵਖਰਾਪਨ ਸਪਸ਼ਟ ਨਜ਼ਰ ਆਉਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਸਭ ਤੋਂ ਉਪਰ ਸੱਤਾਂ ਜੀਆਂ ਨਾਲ ਗੋਸ਼ਟੀ ਕਰਦੇ ਦਿਸਦੇ ਹਨ। ਇਹ ਕਮਾਲ ਹਿੰਦੁਸਤਾਨੀ ਕਲਾਕਾਰ ਨੂੰ ਹੀ ਹੈ, ਇਸਨੂੰ ਦੇਖਕੇ ਦੁਨੀਆਂ ਅਸ਼ ਅਸ਼ ਕਰ ਉਠੀ।

ਸ਼ੋ ਕੇਸ ਵਿਚ ਇਕ ਦਸਮ ਗ੍ਰੰਥ ਦੀ ਇਕ ਦੁਰਲਭ ਬੀੜ ਸੌ ਸਾਖੀ ਦੀ ਇਕ ਵਿਸ਼ੇਸ਼ ਕਾਪੀ ਅਰਬੀ ਫਾਰਸੀ ਵਿਚ ਸਿਖ ਸਾਹਿਤ,ਗੀਤਾ, ਰਮਾਇਣ ਅਤੇ ਵੈਦਿਕ ਸਾਹਿਤ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਕ ਗ੍ਰੰਥ ਵੀ ਮੌਜੂਦ ਸੀ ਜੋ ਫਾਰਸੀ ਅਖਰਾਂ ਵਿਚ ਅਸਲੀ ਬਾਣੀ ਕਿਸੇ ਕਾਤਿਬ ਨੇ ਲਿਖੀ ਹੋਈ ਹੈ। ਇਸ ਬਾਣੀ ਦਾ ਨਾਲ ਦੀ ਨਾਲ ਫਾਰਸੀ ਤਰਜੁਮਾ ਵੀ ਕੀਤਾ ਹੋਇਆ ਹੈ। ਇਹ ਕਿਰਤ ਗੁਰੂ ਬਾਬਾ ਜੀ ਦੇ ਜੋਤੀ ਜੋਤ ਸਮਾਉਣ ਤੋਂ ੫੦ ਵਰ੍ਹੇ ਪਿਛੋਂ ਦੀ ਹੈ। ਸਿਖ ਜਗਤ ਵਿਚ ਇਹ ਇਕੋ ਇਕ ਕਲਮੀ ਪੁਸਤਕ ਹੈ। ਜੋ ਪਿਛੇ ਜਹੇ ਪਾਕਿਸਤਾਨ ਦੇ ੧੦ ਪੁਸ਼ਤਾਂ ਤੋਂ ਸੰਗ੍ਰਹਿ ਕਰ ਰਹੇ ਬਹੁਤ ਵਡੇ ਸੰਗ੍ਰਹਿਕਾਰ ਦੇ ਖਜ਼ਾਨੇ ਤੋਂ ਪ੍ਰਾਪਤ ਕੀਤੀ ਗਈ ਹੈ। ਇਸ ਵਿਚ ਗਾਫ ਦੀ ਥਾਂ ਕਾਫ ਵਰਤਿਆ ਹੈ ਭਾਵ ਗੁਰੂ ਨੂੰ ਕੁਰੂ ਲਿਖਿਆ ਹੈ। ਇਸ ਦਾ ਮਤਬਬ ਇਹ ਹੋਇਆ ਕਿ ਇਹ ੧੬੦੦ ਈਸਵੀ ਤੋਂ ਪਹਿਲਾਂ ਦੀ ਹੈ। ਕੈਨੇਡਾ ਤੋਂ ਆਏ ਇਕ ਨਾਮਧਾਰੀ ਵਿਦਵਾਨ ਇਸ ਲਿਖਤ ਵਿਚ ਜਿਵੇਂ ਗੁਆਚ ਗਿਆ ਹੋਵੇ। ਇਸ ਸਜਣ ਦਾ ਪਾਸਪੋਰਟ ਦੇਖਕੇ ਹੈਰਾਨੀ ਹੋਈ। ਇਸ ਉਤੇ ਲਿਖਿਆ ਸੀ ਕਿ........

ਸਿੰਘ ਪਿਛੋਂ ਪਾਕਿਸਤਾਨ ਦਾ ਵਾਸੀ ਹੈ। ੧੯੪੭ ਵਿਚ ਇਹ ਸਜਣ ਨੇਵੀ ਵਿਚ ਸੀ ਅਤੇ ਕਨੇਡਾ ਗਿਆ ਹੋਇਆ ਸੀ। ਪਾਕਿਸਤਾਨ ਬਣ ਗਿਆ ਅਤੇ ਕਨੇਡੀਅਨ ਸੂਕਾਰ ਨੇ ਇਸ ਦੇ ਪਾਸਪੋਰਟ ਉਤੇ ਪੱਛਮੀ ਪੰਜਾਬਦੇ ਸਿਰਨਾਵੇਂ ਨੂੰ ਮੁਖ ਰਖਦਿਆਂ ਪਾਕਿਸਤਾਨ ਲਿਖ ਦਿਤਾ ਸੀ ਅਤੇ ਹੁਣ ਉਹ ਪਾਕਿਸਤਾਨੀ ਸਿਖ ਵਜਦਾ ਹੈ।

ਇਸੇ ਸ਼ੋ ਕੇਸ ਵਿਚ ਬਰਤਾਨੀਆਂ ਵਿਚ ਪ੍ਰਕਾ- ਸ਼ਿਤ ਕੀਤੀ ਗਈ ੨-੨੯ ਦੀ ਪੂਰੀ ਬੀੜ ਵੀ ਸ਼ਸੋਭਤ ਸੀ। ਇਕ ਹੋਰ ਕਲਮੀ ਨੁਸਖਾ ਜੋ ਘੋੜਿਆਂ ਨਾਲ ਸਬੰਧ ਰਖਦਾ ਹੈ, ਵੀ ਇਥੇ ਰਖਿਆ ਗਿਆ ਸੀ। ਇਹ ਨਾਯਾਬ ਨੁਸਖਾ ਕਿਹਾ ਜਾਂਦਾ ਹੈ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇ ੧੯੫੨ ਵਿਚ ਲਾਹੌਰ ਦੇ ਕਿਸੇ ਕਾਤਬ ਨੂੰ ਤਿਆਰ ਕਰਨ ਲਈ ਆਖਿਆ ਸੀ। ਇਹ ੧੯੫੭ ਵਿਚ ਵੀ ਅਧੂਰਾ ਹੀ ਸੀ। ਹੁਣ ਵੀ ਇਕ ਐਨਟੀਕ ਡੀਲਰ ਤੋਂ ਅਧੂਰਾ ਹੀ ਮਿਲਿਆ ਹੈ। ਪਰ ਘੋੜਿਆਂ ਬਾਰੇ ਇਕ ਤਰ੍ਹਾਂ ਇਹ ਇਕ ਵਡਮੁਲਾ ਨੁਸਖਾ ਹੈ ਜਿਸਨੂੰ ਪ੍ਰਾਪਤ ਕਰਨ ਲਈ ਬਰਤਾਨੀਆਂ ਦੇ ਕਈ ਸ਼ੌਕ ਵਾਲੇ ਸਜਣ ਬੇਕਰਾਰ ਹਨ। ਇਸ ਪ੍ਰਦਰਸ਼ਨੀ ਵਿਚ ਇਸ ਵਲ ਬਹੁਤਾ ਧਿਆਨ ਨਹੀਂ ਗਿਆ।

ਸ੍ਰੀ ਗੁਰੂ ਅਰਜਨ ਦੇਵ ਜੀ ਨਾਲ ਸਬੰਧਤ ਇਕ ਪਦਜ ਹੱਥ ਲਿਖਤ ਜਿਸ ਨੂੰ ਪ੍ਰੀਛਿਆ ਆਖਿਆ ਜਾਂਦਾ ਹੈ ਅਤੇ ਗੀਤਾ ਦਾ ੧੮ ਵਾਂ ਅਧਿਆਏ ਕਈ ਜ਼ਬਾਨਾਂ ਵਿਚ ਇਥੇ ਰਖਿਆ ਗਿਆ ਸੀ।

ਇਸ ਸਟੇਜ ਤੇ ਆਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਡਾ. ਚੰਨਾ ਹੋਰਾਂ ਨੂੰ ਕਈ ਸਵਾਲ ਪੁਛੇ। ਕੁਝ ਇਵੇਂ ਸਨ:-

੧) ਇਹ ਸਾਰੀ ਸਮੱਗਰੀ ਕਿਥੋਂ ਪ੍ਰਾਪਤ ਕੀਤੀ ਹੈ ?

੨) ਇਸ ਦਾ ਕੀ ਸਬੂਤ ਹੈ ਕਿ ਇਹ ਲਿਖਤ ੧੯ ਵੀਂ ਸਦੀ ਦੀ ਹੈ ?

੩) ਪਟਨਾ ਸਾਹਿਬ ਵਿਖੇ ਇਕ ਸਜਨ ਇਹੋ ਜਿਹਾ ਕੰਮ ਸੰਗ੍ਰਿਹ ਕਰ ਰਿਹਾ ਹੈ। ਓਹ ਜ਼ਰੂਰ ਦੇਖੇ। ਚਿਠੀ ਲੈ ਜਾਣਾ।

੪) ਇਸ ਸੰਗ੍ਰਹਿ ਦੀ ਸਾਂਭ ਸੰਭਾਲ ਦਾ ਚੰਗਾ ਪ੍ਰਬੰਧ ਕਰਕੇ ਸਾਰੀ ਦੁਨੀਆਂ ਵਿਚ ਸਾਰੀ ਸੰਗਤ ਨੂੰ ਦਿਖਾਓ।

੫) ਇਹਨਾਂ ਪੱਛਮੀ ਮੁਲਕਾਂ ਵਿਚ ਸਾਡੇ ਬਹੁਤ ਖਜ਼ਾਨੇ ਹਨ ਓਹ ਲੱਭੋ ਅਤੇ ਪ੍ਰਾਪਤ ਕਰੋ।

ਇਕ ਤਰ੍ਹਾਂ ਇਹ ਸੰਗ੍ਰਹਿਕਾਰ ਦੀ ਪ੍ਰਸੰਸਾ ਅਤੇ ਉਸ ਨੂੰ ਥਾਪੜਾ ਦਿਤਾ ਗਿਆ ਕਿ ਯਤਨ ਜਾਰੀ ਰਖੋ। ਅਸੀਂ ਤੇਰੇ ਕੰਮ ਤੋਂ ਪ੍ਰਸੰਨ ਹਾਂ। ਇਸੇ ਸਮੇਂ ਡਾ. ਹਰਿਭਜਨ ਸਿੰਘ ਪ੍ਰਦਰਸ਼ਨੀ ਦੇਖਣ ਅੰਦਰ ਦਾਖਿਲ ਹੋਏ। ਸੰਗ੍ਰਹਿਕਾਰ ਇਸ ਵੇਲੇ ਪੰਜਾਬ ਦੇ ਪੁਰਾਣੇ ਸਿਕੇ ਦਿਖਾ ਰਿਹਾ ਸੀ। ਓਹ ਆਖ ਰਿਹਾ ਸੀ, ਇਹ ਸਿਕਾ ੨੫੦੦ ਸਾਲ ਪੁਰਾਣਾ ਹੈ। ਅਤੇ ਇਹ ਰਾਜਾ ਸਾਮੰਤ ਦੇਵ ਦਾ ਸਿਕਾ ਹੈ ਜਿਸ ਨੇ ਪੱਛਮੀ ਪੰਜਾਬ ਅਤੇ ਅਫਗਾਨਿਸਤਾਨ ਵਿਚ ਰਾਜ ਕੀਤਾ ਅਤੇ ਕਈ ਹੋਰ ਪੁਰਾਣੇ ਸਿਕੇ ਆਦਿ। ਸ੍ਰੀ ਸਤਿਗੁਰੂ ਜੀ ਡਾ. ਹਰਿਭਜਨ ਸਿੰਘ ਹੋਰਾਂ ਨੂੰ ਆਖਣ ਲਗੇ, ਡਾ. ਸਾਹਿਬ, ਕਵਿਤਾ ਲਿਖੋ ਇਹਨਾਂ ਸਿੱਕਿਆਂ ਉਤੇ।

ਡਾ. ਹਰਿਭਜਨ ਸਿੰਘ: ਸਚੇ ਪਾਤਸ਼ਾਹ ਕਵਿਤਾ ਲਿਖ ਦਿਤੀ ਹੈ। ਇਹ ਤੇ ਹਨ ਹੀ ਕਵਿਤਾ।

ਇਹਨਾਂ ਸ਼ਬਦਾਂ ਨਾਲ ਪ੍ਰਦਰਸ਼ਨੀ ਹਾਲ ਵਿਚ ਸ਼ਗੁਫਤਗੀ ਆ ਗਈ ਅਤੇ ਸਾਰੇ ਗਦ ਗਦ ਹੋ ਗਏ।

ਦਸਿਆ ਗਿਆ ਕਿ ਇਹ ਸਮੂਹ ਹਥ ਲਿਖਤਾਂ ਜਲ ਪ੍ਰਵਾਹ ਲਈ ਜਾ ਰਹੀਆਂ ਸਨ ਜਦ ਕਿ ਇਕ ਬਾਲ ਨੇ ਆਪਣੇ ਬਾਪੂ ਨੂੰ ਇਹ ਕੰਮ ਕਰਨ ਤੋਂ ਰੋਕਿਆ ਅਤੇ ਵੀਹ ਵਰ੍ਹੇ ਪਹਿਲਾਂ ਜਦ ਓਹ ਬਰਤਾਨੀਆਂ ਆਇਆ ਤਦ ਘਰ ਦੀਆਂ ਸਾਂਭੀਆਂ ਹੋਈਆਂ ਹਥ ਲਿਖਤਾਂ ਨਾਲ ਲੈਕੇ ਆ ਆਇਆ ਸੀ। ਇਸ ਤੋਂ ਪਿਛੋਂ ਇਕ ਹਜ਼ਾਰ ਹਥ ਲਿਖਤਾਂ ਇਸ ਸੰਗ੍ਰਹਿ ਵਿਚ ਸ਼ਾਮਿਲ ਹੋਈਆਂ ਹਨ। ਹੁਣ ਇਹ ਦੁਨੀਆਂ ਦਾ ਸਿਖ ਵਿਰਸੇ ਦਾ ਸਭ ਤੋਂ ਵਡਾ ਨਿਜੀ ਸੰਗ੍ਰਹਿ ਹੈ। ਇਹ ਡਾ. ਹਰਿਭਜਨ

ਸਿੰਘ ਹੋਰਾਂ ਦੀ ਕਿਰਪਾ ਹੈ ਜਿਹਨਾਂ ਸੰਗ੍ਰਹਿਕਾਰ ਨੂੰ ਥਾਪੀ ਦੇਕੇ ਆਖਿਆ ਸੀ ਕਿ "ਪੰਜਾਬ ਨੂੰ ਸੰਗ੍ਰਹਿ ਪਖੋਂ ਕੁੱਬ ਕਰ ਦੇਹ।" ਪੰਜਾਂ ਸਾਲਾਂ ਵਿਚ ਨਤੀਜਾ ਇਹ ਨਿਕਲਿਆ ਕਿ ਕਲਾਕਾਰ ਮਿਤਰ ਦੀ ਥਾਪੀ ਸਦਕਾ ਅਜ ਇਸ ਪ੍ਰਦਰਸ਼ਨੀ ਦੇ ਨਿਰਮਾਤਾ ਪਾਸ ਛੇ ਹਜ਼ਾਰ ਪੰਜਾਬੀ ਦੇ ਤਵੇ, ੧੫੦੦ ਫੁਲਕਾਰੀਆਂ ਬਾਗ ਕਈ ਹਜ਼ਾਰ ਸਲਾਈਡਾਂ, ਸਾਰਾ ਛਪਿਆ ਸਾਹਿਤ, ਜ਼ਬਤ ਕੀਤਾ ਸਾਹਿਤ,੫੦੦੦ ਦੁਰਲਭ ਫੋਟੋਗ੍ਰਾਫਸ ੨ ਮਿਲੀਅਮ ਸਿਕੇ(ਸ਼ਾਇਦ ਇਸ ਤੋਂ ਵੀ ਵਧ ਹੋਣ ਕਿਉਂਕਿ ਪਾਕਿ ਦਾ ਇਕ 'ਹੁਆਰੋ ਜੋ ਸਾਰਾ ਖ੍ਰੀਦਿਆ ਹੈ, ਵਿਚ ਛੇਡ ਮਿਲੀਅਮ ਸਿਕੇ ਹਨ ਅਤੇ ਪੰਜਾਬ ਬਾਰੇ ਉਹ ਸਭ ਕੁਝ ਅਸਲ ਰੂਪ ਵਿਚ ਪ੍ਰਾਪਤ ਕਰ ਲਿਆ ਗਿਆ ਹੈ, ਜੋ ਪੰਜਾਬ ਵਿਚ ਮੌਜੂਦ ਨਹੀਂ ਸਿਖ ਧਰਮ ਬਾਰੇ ਤਾਂ ਇਕ ਪੂਰੇ ਮਿਊਜ਼ੀਅਮ ਦੀ ਸਮੱਗਰੀ ਸੰਗ੍ਰਹਿ ਹੋ ਚੁਕੀ ਹੈ।

ਪ੍ਰਦਰਸ਼ਨੀ ਵਿਚ ਲਾਹੌਰ ਮਿਊਜ਼ੀਅਮ ਦੇ ਓਹ ਸਾਰੇ ਉਤਾਰੇ ਵੀ ਸਨ ਜਿਨਾਂ ਵਿਚ ਕਲਾਕਾਰ ਪਹਿਲੇ ਗੁਰੂ ਨੂੰ ਦਸਵੇਂ ਨਾਲ, ਦੂਜੇ ਗੁਰੂ ਨਾਲ, ਤੀਜੇ ਅਠਵੇਂ ਨਾਲ, ਚੌਥੇ ਨੂੰ ਸਤਵੇਂ ਨਾਲ ਅਤੇ ਪੰਜਵੇਂ ਪਾਤਸ਼ਾਹ ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਆਪਣੇ ਪੁਤਰ ਮੀਰੀ ਪੀਰੀ ਦੇ ਮਾਲਿਕ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਨਾਲ ਗੋਸ਼ਟ ਕਰਦੇ ਦਿਖਾ ਰਿਹਾ ਹੈ। ਇਹ ਕਲਪਤ ਚਿਤਰ ਸੰਗਤਾਂ ਨੇ ਬਹੁਤ ਪਸੰਦ ਕੀਤੇ।

ਇਸੇ ਪ੍ਰਦਰਸ਼ਨੀ ਵਿਚ ਪੰਜਾਬੀ ਕਢਾਈ ਦੇ ੫੦੦ ਸਾਲ ਪੁਰੀ ਕਹਾਣੀ ਵੀ ਰਖੀ ਗਈ ਸੀ। ਇਸ ਉਤੇ ਇਕ ਵਿਦਿਆਰਥੀ ਖੋਜ ਕਰਨ ਲਈ ਤਿਆਰ ਹੋ ਗਿਆ ਹੈ। ਸਿਕਿਆਂ ਵਿਚ ਇਕ ਅਜਿਹਾ ਸਿਕਾ ਵੀ ਹੈ ਜਿਸ ਵਿਚ ਅੱਠ ਧਾਤਾਂ ਹਨ। ਇਹ ਲੋਹਾ, ਪਿਤਲ, ਕਾਂਸੀ, ਤਾਂਬਾ, ਜਿਸਤ ਸੋਨਾਂ ਚਾਂਦੀ ਆਦਿ। ਸਿਕਾ ਦੇਖਣ ਨਾਲ ਸੰਬੰਧ ਰਖਦਾ ਹੈ। ਪ੍ਰਦਰਸ਼ਨੀ ਵਿਚ ਹੋਰ ਵੀ ਅਨੇਕਾਂ ਦਿਲਚਸਪ ਆਈਟਮਾਂ ਸਨ। ਪਰ ਸਮਾ ਅਤੇ ਲੇਖ ਦੀ ਸੀਮਾਂ ਹੋਰ ਵਧ ਤਫਸੀਲ ਪਖੋਂ ਆਤੁਰ ਹੈ। ਅਤੇ ਸਾਰੇ ਸੰਸਾਰ ਅੰਦਰ ਕੇਵਲ ਇਕ ਡਾਈ ਜੋ ਬੰਦੇ ਬਹਾਦਰ ਦਾ ਸਿਕਾ ਘੜਦੀ ਸੀ, ਨਾਲ ਨਵੇਂ ਬਣਾਏ ਗਏ ਤਿੰਨ ਸਿਕੇ ਸ੍ਰੀ ਸਤਿਗੁਰੂ ਜੀ ਦੇ ਖਜ਼ਾਨੇ ਵਿਚ ਜਮ੍ਹਾਂ ਕਰਵਾਕੇ ਡਾ:ਚੰਨ ਅਤੀ ਪ੍ਰਸੰਨ ਸੀ। ਬਾਕੀ ਪ੍ਰਦਰਸ਼ਨੀ ਪਰਦਾ ਸਕਰੀਨ ਉਤੇ ਭਾਵ ਵੀ. ਡੀ. ਓ. ਟੇਪ ਵਿਚ ਦੇਖੋ।

ਇਸ ਪ੍ਰਦਰਸ਼ਨੀ ਬਾਰੇ ਦੇਸ਼ ਦੇਸ਼ਾਂਤਰਾਂ ਤੋਂ ਆਏ ਨਾਮਧਾਰੀ ਵਿਦਵਾਨਾਂ ਆਪਣੇ ਵਿਚਾਰ ਲਿਖਤੀ ਰੂਪ ਵਿਚ ਦਿਤੇ ਹਨ। ਤਿੰਨ ਦਿਨ ਇਹ ਪ੍ਰਦਰਸ਼ਨੀ ਜਾਰੀ ਰਹੀ ਜਿਸ ਵਿਚ ਹੋਰ ਲਿਟਰੇਚਰ ਦੇ ਨਾਲ ਸੰਦੇਸ਼ ਇੰਟਰ ਨੈਸ਼ਨਲ ਦਾ ਸਪੈਸ਼ਲ ਹੋਲਾ ਅੰਕ ਦਰਸ਼ਕਾਂ ਨੂੰ ਦਿਤਾ ਗਿਆ। ਦੁਰਲਭ ਨਾਮਧਾਰੀ ਹਥ ਲਿਖਤ ਸਾਹਿਤ ਅਤੇ ਹੋਰ ਨਾਯਾਬ ਸਿਖ ਸਹਿਤ ਦੀਆਂ ਫੋਟੋ ਕਾਪੀਆਂ ਸੰਗ੍ਰਹਿਕਾਰ ਤੋਂ ਹੋਲਾ ਪੁਰਬ ਦੇ ਪ੍ਰਬੰਧਕਾਂ ਰਾਹੀਂ ਪ੍ਰਾਪਤ ਕੀਤਾ ਜਾ ਸਕਦਾ ਹੈ। ਇਸ ਭੂਮਿਕਾ ਬਾਰੇ ਆਪਣੇ ਵਿਚਾਰ ਹੇਠ ਲਿਖੇ ਪਤੇ ਉਤੇ ਭੇਜਕੇ ਧੰਨਵਾਦੀ ਬਣਾਓ।

ਯਾਦਗਾਰੀ ਹੋਲਾ ਪੁਰਬ ਵਿਚ ਕੋਈ ਵੀ ਅਜੇਹੀ ਗੱਲ ਨਹੀਂ ਹੋਈ ਜਿਸ ਨਾਲ ਕਿਸੇ ਪ੍ਰਕਾਰ ਦੀ ਫਿਕ ਪਈ ਹੋਵੇ। ਸਤਿਗੁਰੂ ਜੀ ਦੀ ਅਪਾਰ ਕ੍ਰਿਪਾ ਨਾਲ ਬ੍ਰਤਾਨੀਆਂ ਦੀ ਬਹੁਤ ਛੋਟੀ ਨਾਮਧਾਰੀ ਸੰਗਤ ਨੇ ਇਹ ਵਿਸ਼ਾਲ ਕਾਰਜ ਪੂਰੇ ਸਹਿਯੋਗ ਨਾਲ ਨੇਪਰੇ ਚਾੜ੍ਹਿਆ ਜਿਸ ਲਈ ਸਾਰੇ ਵਧਾਈ ਦੇ ਪਾਤਰ ਹਨ।




# ਸੰਗੀਤ ਦਰਬਾਰ

ਸਨਿਚਰਵਾਰ ਦੁਪਹਿਰ ਨੂੰ ਸੰਗੀਤ ਦਰਬਾਰ ਦੀ ਅਰੰਭਤਾ ਇਕ ਘੰਟਾ ਦੇ ਨਾਮ ਸਿਮਰਨ, ਜੋ ਕਿ ਹਰ ਰੋਜ਼ ਹੁੰਦਾ ਹੈ, ਤੋਂ ਬਾਦ ਹੋਈ। ਸੰਗੀਤ ਦੇ ਇਤਿਹਾਸ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਰਖੇ। ਸੰਗੀਤ ਸਮਾਗਮ ਆਦਿ ਬਾਰੇ ਪਹਿਲਾਂ ਸੰਤ ਜਗਦੀਸ਼ ਸਿੰਘ ਸੰਪਾਦਕ ਵਰਿਆਮ ਨੇ ਕੁਝ ਰੌਸ਼ਨੀ ਪਾਈ। ਉਸਤੋਂ ਬਾਦ ਸੰਤ ਹਰਭਜਨ ਸਿੰਘ ਅਤੇ ਹਜ਼ੂਰੀ ਜਥੇਨੇ ਬੜੇ ਪ੍ਰੇਮ ਦੇ ਨਾਲ ਕੀਰਤਨ ਕੀਤਾ।

## ਸੰਤ ਸੁਰਿੰਦਰ ਸਿੰਘ ਸੌਂਦ

ਜੋ ਪਹਿਲੀ ਆਈਟਮ ਸੰਗੀਤ ਦਰਬਾਰ ਦੇ ਇਤਦਾ ਵਿਚ ਕੰਵਲ ਜੀ ਨੇ ਪੇਸ਼ ਕੀਤੀ, ਓਹ ਸੀ ਰਾਗ ਸ਼ੁਧ ਸਾਰੰਗ ਵਿਚ ਬੜਾ ਖਿਆਲ ਤਾਲ ਵਿਲੰਬਤ ਜਿਸਨੂੰ ਗਾ ਰਹੇ ਸਨ ਸ੍ਰੀ ਸਰਿੰਦਰ ਸਿੰਘ ਜੀ ਸੌਂਦ ਜੋ ਹੰਸਲੋ ਲੰਡਨ ਤੋਂ ਪਧਾਰ ਸਨ। ਆਪ ਅਫਰੀਕਾ ਵਾਲੇ ਸ੍ਰ, ਸੋਹਣ ਸਿੰਘ ਮੁਸਾਪੁਰੀ ਜੀ ਦੇ ਸ਼ਾਗਿਰਦ ਹਨ ਅਤੇ ਪਟਿਆਲੇ ਘਰਾਣੇ ਨਾਲ ਤੁਅੱਲਕ ਰਖਦੇ ਹਨ। ਦੂਸਰਾ ਰਾਗ ਛੋਟਾ ਖਿਆਲ ਬੋਲ 'ਕਰੂੰਗੀ ਸ਼ਿੰਗਾਰ' ਇਕ ਤਾਲ ਵਿਚ ਪੇਸ਼ ਕੀਤਾ, ਤਾਲ ਦੇ ਉਤੇ ਸੰਗਤ ਕਮਲਜੀਤ ਸਿੰਘ ਚਾਨਾ ਨੇ ਕੀਤੀ।

## ਡਾਂਸ ਨ੍ਰਿਤਯ

ਦੂਸਰੀ ਆਈਟਮ ਬਹੁਤ ਹੀ ਦਿਲਚਸਪ ਸਾਬਤ ਹੋਈ। ਕਿਉਂਕਿ ਏਥੋਂ ਦੇ ਦਰਸ਼ਕਾਂ ਨੇ ਇਹੋ ਜਿਹਾ ਨਜ਼ਾਰਾ ਕਦੀ ਵੀ ਧਾਰਮਕ ਸਟੇਜ ਤੇ ਨਹੀਂ ਤਕਿਆ ਸੀ ਅਤੇ ਓਹ ਸੀ ਬਾਲੀ ਨਗਰ ਵਾਲਿਆਂ ਦੇ ਸਪੁਤ੍ਰ ਅਤੇ ਪ੍ਰਸਿਧ ਕਥਕ ਪੰਡਤ ਦੁਰਗਾ ਲਾਲ ਜੀਦੇ ਹੋਣਹਾਰ ਸ਼ਗਿਰਦ ਕਾਕਾ ਬਲਵੰਤ ਸਿੰਘ ਦਾ ਸ਼ਾਸਤਰੀਯ ਡਾਂਸ ਨ੍ਰਿਤਬ। ਇਕ ਟੇਪ ਅਧੇ ਕੁ ਘੰਟੇ ਦੀ ਲਗਾ ਦਿਤੀ ਗਈ ਸੀ ਜਿਸ ਵਿਚ ਨਗਮਾਂ ਅਤੇ ਪੰਡਤ ਜੀ ਦੇ ਬੋਲ ਸਨ ਜਿਸ ਉਤੇ ਕਾਕਾ ਜੀ ਨੇ ਆਪਣੇ ਪੈਰਾਂ ਦੇ ਘੁੰਗਰੂਆਂ ਨਾਲ ਤਾਲ ਮੇਲ ਕਰਕੇ ਇਕ ਤੋਂ ਅਠ ਮਾਤਰਾਂ ਤਕ ਇਸਦੀ ਪ੍ਰਦਰਸ਼ਨੀ ਕੀਤੀ। ਸਟੇਜ ਦੇ ਉਤੇ ਪੌਂਡ ਹੀ ਪੌਂਡ ਸਰੋਤਿਆਂ ਵਲੋਂ ਭੇਟਾ ਦਿਤੇ ਗਏ।

ਸਟੇਜ ਸਕੱਤਰ ਜੀ ਨੇ ਬੁਲ੍ਹੇ ਦਾ ਉਦਾਹਰਣ ਦਿਤਾ ਕਿ ਜਿਸਤਰਾਂ ਬੁਲ੍ਹਾ ਆਪਣੇ ਗੁਰੂ ਦੇ ਸਾਹਮਣੇ ਨਚਿਆ "ਤੇਰੇ ਇਸ਼ਕ ਨਚਾਇਆ ਕਰ ਥਈਆ ਥਈਆ" ਅਜ ਉਸੇ ਹੀ ਤਰ੍ਹਾਂ ਇਸ ਬਾਲਕ ਨੇ ਆਪਣੇ ਸਤਿਗੁਰ ਅਗੇ ਆਪਣੇ ਸ਼ਰਧਾ ਦੇ ਫੁਲ ਬਖੇਰੇ।

## ਸੰਗੀਤ ਅਲੰਕਾਰ ਮਾਸਟਰ ਹਰੀਦੇਵ

ਨ੍ਰਿਤਯ ਤੋਂ ਬਾਅਦ ਸਟੇਜ ਉਤੇ ਆਏ ਮਾਸਟਰ ਹਰੀਦੇਵ ਜੀ ਜੋ ਕਮਲਾ ਨਹਿਰੂ ਕਾਲਜ ਫਗਵਾੜੇ ਵਿਚ ਮੀਉਜ਼ਿਕ ਲੈਕਚਰਾਰ ਹਨ ਅਤੇ ਮਾਸਟਰ ਮਦਨ ਜੀ ਦੇ ਸ਼ਗਿਰਦ ਹਨ। ਇਨ੍ਹਾਂ ਨੇ ਰਾਗ ਪੂਰੀਆ ਧਨਾਸਰੀ ਛੋਟਾ ਅਤੇ ਵਡਾ ਖਿਆਲ ਗਾਇਆ। ਬਹੁਤ ਹੀ ਸੁੰਦਰ ਢੰਗ ਨਾਲ ਗਾਉਂਦੇ ਹਨ ਅਤੇ ਸਰੋਤਿਆਂ 'ਚ ਬਹੁਤ ਸਲਾਹੇ ਗਏ। ਤਬਲੇ ਤੇ ਸੰਤ ਕਮਲਜੀਤ ਸਿੰਘ ਚਾਨਾ ਨੇ ਸੰਗਤ ਕੀਤੀ।

## ਸੁਖਵਿੰਦਰ ਸਿੰਘ ਪਿੰਕੀ

ਸਤਿਗੁਰੂ ਜੀਦੇ ਹਜ਼ੂਰੀ ਤਬਲਚੀ ਨੇ ਸਟੇਜ ਉਤੇ ਆਕੇ ਤਿੰਨ ਤਾਲ ਸੋਲੋ ਪੇਸ਼ ਕੀਤਾ ਇਨ੍ਹਾਂ ਨੂੰ ਅਲਾਊਂਸ ਕਰਦਿਆਂ ਸਕੱਤਰ ਜੀ ਨੇ ਸਾਊਥ ਹਾਲ ਲੰਡਨ ਵਿਚ ਹੋਏ ਪਿਛਲੇ ਸਾਲ ਸੰਗੀਤਦਰਬਾਰ ਦਾ ਜ਼ਿਕਰ ਕੀਤਾ ਜਿਸ ਵਿਚ ਪਿੰਕੀ ਦੇ ਹਥਾਂ ਦੇ ਕਮਾਲ ਨੇ ਸਰੋਤਿਆਂ ਨੂੰ ਸੰਗੀਤ ਦੀ ਦੁਨੀਆ ਵਿਚ ਕੀਲ ਸੁਟਿਆ ਸੀ ਅਤੇ ਅਜ ਵੀ ਇਸਦੀ ਥਾਪ ਤਬਲੇ ਤੇ ਪੈਣ ਨਾਲ ਸੰਗਤ ਝੂਮ ਉਠੀ ਅਤੇ ਵਾਹ ਵਾਹ ਦੇ ਨਾਲ ਹਾਲ ਗੂੰਜ ਉਠਿਆ। ਸ੍ਰੀ ਸਤਿਗੁਰੂ ਜੀ ਦੀ ਅਪਾਰ ਬਖਸ਼ਿਸ਼ ਦਾ ਹੀ ਨਤੀਜਾ ਹੈ। ਲਹਿਰਾ ਸੰਤ ਹਰਭਜਨ ਸਿੰਘ ਜੀ ਵਜਾ ਰਹੇ ਸਨ।

ਅਨਿਲ ਕੁਮਾਰ

ਆਪ ਸੁਰਗੀਯ ਸ੍ਰੀ ਸੀ ਰਾਮਚੰਦਰ ਜੀ ਦੇ ਸ਼ਾਗਿਰਦ ਹਨ। ਪੰਡਤ ਓਂਕਾਰ ਨਾਥ ਜੀ ਠਾਕਰ ਅਤੇ ਗਜ਼ਲ ਨਵਾਜ਼ ਮਹਿਦੀ ਹਸਨ ਤੋਂ ਵੀ ਸਿਕਸ਼ਾ ਪ੍ਰਾਪਤ ਕਰਦੇ ਰਹੇ ਹਨ। ਆਪ ਜੀ ਲੰਡਨ ਤੋਂ ਪਧਾਰੇ ਸਨ। ਆਪ ਜੀ ਕਾਫੀ ਪੇਸ਼ ਕੀਤੀ "ਬ੍ਰਿਜ ਮੇਂ ਹੋਲੀ ਖੇਲਤ ਨੰਦ ਲਾਲ" ਤਬਲੇ ਤੇ ਸੰਗਤ ਅਵਤਾਰ ਸਿੰਘ ਅੰਮ੍ਰਿਤਸਰ ਵਾਲਿਆਂ ਕੀਤੀ।

ਰਾਗੀ ਜਸਪਾਲ ਸਿੰਘ

ਸ੍ਰ. ਭਗਤ ਸਿੰਘ ਸਾਂਗੜਾ ਜਲੰਧਰ ਵਾਲੇ ਅਤੇ ਰਾਗੀ ਗੁਰਚਰਨ ਸਿੰਘ ਅਵਤਾਰ ਸਿੰਘ ਹਜ਼ੂਰੀ ਰਾਗੀ ਸੀਸ ਗੰਜ ਸਾਹਿਬ ਦੇ ਸ਼ਾਗਿਰਦ ਬੜੀ ਸੁਰੀਲੀ ਅਵਾਜ ਵਾਲੇ ਰਾਗੀ ਜਸਪਾਲ ਸਿੰਘ ਜੀ ਨੇ ਰਾਗ ਬੇਹਾਗ ਧਮਾਰ ਵਿਚ ਪੇਸ਼ ਕੀਤਾ। ਬੋਲ "ਮਾਈ ਮੇਰੋ ਪ੍ਰੀਤਮ।"

ਸ੍ਰੀ ਅਸਗਰ ਹੁਸੈਨ

ਆਪ ਜੀ ਬਹੁਤ ਹੀ ਸੁੰਦਰ ਵਾਇਲਨ ਨਵਾਜ ਹਨ। ਸ੍ਰੀ ਜ਼ਹੂਰ ਅਹਿਮਦ ਖਾਂ ਦੇ ਸ਼ਾਗਿਰਦ ਨੇ ਰਾਗ ਯਮਨ ਪੇਸ਼ ਕੀਤਾ। ਤਬਲੇ ਉਤੇ ਇਹਨਾਂ ਦੇ ਨਾਲ ਸੰਗਤ ਕਰ ਰਹੇ ਸਨ ਸ੍ਰੀ ਅਖਤਰ ਹਸੈਨ ਜੋ ਫਾਰੁਖਾਬਾਦ ਘਰਾਣੇ ਵਾਲੇ ਮਹਿੰਦੀ ਹਸਨ ਖਾਂ ਦੇ ਸ਼ਾਗਿਰਦ ਹਨ। ਬਹੁਤ ਸੁੰਦਰ ਅੰਦਾਜ਼ ਵਿਚ ਨੌ ਮਾਤਰਾ ਦੀ ਬੰਦਿਸ਼ ਪੇਸ਼ ਕੀਤੀ। ਦਰਸ਼ਕਾਂ ਬਹੁਤ ਸਲਾਹੀ।

ਸ੍ਰੀ ਸ਼ੰਕਰ ਗੰਗੋਲੀ ਜੀ ਕਲਕਤੇ ਵਾਲੇ

ਆਪ ਜੀ ਉਸਤਾਦ ਅਲਾ ਰਖਾ ਦੇ ਸ਼ਾਗਿਰਦ ਹਨ ਅਤੇ ਆਪਜੀ ਈਸਟ ਅਫਰੀਕਾ ਦੇ ਦੌਰੇ ਤੋਂ ਹੋਕੇ ਆਏ ਸਨ। ਤਿਪ ਰਾਗਾਂ ਦਾ ਗੁਲਦਸਤਾ ਆਪ ਜੀ ਨੇ ਪੇਸ਼ ਕੀਤਾ। ਤਬਲੇ ਤੇ ਸੰਗਤ ਪ੍ਰੋ. ਤ੍ਰਿਲੋਕ ਸਿੰਘ ਨੇ ਕੀਤੀ।

ਕਵੀ ਦਰਬਾਰ

ਕਵੀ ਦਰਬਾਰ ਦੇ ਆਰੰਭ ਵਿਚ ਸੰਤ ਆਤਮਾ ਸਿੰਘ ਸਨਖਤ੍ਰਵੀ ਨੂੰ ਸਟੇਜ ਤੇ ਸਦਿਆ ਗਿਆ। ਕਿਉਂਕਿ ਹੋਲੇ ਉਤੇ ਜੋ ਸਮਸਿਆ ਰਖੀ ਗਈ ਸੀ 'ਯੂ.ਕੇ.'ਚ ਕਰਾਇਆ ਹੋਲਾ ਸਿੰਘਾਂ ਨਾਮਧਾਰੀਆਂ' ਆਪ ਜੀ ਨੂੰ ਵਕਤ ਸਿਰ ਇਸ ਬਾਬਤ ਪਤਾ ਨਾ ਲਗਾ, ਇਸ ਲਈ ਆਪ ਜੀ ਦੇ ਇਕ ਖੁਲੀ ਕਵਿਤਾ ਪੜ੍ਹੀ। ਸਟੇਜ ਸਕਤਰ ਹਰਜਿੰਦਰ ਸਿੰਘ ਕੰਵਲ ਸਨ।

ਇਸ ਤੋਂ ਬਾਦ ਜਿਨ੍ਹਾਂ ਕਵੀਆਂ ਨੇ ਹਿਸਾ ਲਿਆ, ਉਹ ਸਨ—

ਆਤਮਾ ਸਿੰਘ ਸਨਖਤ੍ਰਵੀ
ਮਨਜੀਤ ਸਿੰਘ ਜੀ ਕਮਲਾ,
ਗਿਆਨੀ ਤੇਜਾ ਸਿੰਘ ਜੀ,
ਮੋਹਣ ਸਿੰਘ ਜੀ ਅਨਪੜ੍ਹ,
ਚੰਨਣ ਸਿੰਘ ਜੀ ਚੰਨ,
ਬਸੰਤ ਸਿੰਘ ਜੀ ਬਸੰਤ,
ਦੰਨਣ ਸਿੰਘ ਜੀ ਚਮਣ,
ਪ੍ਰੀਤਮ ਸਿੰਘ ਜੀ ਕਵੀ,
ਅਵਤਾਰ ਸਿੰਘ ਜੀ ਅਰਪਣ,
ਮਖਣ ਸਿੰਘ ਜੀ ਮਰਗਿੰਦ
ਭੁਮਣ ਸਿੰਘ ਜੀ ਕੰਵਲ,
ਜਸਪਾਲ ਸਿੰਘ ਜੀ ਨਾਮਧਾਰੀ,
ਬਲਿਹਾਰ ਸਿੰਘ ਜੀ ਰੰਧਾਵਾ,
ਰਣਜੀਤ ਸਿੰਘ ਜੀ ਰਾਣਾ,
ਹਰਬੰਸ ਸਿੰਘ ਜੀ"ਪੱਲਾ"
ਕਿਰਪਾਲ ਸਿੰਘ ਜੀ ਭੰਬਰਾ
ਗੁਰਚਰਨ ਸਿੰਘ ਜੀ ਲੋਟਾ,
"ਮਾਹੀ" ਜੀ ਕਸ਼ਮੀਰਾ ਸਿੰਘ,

ਤੀਸਰੇ ਦਿਨ ਇਕ ਹਾਕੀ ਦਾ ਟੂਰਨਾਮੈਂਟ ਕਾਕਾ ਗੁਰਬਿੰਦਰ ਸਿੰਘ ਕੰਵਲ ਦੇ ਉਪਰਾਲੇ ਨਾਲ ਸ਼ੁਰੂ ਹੋਇਆ। ਇਸ ਵਿਚ ਛੇ ਟੀਮਾਂ ਨੇ ਭਾਗ ਲਿਆ। ਇਕ ਟੀਮਾਂ ਵਿਚ ਛੇ ਖਿਡਾਰੀ ਸਨ। ਮੈਦਾਨ ਕਿਉਂਕਿ ਤਕਰੀਰਬਨ ਅਧੀ ਹਾਕੀ ਗਰਾਉਂਡ ਹੁੰਦੀ ਹੈ। ਇਸ ਲਈ ਗਿਆਰਾਂ ਦੀ ਬਜਾਏ ਇਸ ਵਿਚ ਛੇ ਖਿਡਾਰੀ ਭਾਗ ਲੈਂਦੇ ਹਨ। ਹਿਟ ਮਾਰਨੀ ਵਿਵਰਜਿਤ ਹੁੰਦੀ ਹੈ ਅਤੇ ਕੋਈ ਲਾਗ

ਕਾਰਨਰ ਨਹੀਂ ਹੁੰਦੀ ਬਾਕੀ ਰੂਲ ਸਾਰੇ ਹਾਕੀ ਵਾਲੇ ਲਾਗੂ ਹੁੰਦੇ ਹਨ। ਬਹੁਤ ਹੀ ਤੇਜ਼ ਰਫਤਾਰ ਅਤੇ ਸਟੈਮਿਨਾ ਵਾਲੀ ਖੇਡ ਹੈ।

ਇਸ ਵਿਚ ਦੋ ਟੀਮਾ ਕਵੈਂਟਰੀ ਤੋਂ ਦੋ ਬਰਮਿੰ–ਘਮ ਤੋਂ ਇਕ ਲੰਡਨ ਤੋਂ ਅਤੇ ਇਕ ਸ੍ਰੀ ਠਾਕੁਰ ਉਦੇ ਸਿੰਘ ਜੀ ਦੀ ਕਮਾਨ ਹੇਠ ਤਿਆਰ ਕੀਤੀ ਗਈ ਨਾਮਧਾਰੀ ਖਿਡਾਰੀ ਕੱਠ ਕਰਕੇ ਖੇਡ ਲਾਗ ਤਰੀਕੇ ਨਾਲ ਖੇਡੀ ਗਈ ਦੋ ਪੂਲ ਬਣਾਏ ਗਏ ਪੂਲਾਂ ਵਿਚੋਂ ਜੇਤੂ ਸੈਮੀਫਾਈਨਲ ਅਤੇ ਫਾਈਨਲ ਵਿਚ ਅਪੜੇ। ਦਸ ਦਸ ਮਿੰਟ ਇਕ ਇਕ ਸਾਈਡ ਸੀ।

ਮੁਕਾਬਲਾ ਬੜਾ ਜ਼ਬਰਦਸਤ ਅਤੇ ਦਿਲਚਸਪ ਰਿਹਾ, ਲੇਕਿਨ ਸ੍ਰੀ ਠਾਕੁਰ ਜੀ ਦੇ ਹਾਕੀ ਦੇ ਜੌਹਰ ਦੇਖਣ ਲਈ ਸੰਗਤ ਬਹੁਤ ਕਠੀਆਂ ਸਨ ਅਤੇ ਉਨ੍ਹਾਂ ਦੀ ਸਟਿਕਵਰਕ ਅਤੇ ਹਾਕੀ ਦੀ ਜਾਣ ਪਛਾਣ ਉਹਨਾਂ ਤਾੜੀਆਂ ਮਾਰ ਮਾਰਕੇ ਦਰਸ਼ਕਾਂ ਦਾਦ ਦਿਤੀ ਅਤੇ ਆਖਿਰ ਜਿਤ ਵੀ ਉਹਨਾਂ ਦੀ ਹੀ ਟੀਮ ਨੂੰ ਹਾਸਿਲ ਹੋਈ।

ਜੇਤੂਆਂ ਨੂੰ ਇਨਾਮ ਵਜੋਂ ਇਕ ਸ਼ੀਲਡ ਅਤੇ ਬਾਕੀਆਂ ਨੂੰ ਮੈਡਲ ਦਿਤੇ ਗਏ।

ਸ੍ਰੀ ਸਤਿਗੁਰੂ ਜੀ ਤਕਰੀਬਨ ਇਕ ਘੰਟਾ ਇਹ ਖੇਡ ਜਾਲੀ ਪਿਛੋਂ ਵੇਖਦੇ ਰਹੇ ਅਤੇ ਆਪਣੇ ਨਦਰੇ ਕਰਮ ਖਿਲਾੜੀਆਂ ਉਤੇ ਦ੍ਰਿਸ਼ਟੀਮਾਨ ਕਰਦੇ ਰਹੇ।

ਦ੍ਰਸ਼ਕਾਂ ਨੇ ਇਹ ਖੇਡ ਮੁਕਾਬਿਲਾ ਬੜੇ ਸ਼ੌਕ ਨਾਲ ਵੇਖਿਆ।

## ਧੰਨਵਾਦ

ਆਖਰੀ ਦਿਨ ਜਿਨ੍ਹਾਂ ਜਿਨ੍ਹਾਂ ਦਾ ਧੰਨਵਾਦ ਸਟੇਜ ਸਕਤਰ ਕੰਵਲ ਜੀ ਨੇ ਕੀਤਾ।

੧)ਸੰਤ ਤਾਰਾ ਸਿੰਘ ਜੀ ਅਤੇ ਉਹਨਾਂ ਦੇ ਦੋਨੋਂ ਲੜਕੇ ਅਣਥਕ ਸੇਵਾ ਹਾਲ ਵਿਚ ਅਤੇ ਟਰਾਂਸਪੋਰਟ

੨) " ਸੁਰਜੀਤ ਸਿੰਘ ਜੀ ਖਜ਼ਾਨਚੀ ਅਤੇ ਅਣਥਕ ਵਰਕਰ

੩) " ਸੁਰਜੀਤ ਸਿੰਘ ਜੀ ਚਾਨ੍ਹਾ(ਹੋਲੇ ਦੇ ਖਜ਼ਾਨਚੀ ਬੜੇ ਤਕੜੇ ਵਰਕਰ)

੪) ਸੇਵਾ ਸਿੰਘ " "(ਹਾਲ ਦਾ ਪਰਬੰਧ ਅਤੇ ਡੇਕੋਰੇਸ਼ਨਜ਼)

੫) ਖੜਗ ਸਿੰਘ ਜੀ ਅਤੇ ਸੰਗਤ ਮੇਡਨਹੈਡ (ਪੂਰਾ ਸਹਿਯੋਗ ਹੋਲਾ ਕਮੇਟੀ ਨੂੰ ਦਿਤਾ)

੬) ਬੀਰ ਸਿੰਘ ਜੀ

੭) ਪ੍ਰੀਤਮ ਸਿੰਘ ਜੀ ਦਿਲੀ ਵਾਲੇ(ਵਰਨੀ ਆਦਿ)

੮) ਸਰਦੂਲ ਸਿੰਘ ਜੀ " " " "

੯) ਹਰਪਾਲ ਸਿੰਘ ਜੀ ਚਾਨਾ " "

੧੦) ਕਮਲਜੀਤ ਸਿੰਘ ਜੀ ਚਾਨਾ(ਵਰਨੀ ਦੀ ਸੇਵਾ ਲੰਗਰ ਆਦਿ)

੧੧) ਦਿਆਲ ਸਿੰਘ ਜੀ (ਦਿਲੀ)(ਹਮੇਸ਼ਾ ਸੇਵਾ ਵਿਚ ਹੀ ਲੀਨ)

੧੨) ਤ੍ਰਿਲੋਕ ਸਿੰਘ ਜੀ ਮੋਤਾ ਮਾਤੇ ਉਹਨਾ ਦੇ ਤਿੰਨੇ ਲੜਕੇ।(ਲੰਗਰ ਦੀ ਸੇਵਾ ਜਥੇਦਾਰ)

੧੩) ਰਘਬੀਰ ਸਿੰਘ ਜੀ ਸੌਂਦ(ਲੰਗਰ)

੧੪) ਗਿ. ਸੁਰਜਨ ਸਿੰਘ ਜੀ(ਜ. ਸਕੱਤ੍ਰ ਅਤੇ ਗੁਣੀ ਸਜਣ)

੧੫) ਮੋਹਣ ਸਿੰਘ ਕਵੈਂਟਰੀ(ਉਗ੍ਰਾਹੀ ਦੀ ਸੇਵਾ)

੧੬) ਸਵਰਨ ਸਿੰਘ ਭੁਚੂ " "

੧੭) ਮੋਤਾ ਸਿੰਘ ਜੀ(ਵਰਨੀ ਦੀ ਸੇਵਾ)

੧੮) ਮੁਹਿੰਦਰ ਸਿੰਘ ਧਾਰਨੀ ਸੇਵਾ ਵਰਨੀ)

੧੯) ਹਰਭਜਨ ਸਿੰਘ ਜੀ ਸਗੂ ਜਿਨਾਂ ਨੇ ਬੋਰਡ ਲਿਖਿਆ)

੨੦) ਕੁਲਵੰਤ ਸਿੰਘ ਉਭੀ(ਜਿਨਾਂ ਨੇ ਘੁਮਣ ਵਾਲੀ ਚਾਨਣੀ ਬਣਾਈ)

੨੧) ਮੋਹਣ ਸਿੰਘ ਟਾਂਡੀ(ਬਿਸਤ੍ਰਿਆਂ ਆਦਿ ਦੀ ਸੰਭਾਲ ਅਤੇ ਵਰਨੀ ਸੇਵਾ)

੨੨) ਬਲਵੰਤ ਸਿੰਘ ਰੂਪਰਾਏ(ਵਰਨੀ ਦੀ ਸੇਵਾ

੨੩) ਮੁਹਿੰਦਰ ਸਿੰਘ ਜੀ ਸੰਧੂ

੨੪) ਹਰਦਿਆਲ ਸਿੰਘ ਕਾਲਕੇ ਵਾਲੇ(ਵਰਨੀ ਦੀ ਸੇਵਾ)

੨੫) ਸੰਤੋਖ ਸਿੰਘ ਜੀ(ਵਰਨੀ)
੨੬) ਹਰਬੰਸ ਸਿੰਘ ਸੈਂਬੀ)
੨੭) ਨਿਰਮਲ ਸਿੰਘ(ਵਰਨੀ ਸੇਵਾ
੨੮) ਜਸਪਾਲ ਸਿੰਘ ਨੇਤਾ ਵਰਨੀ)
੨੯) ਲੰਡਨ ਅਤੇ ਦਿਲੀ ਤੋਂ ਆਈ ਸੰਗਤ ਜਿਹਨਾਂ ਨੇ ਬਹੁਤ ਬਹੁਤ ਸਹਿਯੋਗ ਦਿਤਾ)

ਖਾਸ ਕਰਕੇ

ਪ੍ਰਧਾਨ ਸੰਤ ਪ੍ਰੀਤਮ ਸਿੰਘ'ਰੀਹਲ' ਅਤੇ ਸਾਰੀ ਯੂ. ਕੇ ਸਾਧ ਸੰਗਤ ਜਿਹਨਾਂ ਨੇ ਬਹੁਤ ਹੀ ਸਹਿਯੋਗ ਦਿਤਾ।

ਪ੍ਰਧਾਨ ਹਰੀ ਸਿੰਘ ਭੋਗਲ ਲੀਡਜ਼ ਅਤੇ ਸਾਰੀ ਲੀਡਜ਼ ਸਾਧ ਸੰਗਤ ਹੋਰ ਧੰਨਵਾਦ

੧) ਕੌਂਸਲਰ ਪ੍ਰੇਮ ਸਿੰਘ ਕਲਸੀ(ਸਾਬਕਾ)
੨) ਸਰਦੂਲ ਸਿੰਘ ਗਰਵਾਹਾ
੩) ਸ੍ਰ. ਕ੍ਰਿਪਾਲ ਸਿੰਘ ਭੰਬਰਾ
੪) ਡਾ. ਚੰਨਣ ਸਿੰਘ ਚੰਨ
੫) ਸ੍ਰ. ਐਚ.ਐਸ. ਉਪਾਸ਼ਕ
੬) ਸੰਤ ਬਾਵਾ ਸਿੰਘ ਲੈਸਟਰ
੭) ਬਚਿਤ੍ਰ ਸਿੰਘ ਜੀ
੮) ਪ੍ਰੀਤਮ ਸਿੰਘ ਜੀ ਗਿਲ
੯) ਸਮੂਹ ਨਾਮਧਾਰੀ ਸੰਗਤ ਲੈਸਟਰ
੧੦) ਸਵਰਣ ਸਿੰਘ ਚਾਨਾ ਸਟੋਰ
੧੧) ਕਿਰਪਾਲ ਸਿੰਘ ਮਹਿੰਦਰ ਸਿੰਘ ਅਤੇ ਬੀਬੀ ਗੁਰਮੀਤ ਕੌਰ(ਜਿਨਾਂ ਨੇ ਬੋਰਡ ਅਤੇ ਮੈਡਲ ਆਦਿ ਦੀ ਸੇਵਾ ਕੀਤੀ,ਬਹੁਤ ਬਹੁਤ ਧੰਨਵਾਦ)
੧੨) ਮਬਈ ਦੀ ਸਾਧ ਸਗਤ
੧੩) ਜਗਜੀਤ ਸਿੰਘ ਚਗੌਰ(ਵੀਡੀਓ ਦੀ
੧੪) ਸੂਬਾ ਰੇਸ਼ਮ ਸਿੰਘ ਕਨੇਡਾ ਅਤੇ ਸੰਗਤ
੧੫) ਸ੍ਰੀ ਹੰਸਪਾਲ ਜੀ ਅਤੇ ਸਮੁਚੀ ਸਾਧਸੰਗਤ
੧੬) ਡੁਬਈ ਦੀ ਸਾਧ ਸੰਗਤ
੧੭) ਤਨਜ਼ਾਨੀਆਂ ਦੇ ਸੂਬਾ ਜੀ ਅਤੇ ਸਾਧ ਸੰਗਤ
੧੮) ਕੀਨੀਆਂ ਤੋਂ ਸੂਬਾ ਸਤਿਨਾਮ ਸਿੰਘ ਜੀ ਅਤੇ ਸਾਧ ਸੰਗਤ
੧੯) ਜਰਮਨੀ ਤੋਂ ਸੰਤ ਜਸਵਿੰਦਰ ਸਿੰਘ ਭੰਵਰਾ

## ਲੰਗਰ ਦੀ ਸੇਵਾ ਜਿਨ੍ਹਾਂ ਕੀਤੀ

੧) ਸੰਤ ਪਿਆਰਾ ਸਿੰਘ ਚਗਰ
੨) ਮਹਿੰਦਰ ਸਿੰਘ ਆਸ਼ੀ
੩) ਮਹਿੰਗਾ ਸਿੰਘ ਮਠਾੜੂ
੪) ਮੋਹਣ ਸਿੰਘ ਭੋਗਲ
੫) ਤਰਨਜੀਤ ਸਿੰਘ ਟਾਂਡੇ
੬) ਧਨਵੰਤ ਸਿੰਘ
੭) ਰਵਿੰਦਰ ਸਿੰਘ ਚਾਨਾ
੮) ਪੂਰਨ ਸਿੰਘ ਕਲਸੀ

## ਬੀਬੀਆਂ ਜਿਨਾਂ ਅਣਥਕ ਸੇਵਾ ਕੀਤੀ

੧) ਬੀਬੀ ਈਸ਼ਰ ਕੌਰ
੨) ਬੀ. ਗੁਰਮੀਤ ਕੌਰ
੩) ਬੀ. ਸ਼ੀਲਾ
੪) ਬੀ. ਗੁਰਬਚਨ
੫) ਬੀ. ਪ੍ਰੀਤਮ ਕੌਰ ਭਚੂ
੬) " " " ਸੈਂਬੀ
੭) ਮੋਹਣ ਸਿੰਘ ਦੀ ਮਾਤਾ ਜੀ
੮) ਕੁਸੇਮ ਕੌਰ ਅਤੇ ਲੜਕੀਆਂ
੯) ਬੀ. ਗੁਰਦੇਵ ਕੌਰ
੧੦) ਬੀ. ਗੁਰਮੀਤ ਕੌਰ ਦਿਲੀ

## ਰੁਬਾਈ:—

ਡੀਠ ਵਰਨ ਦੀ ਕਵਿਤਾ ਸੁੰਦਰ ਇਕ ਦਮ ਜੋ ਬਣਾਏ।
ਹਰੀ ਮੰਦਰ ਵਿਚ 'ਨਿਤਨੇਮ ਨਾਲ ਆ ਜੋ ਸ਼ਬਦ ਸੁਣਾਵੇ।
ਮਾਸਟਰ ਹਰਸਾ ਸਿੰਘ'ਬਾਠ' ਉਹ ਜੀਵਨ ਨਗਰ ਦਾ ਆਗੂ।
ਗੁਣ ਸੁਭਾਵ ਸਾਦਾਪਨ ਇਸਦਾ'ਆਤਮਾ' ਸਭ ਨੂੰ ਭਾਵੇ।

# ਸਾ ਧਰਤਿ ਭਈ ਹਰੀਆਵਲੀ

ਜੋਗਾ ਸਿੰਘ ਸਚਖੰਡ ਨਾਨਕ ਧਾਮ ਬਰਮਿੰਘਮ

ਉਹ ਸਮਾ ਜੀਵ ਲਈ ਬੜਾ ਹੀ ਭਾਗਾਂ ਵਾਲਾ ਤੇ ਅਨੰਦ ਮਈ ਹੁੰਦਾ ਹੈ ਜਦੋਂ ਵੀ ਜੀਵ ਨੂੰ ਕਿਸੇ ਮਹਾਂਪੁਰਸ਼ ਦੇ ਦਰਸ਼ਨ ਹੁੰਦੇ ਹਨ। ਜਦ ਤਕ ਪੂਰਨ ਕਰਮ ਨਹੀਂ ਜਾਗਦੇ ਸਾਨੂੰ ਮਹਾ ਪੁਰਸ਼ਾਂ ਦੇ ਦਰਸ਼ਨ ਨਹੀਂ ਹੁੰਦੇ ਬਲਕਿ ਬਾਣੀ ਨੇ ਤਾਂ ਇਥੋਂ ਤਕ ਕਿਹਾ ਹੈ ਕਿ ਕਦੋਂ ਪ੍ਰਮਾਤਮਾ ਸਾਡੇ ਕੀਤੇ ਹੋਏ ਦਾਨ ਪੁੰਨ, ਪਾਠ ਪੂਜਾ, ਤੀਰਥ ਇਸ਼ਨਾਨ, ਵਰਤ ਜਾਂ ਹੋਰ ਜਪ ਤਪ ਤੇ ਖੁਸ਼ ਹੋਕੇ ਉਸਦਾ ਫਲ ਜੀਵ ਨੂੰ ਦਿੰਦਾ ਹੈ ਤਾਂ ਉਹ ਜੀਵ ਨੂੰ ਕਿਸੇ ਪੂਰਨ ਪੁਰਖ ਦੀ ਸ਼ਰਨ ਵਿਚ ਭੇਜ ਦਿੰਦਾ ਹੈ। ਕਿਉਂ ਕਿ—

ਪਾਰਬ੍ਰਹਮ ਜਬ ਭਏ ਦਇਆਲ।
ਸਾਧੂ ਜਨ ਕੀ ਕਰੈ ਰਵਾਲ। (ਗੋਂਡ ਮ: ੫)

ਇਸੇਤਰ੍ਹਾਂ ਦਾ ਇਕ ਸੀਨ ਉਸ ਵੇਲੇ ਦੇਖਣ ਨੂੰ ਨਸੀਬ ਹੋਇਆ ਜਦੋਂ ਹੋਲੇ ਮਹਲੇ ਦੇ ਮਹਾਨ ਪੁਰਬ ਤੇ ਸੰਤ ਏਕਮ ਸਿੰਘ ਤੇ ਉਹਨਾਂ ਦੀ ਕਮੇਟੀ ਦੇ ਜੀਵਾਂ ਦੇ ਉਪਰਾਲੇ ਕਾਰਨ ਬ੍ਰਮਿੰਘਮ ਵਿਖੇ ਯੂ. ਕੇ. ਦੀਆਂ ਧਾਰਮਿਕ ਸੋਸਾਇਟੀਆਂ ਨੂੰ ਵਿਸ਼ੇਸ਼ ਤੌਰ ਤੇ ਇਕਤ੍ਰ ਹੋਣ ਲਈ ਸਦੇ ਪਤਰ ਭੇਜੇ ਗਏ। ਇਸ ਮੌਕੇ ਤੇ ਇਹ ਇਕ ਨਾਮਧਾਰੀ ਸੰਗਤ ਵਲੋਂ ਮਹਾਨ ਕਦਮ ਸੀ ਜੋ ਕਿ ਸ਼ਲਾਘਾਯੋਗ ਹੈ ਕਿਉਂ ਕਿ ਇਹੋ ਜਿਹੇ ਸੁਭਾਗੇ ਸਮੇਂ ਇਕ ਦੂਜੇ ਨਾਲ ਮਿਲ-ਵਰਤਣ ਪੈਦਾ ਕਰਨ ਦੇ ਵਾਰ ਵਾਰ ਨਹੀਂ ਆਉਂਦੇ। ਇਸ ਹੀ ਮੌਕੇ ਤੇ ਇਨ੍ਹਾਂ ਪ੍ਰਬੰਧਕਾਂ ਵਲੋਂ ਇਕ ਸਦਾ ਪਤਰ 'ਸਚ ਖੰਡ ਨਾਨਕ ਧਾਮ'' ਨੂੰ ਮਿਲਿਆ ਜਿਸਨੂੰ ਮੁਖ ਰਖਕੇ ਕੁਝ ਪ੍ਰੇਮੀ ਸਤਿਸੰਗੀ ੨੦-੪-੮੪ ਨੂੰ ਇਸ ਮਹਾਨ ਸਮਾਗਮ ਤੇ, ਜੋ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਿਹਰ ਕਿਰਪਾ ਦੇ ਸਦਕੇ ਹੋ ਰਿਹਾ ਸੀ, ਦਰਸ਼ਨਾਂ ਲਈ ਗਏ।

ਅੰਦਰ ਜਾਂਦਿਆ ਹੀ ਸੇਵਕਾਂ ਨੇ ਕਾਫੀ ਪਿਆਰ ਤੇ ਸਤਿਕਾਰ ਭਰਿਆ ਵਰਤਾਉ ਕੀਤਾ। ਹਾਲ ਦੇ ਅੰਦਰ ਬਹੁਤ ਹੀ ਸੁੰਦਰ ਨਜਾਰਾ ਸੀ। ਉਚੇ ਭਾਗਾਂ ਕਰਕੇ ਸਾਡੀ ਸਾਧ ਸੰਗਤ ਨੂੰ ਵੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨ ਦਾ ਮੌਕਾ ਮਿਲਿਆ। ਇਹ ਮੇਰੇ ਜੀਵਨ ਵਿਚ ਇਹਨਾਂ ਮਹਾਂ ਪੁਰਸ਼ਾਂ ਦੇ ਦਰਸ਼ਨ ਕਰਨ ਦਾ ਪਹਿਲਾ ਮੌਕਾ ਸੀ। ਸਚਖੰਡ ਵਰਗਾ ਨਜ਼ਾਰਾ ਸੀ। ਬੁਲਾਰੇ ਆਪਣਾ ਆਪਣਾ ਮਤ ਪੇਸ਼ ਕਰ ਰਹੇ ਸਨ, ਦਾਸ ਨੂੰ ਪੰਜ ਚਾਰ ਮਿੰਟਾਂ ਬੋਲਣ ਲਈ ਵਕਤ ਮਿਲਿਆ ਜੋ ਕਿ ਆਪਣੇ ਟੁਟੇ ਫੁਟੇ ਲਫਜ਼ਾਂ ਵਿਚ ਕਹਿ ਸਕਿਆ ਕਿਹਾ। ਇਹ ਗਲ ਸਹੀ ਹੈ ਕਿ—

ਸਾਧੂ ਬਿਨ ਨਾਹੀ ਦਰਬਾਰ। (ਕਬੀਰ)

ਜਿਥੇ ਕੋਈ ਮਹਾਂਪੁਰਸ਼ ਬੈਠਾ ਹੋਵ ਉਸਦੀ ਝਲਕ ਇਕ ਅਨੋਖੀ ਹੀ ਹੁੰਦੀ ਹੈ। ਹਰ ਇਕ ਜੀਵ ਨਾਮ ਸਿਮਰਨ ਤੇ ਸੇਵਾ ਵਿਚ ਮਸਤ ਸੀ, ਲੰਗਰ ਦਾ ਪ੍ਰਬੰਧ ਵੀ ਸ਼ਲਾਘਾ ਯੋਗ ਸੀ ਚਾਰੇ ਪਾਸੇ ਸੇਵਕ ਆਪਣੀਆਂ ਆਪਣੀਆਂ ਡਿਊਟੀਆਂ ਤੇ ਖੜੇ ਸਨ, ਦੇਖ ਕੇ ਬੜੀ ਪ੍ਰਸੰਨਤਾ ਹੋ ਰਹੀ ਸੀ ਅਤੇ ਮਨ ਦੇ ਵਿਚ ਇਹ ਵਿਚਾਰਾਂ ਉਠ ਰਹੀਆਂ ਸਨ ਕਿ ਇਹ ਜੀਵ ਜੋ ਡੀਊਟੀਆਂ ਤੇ ਖੜੇ ਹਨ ਕਿੰਨੇ ਭਾਗਾਂ ਵਾਲੇ ਹਨ ਕਿਉਂ ਕਿ ਪਹਿਲੀ ਗਲ ਤਾਂ ਮਹਾਂਪੁਰਸ਼ਾਂ ਦੀ ਸ਼ਰਨ ਵਿਚ ਆਉਣਾ ਹੀ ਉਚੇ ਭਾਗਾਂ ਦੀ ਨਿਸ਼ਾਨੀ ਹੈ, ਦੂਜਾ ਉਸਤੋਂ ਵੀ ਉਚੇ ਭਾਗ ਉਸਦੇ

ਹਨ ਜਿਸਨੂੰ ਮਹਾਂ ਪੁਰਸ਼ਾਂ ਦੇ ਦਰਬਾਰ ਦੀ ਡਿਊਟੀ ਮਿਲ ਜਾਵੇ,ਤੀਜਾ ਹੋਰਵੀ ਉਚੇ ਭਾਗ ਉਸਦੇ ਹੋ ਜਾਂਦੇ ਹਨ ਜਿਹੜਾ ਨਾਮ ਪ੍ਰਾਪਤ ਕਰਕੇ ਦਰਬਾਰ ਵਿਚ ਸਾਧ ਸੰਗਤ ਦੀ ਸੇਵਾ ਵਿਚ ਜੁੜ ਜਾਂਦਾ ਹੈ। ਸਟੇਜ ਸਕੱਤਰ ਕੰਵਲ ਜੀ ਸਾਹਿਬ ਦੀ ਇਸ ਸਮਾਗਮ ਲਈ ਕਰੜੀ ਮਿਹਨਤ ਵੀ ਸ਼ਲਾਘਾ ਯੋਗ ਹੈ ਜਿੰਨਾਂ ਨੇ ਇਸ ਸਮਾਗਮ ਦੀ ਰੌਣਕ ਵਧਾਉਣ ਲਈ ਵਧ ਤੋਂ ਵਧ ਹਿਸਾ ਪਾਇਆ।

ਇਹ ਸਾਰੀਆਂ ਬਖਸ਼ਿਸਾਂ ਦੇਹਧਾਰੀ ਸਤਿਗੁਰੂ ਵਿਚ ਹੋਇਆ ਕਰਦੀਆਂ ਹਨ। ਜਿਥੇ ਜਿੰਦਾ ਹਸਤੀ ਆਪ ਕੰਮ ਕਰਦੀ ਹੋਵੇ ਉਥੇ ਕਿਸੇ ਚੀਜ਼ ਦੀ ਕਮੀ ਨਹੀਂ ਰਹਿੰਦੀ। ਅਜ ਹਰ ਇਕ ਜੀਵ ਨੂੰ ਜ਼ਰੂਰਤ ਹੈ ਕਿਸੇ ਪੂਰਨ ਪੁਰਖ ਦੇ ਸਾਥ ਦੀ ਅਤੇ ਉਸ ਕੋਲੋਂ ਨਾਮ ਪ੍ਰਾਪਤ ਦੀ ਨਹੀਂ ਤਾਂ "ਸਾਧੂ ਕੇ ਬਿਨ ਅਬਗਤਿ ਜਾਏ।" ਵਾਲਾ ਹਿਸਾਬ ਹੈ, ਪਰ ਅਜ ਦੇ ਵਾਤਾਵਰਨ ਦੇ ਲੋਕ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤੋਂ ਬਹੁਤ ਦੂਰ ਜਾ ਚੁਕੇ ਹਨ। ਬਾਣੀ ਪੈਰ ਪੈਰ ਤੇ ਰਸਤਾ ਦਿੰਦੀ ਹੈ ਪਰ ਅਸੀਂ ਉਸ ਰਸਤੇ ਤੇ ਤੁਰਨ ਨੂੰ ਤਿਆਰ ਨਹੀਂ। ਬਾਣੀ ਕਹਿੰਦੀ ਹੈ ਕਿ ਸਾਧੂ ਸੰਤਾਂ ਮਹਾਂਪੁਰਸ਼ਾਂ ਤੋਂ ਬਿਨਾ ਕੁਛ ਨਹੀਂ ਮਿਲ ਸਕਦਾ,ਜੇ ਕੁਛ ਪ੍ਰਾਪਤ ਕਰਨਾ ਹੈ ਤਾਂ ਜਾਹ ਉਹਨਾਂ ਕੋਲ ਅਤੇ ਨਾਮ ਪ੍ਰਾਪਤ ਕਰਕੇ ਉਸਦੀ ਕਰਾ ਕਿਉਂਕਿ– ਗਨਿ ਮਨਿ ਦੇਖਹੁ ਸਗਲ ਬੀਚਾਰ। ਨਾਮ ਬਿਨਾ ਕੋ ਸਕੈ ਨ ਤਾਰਿ। ਪਰ ਅਜ ਕਲ ਕਈ ਚੌਧਰ ਦੇ ਭੁਖੇ ਲੋਗ ਜਾਂ ਮਾਇਆ ਇਕਠੀ ਕਰਨ ਵਾਲੇ ਜੋ ਨਾਮ ਬਾਰੇ ਧਿਆਨ ਨਹੀਂ ਰਖਦੇ,ਉਹ ਆਖਦੇ ਹਨ ਕਿ ਸਾਰੀ ਬਾਣੀ ਹੀ ਨਾਮ ਹੈ ਪਰ ਇਹ ਕੋਈ ਨਹੀਂ ਕਹਿੰਦਾ ਕਿ ਇਹ ਸੰਤਾਂ ਦਾ ਜਪ ਤਪ ਹੁੰਦਾ ਹੈ, ਉਹਨਾਂ ਦੀ ਕਮਾਈ ਹੁੰਦੀ ਹੈ ਜੋ ਜੀਵ ਤੇ ਦਇਆ ਕਰਕੇ ਉਸ ਦੀ ਝੋਲੀ ਵਿਚ ਪਾ ਦਿੰਦੇ ਹਨ। ਇਹੋ ਜਿਹੇ ਮਨ ਮੁਖਾਂ ਨੂੰ ਜਦੋਂ ਦੇਖੀਦਾ ਹੈ ਤਾਂ ਦਿਲ ਠਠੰਬਰ ਜਾਂਦਾ ਹੈ ਅਤੇ ਸੋਚਣ ਲਈ ਮਜਬੂਰ ਹੋਣਾ ਪੈਂਦਾ ਹੈ ਕਿ ਕੀ ਇਹਨਾਂ ਜੀਵਾਂ ਤੇ ਬਾਣੀ ਦਾ ਕੋਈ ਅਸਰ ਨਹੀਂ ਹੋਇਆ। ਫਿਰ ਸੋਚੀਦਾ ਹੈ ਕਿ ਇਹਨਾਂ ਦੇ ਭਾਗਾਂ ਵਿਚ ਨਹੀਂ ਇਹਨਾਂ ਦਾ ਕਸੂਰ ਨਹੀਂ। ਇਹਨਾਂ ਨੂੰ ਕਿਸੇ ਮਹਾਂਪੁਰਸ਼ ਦੀ ਸ਼ਰਣ ਹੀ ਨਹੀਂ ਮਿਲੀ। ਜਿਸਤਰਾਂ ਚੰਗੇ ਸੇਵਕ ਤੋਂ ਚੰਗੇ ਸਤਿਗੁਰੂ, ਪਹਾੜਾਂ ਤੇ ਜਾਈਏ ਠੰਢਕ ਮਹਿਸੂਸ ਹੁੰਦੀ ਹੈ, ਦੀਵੇ ਕੋਲ ਜਾਈਏ ਤਾਂ ਲਾਈਟ ਰੌਸ਼ਨੀ ਮਿਲਦੀ ਹੈ ਇਸੇਤਰਾਂ ਰਬ ਨਾਲ ਜੁੜੇ ਹੋਏ ਕਿਸੇ ਮਹਾਂਪੁਰਸ਼ ਕੋਲ ਬੈਠੀਏ ਤਾਂ ਆਤਮਿਕ ਅਨੰਦ ਮਿਲਦਾ ਹੈ ਜਿਸਨੂੰ ਜੀਵ ਬਿਆਨ ਨਹੀਂ ਕਰ ਸਕਦਾ।

ਸੋ ਮੈਂ ਅੰਤ ਵਿਚ ਨਾਮਧਾਰੀ ਸੰਗਤ ਯੂ. ਕੇ. ਨੂੰ "ਸਚਖੰਡ ਨਾਨਕ ਧਾਮ" ਵਲੋਂ ਵਧਾਈ ਦਿੰਦਾ ਹਾਂ ਜਿਨਾਂ ਦੇ ਅਣਥਕ ਮਿਹਨਤ ਦੇ ਸਦਕੇ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਿਹਰ ਨਾਲ ਅਜ ਐਨੇ ਜੀਵਾਂ ਨੂੰ ਆਤਮਿਕ ਅਨੰਦ ਹਾਸਲ ਕਰਨ ਦਾ ਮੌਕਾ ਮਿਲਿਆ ਹੈ।

## ਸਿੰਘਾਂ ਨਾਮਧਾਰੀਆਂ

ਦਸਮ ਪਿਤਾ ਦੇ ਚੋਜ ਜਗ 'ਚ ਨਿਆਰੇ ਵੇਖੇ,
ਗਗਨਾਂ ਚ ਕਵੀ ਲਾਂਦੇ ਨਿਤ ਹੀ ਉਡਾਰੀਆਂ।
ਹੋਲੀ ਪਿਛੋਂ ਹੋਲਾ ਫੇਰ ਆ ਗਿਆ ਮੁਹਲਾ ਹੋਲਾ,
ਸਾਲਾਂ ਬਧੀ ਜਿਸ ਦੀਆਂ ਹੋਈਆਂ ਸੀ ਤਿਆਰੀਆਂ।
ਹੋਲੇ ਵਾਲੀ ਰੀਤ ਜਿਵੇਂ ਸਿੰਘਾਂ ਨੇ ਤਿਆਗ ਦਿਤੀ,
ਸੁਚੀਆਂ ਹਦਾਇਤਾਂ ਬਿਲਾਵਨ ਸੀ ਵਿਸਾਰੀਆਂ।
ਦਿਓ ਖਾਂ ਮੁਬਾਰਕਾਂ ਇਹ ਘਾਲ ਅਜ ਥਾਏਂ ਪਈ,
ਯੂ. ਕੇ. 'ਚ ਮਨਾਇਆ ਹੋਲਾ ਸਿੰਘਾਂ ਨਾਮਧਾਰੀਆਂ।

# ਸਿੰਘਾਂ ਨਾਮਧਾਰੀਆਂ

ਡਾ. ਚੰਨਣ ਸਿੰਘ ਚੰਨ

ਦਸਮ ਪਿਤਾ ਦੀ ਰੀਤੀ ਵੀਰਤਾ-ਵਿਵੇਕ ਵਾਲੀ, ਅੰਬਰਾਂ, ਧਰੁਵਾਂ ਤਾਈਂ ਉਚੀਆਂ ਉਡਾਰੀਆਂ।
ਕਲਮਾਂ, ਦਵਾਤਾਂ, ਸ਼ਾਹੀ ਕਾਗਜ਼ਾਂ ਦੇ ਕੋਟ ਲਾਏ, ਬੁਧੀ ਪ੍ਰਚੰਡ ਵਾਲੇ ਬਾਵਨ ਲਿਖਾਰੀਆਂ।
ਸੂਰਮੇ ਦੀ ਸਿਰਜਣਾ ਤੇ ਸਾਧਨਾ ਦੇ ਸੁਹਲੇ ਗਾਣੇ, ਜਿਹਨੇ ਰਣ ਤਤੇ ਵਿਚ ਤੇਗਾਂ ਖੂਬ ਮਾਰੀਆਂ।
ਤੀਰਾਂ ਸ਼ਮਸ਼ੀਰਾਂ ਤੇ ਤੁਫੰਗਾਂ ਨਾਲ ਸਜੇ ਹੋਏ, ਖੰਡੇ, ਨੇਜੇ ਭਾਲੇ, ਸੈਫਾਂ,ਬਰਛੀਆਂ, ਕਟਾਰੀਆਂ।
ਹੋਲੀ ਪਿਛੋਂ ਹੋਲਾ ਫੇਰ ਸਿਰਜਿਆ ਮਹੱਲਾ ਹੋਲਾ, ਸਾਰਾ ਸਾਲ ਸਿੰਘਾਂ ਸਨ ਕੀਤੀਆਂ ਤਿਆਰੀਆਂ
ਸਾਰਾ ਹੀ ਪੰਜਾਬ ਪੁਜ ਗਿਆ ਸੀ ਆਨੰਦ ਪੁਰੀ, ਜਿਥੇ ਅਜ ਖੁਸ਼ੀਆਂ ਤੇ ਰੌਣਕਾਂ ਨੇ ਭਾਰੀਆਂ।
ਪਿਤਾ ਦਸਮੇਸ਼ ਜੀ ਦੀ ਚੜ੍ਹਦੀ ਕਲਾ ਦੀ ਰੀਤੀ, ਸਤਿਗੁਰੂ ਰਾਮ ਸਿੰਘ ਆਣ ਅਗੂੰ ਖੜੀ ਸੀ।
ਪੰਥ ਵਿਚ ਫੈਲਿਆ ਬੁਹਰਾਨ ਡਾਢਾ ਓਸ ਸਮੇਂ, ਆ ਗਿਆ ਫ਼ਰੰਗੀ ਤੇ ਦੁਚਿਤੀ ਪੈ ਗਈ ਬੜੀ ਸੀ।
ਤੌਕ ਸੀ ਗੁਲਾਮੀ ਵਾਲ ਪਏ ਹੋਏ ਗਲਾਂ ਵਿਚ, ਦੁਖਾਂ ਤੇ ਮੁਸੀਬਤਾਂ ਦੀ ਲਗੀ ਹੋਈ ਝੜੀ ਸੀ।
ਖਾਲਸੇ ਦਾ ਰਾਜ ਭਾਗ ਫੁਟ ਦਾ ਸ਼ਿਕਾਰ ਹੋਇਆ, ਤੋਪ ਤੇ ਬੰਦੂਕ, ਕਾਠ, ਬੇੜੀ, ਹਥ,ਕੜੀ ਸੀ।
ਓਸ ਘੋਰ ਸਮੇਂ ਵਿਚ ਪੰਥ ਦਾ ਇਕਠ ਕੀਤਾ, ਪੁਜੀਆਂ ਅਨੰਦ ਪੁਰੀ ਸੰਗਤਾਂ ਸੀ ਸਾਰੀਆਂ।
ਡੇਢ ਸਦੀ ਪਿਛੋਂ ਦਸਮੇਸ਼ ਜੀ ਦੇ ਖਾਲਸਾ ਜੀ, ਲਗੀਆਂ ਅਨੰਦ ਪੁਰ ਰੌਣਕਾਂ ਨੇ ਭਾਰੀਆਂ।
ਉਦੋਂ ਤੋਂ ਆਜ਼ਾਦੀ ਲਈ ਸ਼ੁਰੂ ਸੰਗ੍ਰਾਮ ਹੋਇਆ, ਨਿਤਰੇ ਮੈਦਾਨ ਵਿਚ ਕੂਕੇ ਨਾਮਧਾਰੀ ਸੀ।
ਗੋਰੇ ਹਤਿਆਰੇ ਦਾ ਜ਼ੁਲਮ ਡਾਢਾ ਇਕ ਪਾਸੇ, ਦੂਜੇ ਪਾਸੇ ਕੌਮ 'ਚ ਲਾਚਾਰੀ ਸੀ, ਗਦਾਰੀ ਸੀ।
ਨੀਤੀ 'ਚ ਨਿਤਾਣੇ, ਪਰਤੀਤੀ 'ਚ ਨਿਮਾਣੇ ਲੋਕੀ, ਉਤੋਂ ਜਰਵਾਣੇ ਦੀ ਮਕਾਰੀ, ਖੂਨਖਾਰੀ ਸੀ।
ਰੋਹ, ਵਿਦਰੋਹ ਦਾ ਬੁਲੰਦ ਕੀਤਾ ਝੰਡਾ ਤਦੋਂ, ਕੂਕੇ ਦੀ ਆਜ਼ਾਦੀ ਘੋਲ ਵਿਚ ਸਰਦਾਰੀ ਸੀ।
ਫਾਂਸੀਆਂ ਦੇ ਰਸੇ ਚੁੰਮੇ, ਤੋਪਾਂ ਨੂੰ ਖਡੌਣੇ ਜਾਣ, ਹੱਸ ਹੱਸ ਜਾਨਾਂ ਜਿਨ੍ਹਾਂ ਸੂਰਿਆਂ ਨੇ ਵਾਰੀਆਂ।
ਖੰਡਾ ਪ੍ਰਤੀਕ ਹੈ ਦੁਧਾਰਾ ਨਾਮਧਾਰੀਆਂ ਦਾ, ਏਸੇ ਦੀਆਂ ਰਹਿਮਤਾਂ ਤੇ ਬਰਕਤਾਂ ਨੇ ਸਾਰੀਆਂ।
ਭਾਗ ਉਸ ਧਰਤੀ ਨੂੰ ਲਗਣੇ ਜ਼ਰੂਰ ਵੀਰੋ, ਆਣਕੇ ਸ਼ਹੀਦਾਂ ਜਿਥੇ ਕਦੇ ਰਤ ਡੋਹਲੀ ਹੈ।
ਵਡਾ ਪ੍ਰਤਾਪ ਕੀਤਾ ਕੌਮ ਉਤੇ ਸਤਿਗੁਰਾਂ ਨੇ, "ਸਿਖ ਦੀ ਪਛਾਣ ਵਡੀ ਉਹਦੀ ਮਾਤ ਬੋਲੀ ਹੈ।"
ਜੀਵਨ ਦੀ ਜਾਚ ਦਸੀ, ਨਾਲੇ ਆਪਾ ਵਾਰਨੇ ਦੀ, ਰਮਜ਼ਾਂ ਦੀ ਘੁੰਡੀ, ਭੇਤ ਵਾਲੀ ਆਣ ਖੋਹਲੀ ਹੈ।
ਵਚਨਾਂ, ਚ ਰਸ ਹੈ, ਰਹੱਸ ਹੈ ਅਗੰਮਤਾ ਦਾ, ਆਨੰਦ ਵਿਨੋਦ ਨਾਲੇ ਹੋਲਾ ਹੈ ਤੇ ਹੋਲੀ ਹੈ।
ਏਸ ਹੀ ਮਾਹੌਲ ਵਿਚ ਹੋਏ ਸਰਸ਼ਾਰ ਸਾਰੇ, ਚੜ੍ਹੀਆਂ ਨੇ ਨਾਮ ਦੀਆਂ ਡੂੰਘੀਆਂ ਖੁਮਾਰੀਆਂ।
ਏਕੇ ਦਾ ਕਮਾਲ ਹੈ, ਜਲਾਲ ਹੈ, ਜਮਾਲ ਹੈ, ਯੂ. ਕੇ,. ਚ ਮਨਾਇਆ ਹੋਲਾ ਸਿੰਘਾਂ ਨਾਮਧਾਰੀਆਂ।

## ਰੁਬਾਈ:—

ਜਿਥੇ ਲਗਦੀ ਸੁੰਦਰ ਵੇਖੀ ਹੰਸਾਂ ਵਾਂਗਰ ਪੰਗਤ
ਸਧਰਾਂ ਤੇ ਉਤਸ਼ਾਹਾਂ ਵਾਲੀ ਖਿੜਦੀ ਵੇਖੀ ਰੰਗਤ
ਵਾਂਗ ਭੌਰਿਆਂ ਜਿਥੇ ਕੂਕੇ ਗੁਰੂ ਚਰਨਾ ਵਲ ਉਮਡਨ
ਹੋਲੇ ਵਿਚ ਜਾ ਡਿਠੀ ਆਤਮਾ ਉਹ ਯੂ. ਕੇ. ਦੀ ਸੰਗਤ

—o—

# ਹਾਰਦਿਕ ਧੰਨਵਾਦ

ਸਰਬ ਸ਼ਕਤੀਮਾਨ ਅਕਾਲ ਪੁਰਖ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਚੇ ਪਾਤਸ਼ਾਹ ਦਾ ਕੋਟਾਨ ਕੋਟ ਧੰਨਵਾਦ ਹੈ, ਜਿਨ੍ਹਾਂ ਦੀ ਕ੍ਰਿਪਾ ਦੁਆਰਾ ਸਤਿਜੁਗ ਅਖਬਾਰ ਨਿਰੰਤਰ ਪ੍ਰਕਾਸ਼ਿਤ ਹੁੰਦਾ ਚਲਿਆ ਆ ਰਿਹਾ ਹੈ, ਅਤੇ ਇਸ ਵਾਰੀ (ਤਿੰਨਾਂ ਭਾਗਾਂ ਵਾਲਾ) ਵਿਸੇਸ਼ ਅੰਕ ਪਾਠਕਾਂ ਦੀ ਸੇਵਾ ਪੇਸ਼ ਵਿਚ ਕੀਤਾ ਜਾ ਰਿਹਾ ਹੈ।

ਇਸ ਅੰਕ ਦੇ ਪ੍ਰਕਾਸ਼ਨ ਵਿਚ ਜਿਥੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਦਾ ਬਹੁਤ ਜ਼ਿਆਦਾ ਪੁਰਸ਼ਾਰਥ ਹੈ, ਓਥੇ ਸੇਠ ਗੁਰਚਰਨ ਸਿੰਘ ਜੀ ਨਰੂਲਾ ਚੰਗਮਈ ਤੇ ਨਾਮਧਾਰੀ ਸਾਧ ਸੰਗਤ ਯੂ. ਕੇ (ਖਾਸ ਕਰਕੇ ਯੂ. ਕੇ. ਨਿਵਾਸੀ ਸੰਤ ਬਲਵੰਤ ਸਿੰਘ ਜੀ ਰੂਪਰਾਏ) ਨੇ ਜੋ ਆਰਥਿਕ ਪਖੋਂ ਯੋਗ ਦਾਨ ਪਾਇਆ ਹੈ, ਇਹਨਾਂ ਦਾ ਜਿਤਨਾਂ ਭੀ ਧੰਨਵਾਦ ਕੀਤਾ ਜਾਵੇ ਥੋੜਾ ਹੈ। ਸਬੰਧਤ ੩ ਭਾਗਾਂ ਵਾਲੇ ਅੰਕ ਵਿਚ ਲੋੜੀਂਦੇ ਲੇਖ ਤੇ ਕਵਿਤਾ ਦੇਣ ਵਿਚ ਸ੍ਰੀ ਮਹਾਰਾਜ ਜੀ, ਨਾਮਧਾਰੀ ਪੰਥ ਦੇ ਮਹਾਨ ਵਿਦਵਾਨ ਸੰਤ ਸਵਰਨ ਸਿੰਘ ਜੀ ਸਨੇਹੀ ਐਮ. ਏ. ਸ੍ਰ. ਜਸਵਿੰਦਰ ਸਿੰਘ ਜੀ,ਬੀਬੀ ਬਿਅੰਤ ਕੌਰ ਜੀ ਪ੍ਰਿੰਸੀਪਲ ਸ਼ਹੀਦ ਬਿਸ਼ਨ ਮੈਮੋਰੀਅਲ ਸਕੂਲ ਦਿਲੀ ਪ੍ਰਿੰਸੀਪਲ ਸ੍ਰ. ਗੁਰਦਿਆਲ ਜੀ ਲੁਧਿਆਣਾ, ਪੰਥ ਰਤਨ ਮਾ: ਨਿਹਾਲ ਸਿੰਘ ਜੀ ਆਦਿਕਾਂ ਤੇ ਹਰਜਿੰਦਰ ਸਿੰਘ ਜੀ ਕੰਵਲ ਯੂ. ਕੇ. ਅਤੇ ਉਹਨਾਂ ਦੇ ਸਾਰੇ ਸਾਥੀਆਂ ਨੇ ਆਪਣੇ ਕੀਮਤੀ ਵਕਤ ਦੀ ਕੁਰਬਾਨੀ ਕਰਕੇ ਜੋ ਸਾਹਿਤਕ ਸਮਗ੍ਰੀ ਤੇ ਤਸਵੀਰਾਂ ਭੇਜਕੇ ਇਸ ਅੰਕ ਨੂੰ ਚਾਰ ਚੰਨ ਲਾਏ ਹਨ, ਸਾਰੇ ਲੇਖਕਾਂ ਤੇ ਕਵੀ ਸਜਣਾ ਦਾ ਬਹੁਤ ਧੰਨਵਾਦੀ ਹਾਂ।

ਇਸਦੇ ਨਾਲ ਹੀ ਮੈਂ ਉਹਨਾਂ ਸ਼ੁਭ ਚਿੰਤਕ ਲਿਖਾਰੀਆਂ ਤੋਂ ਵੀ ਖਿਮਾਂ ਮੰਗਦਾ ਹਾਂ ਜਿੰਨ੍ਹਾਂ ਦੀਆਂ ਮੌਲਕ ਰਚਨਾਵਾਂ ਸਮੇਂ ਤੇ ਹੋਰ ਮਜਬੂਰੀਆਂ ਕਾਰਨ ਇਸ ਅੰਕ ਵਿਚ ਪ੍ਰਕਾਸ਼ਤ ਨਹੀਂ ਹੋ ਸਕੀਆਂ।

ਨਾਮਧਾਰੀ ਪੰਥ ਦੇ ਇਤਹਾਸਕ ਚਿਤ੍ਰਕਾਰ ਸ੍ਰੀ ਵਰਿਆਮ ਸਿੰਘ ਜੀ ਮੁਸੱਵਰ ਵੀ ਇਕ ਮਹਾਨ ਪ੍ਰਸੰਸਾ ਦੇ ਪਾਤਰ ਹਨ, ਜਿਹੜੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਰਦਾਨ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਖਸ਼ਿਸ਼ ਨਾਲ ਭਰ ਜਵਾਨੀ ਤੋਂ ਲੈਕੇ ਬਜ਼ੁਰਗੀ ਤਕ ਸਾਰੇ ਗੁਰੂ ਸਾਹਿਬਾਂ ਅਤੇ ਨਾਮਧਾਰੀ ਇਤਹਾਸ ਨਾਲ ਸਬੰਧਤ ਅਨੇਕਾਂ ਸ਼ਾਨਦਾਰ ਚਿਤ੍ਰ ਆਪਣੇ ਕੋਮਲ ਬੁਰਸ਼ ਦੁਆਰਾ ਬੜੀ ਲਗਨ ਨਾਲ ਚਿਤਰਦੇ ਆ ਰਹੇ ਹਨ। ਏਥੇ ਇਹ ਦਸ ਦੇਣਾ ਅਨਥਾ ਨਹੀਂ ਹੋਵੇਗਾ ਕਿ ਅਜ ਤਕ ਜਿਤਨੇ ਸਤਿਜੁਗ ਦੇ ਇਤਿਹਾਸਿਕ ਅੰਕ ਪ੍ਰਕਾਸ਼ਤ ਹੋਏ ਹਨ,ਉਨ੍ਹਾਂ ਦੀ ਪ੍ਰਸਸਾ ਦਾ ਕਾਰਨ ਮੁਸਵਰ ਜੀ ਦੇ ਚਿਤ੍ਰ ਵੀ ਹੁੰਦੇ ਰਹੇ ਹਨ। ਇਸ ਅੰਕ ਵਿਚ ਵੀ ਇਹਨਾਂ ਨੇ ਬਾਵਜੂਦ ਸਿਹਤ ਦੀ ਕਮਜ਼ੋਰੀ ਤੇ ਆਪਣੀ ਧਰਮ ਪਤਨੀ (ਬੀਬੀ ਤੇਜ ਕੌਰ ਦੀ ਕਦੀਮੀ ਬੀਮਾਰੀ ਦੀ ਪ੍ਰੇਸ਼ਾਨੀ ਦੇ) ਸ੍ਰੀ ਹਰਬੰਸ ਸਿੰਘ (ਬਿਲੂ) ਮੈਨੇਜਰ ਦੇ ਸਹਿਯੋਗ ਨਾਲ ਤਸਵੀਰਾਂ ਛਪਵਾਉਣ ਵਿਚ ਬੜੀ ਮੇਹਨਤ ਕੀਤੀ ਹੈ। ਇਹਨਾਂ ਦਾ ਧੰਨਵਾਦ ਕਰਨ ਦੇ ਨਾਲ ਮੈਂ ਕਾਮਨਾ ਕਰਦਾ ਹਾਂ ਕਿ ਸਚੇ ਪਾਤਸ਼ਾਹ ਇਨ੍ਹਾਂ ਨੂੰ ਅਰੋਗਤਾ ਬਖਸ਼ੇ ਤੇ ਇਹ ਚਿਤ੍ਰਕਾਰੀ ਦੀ ਅਨੁਪਮ ਕਲਾ ਨਾਲ ਸਤਿਜੁਗ ਦੀ ਸੋਭਾ ਨੂੰ ਪ੍ਰਫੁਲਤ ਕਰਦੇ ਰਹਿਣ।

ਇਸ ਵਾਰੀ ਇਨ੍ਹਾਂ ਅੰਕਾਂ ਦੀ ਸੰਪਾਦਨਾ ਸਮੇਂ ਸਤਿਗੁਰੂ ਜੀ, ਮਹਾਰਾਜ ਬੀਰ ਸਿੰਘ ਜੀ ਦੇ ਬਾਲ ਸਖਾਈ ਉਘੇ ਲਿਖਾਰੀ ਸ੍ਰੀ ਪ੍ਰੀਤਮ ਸਿੰਘ ਜੀ ਪੰਛੀ ਨੇ ਸ੍ਰੀ ਜੀਵਨ ਨਗਰ ਆਕੇ ਜੋ ਭਾਰੀ ਸਹਿਯੋਗ ਦਿਤਾ ਤੇ ਪੂਰੀ ਜ਼ੁਮੇਂਵਾਰੀ ਨਾਲ ਇਸ ਕਾਰਜ ਨੂੰ ਵਕਤ ਸਿਰ ਨੇਪਰੇ ਚੜ੍ਹਾਇਆ ਹੈ, ਮੈਂ ਇਹਨਾਂ ਦਾ ਬਹੁਤ ਸ਼ੁਕਰ ਗੁਜ਼ਾਰ ਹਾਂ।

ਜਿਥ ਕਦੇ ਇਸਤੋਂ ਪਹਿਲਾਂ ਅਜਿਹੇ ਅੰਕਾਂ ਦੇ ਪ੍ਰਕਾਸ਼ਨ ਸਮੇਂ ਪ੍ਰੈਸ ਸਟਾਫ ਵਿਚ ਦਰਜਨਾਂ ਵੀਰ ਸੇਵਾ ਕਰਿਆ ਕਰਦੇ ਸਨ, ਇਸ ਵਾਰੀ ਸ੍ਰੀ ਸੁਰਜੀਤ ਸਿੰਘ ਮਸ਼ੀਨਮੈਨ, ਸ੍ਰੀ ਗੁਰਦੇਵ ਸਿੰਘ ਤੇ ਸੁਖਵਿੰਦਰ ਕੰਪਾਜ਼ੀਟਰ ਤੇ ਸ੍ਰੀ ਹਰਬੰਸ ਸਿੰਘ ਮੈਨੇਜਰ ਹੀ (ਕੇਵਲ ਚਾਰ ਸਰੀਰ ਹੀ) ਪ੍ਰੈਸ ਸਟਾਫ ਵਿਚ ਸਨ, ਜਦ ਕਿ ਅੰਕ ਨੂੰ ਵੇਲੇ ਸਿਰ ਪਾਠਕਾਂ ਤਕ ਪਹੁੰਚਾਨ ਵਾਸਤੇ ਸ੍ਰੀ ਮਹਾਰਾਜ ਜੀ ਦੀ ਆਗਿਆ ਨਾਲ ਸੰਤ ਆਤਮਾ ਸਿੰਘ 'ਜਟ' ਸ੍ਰੀ ਸ਼ਿੰਗਾਰਾ ਸਿੰਘ ਧਰਮ ਪੁਰਾ, ਪ੍ਰੀਤਮ ਸਿੰਘ ਡਰਾਈਵਰ ਸੇਠ ਹਜ਼ੂਰ ਸਿੰਘ ਜੀ ਚੰਦੂਹਾਂਸ ਆਦਿਕਾਂ ਨੇ ਅਣਥਕ ਸੇਵਾ ਕੀਤੀ, ਜਿਸ ਕਰਕੇ ਇਹ ਅੰਕ ਬਸੰਤ ਪੰਚਮੀ ਦੇ ਪੁਰਬ ਤਕ ਪ੍ਰਕਾਸ਼ਤ ਹੋ ਸਕਿਆ।

ਮੈਂ ਇਹਨਾਂ ਪ੍ਰੈਸ ਸਟਾਫ ਦੇ ਸੇਵਕਾਂ ਦਾ ਵੀ ਬਹੁਤ ਬਹੁਤ ਧੰਨਵਾਦੀ ਹਾਂ ਤੇ ਅਰਦਾਸ ਕਰਦਾ ਹਾਂ ਕਿ ਸਚੇ ਪਾਤਸ਼ਾਹ ਇਹਨਾਂ ਨੂੰ ਸਦੀਵਕਾਲ ਸੇਵਾ ਕਰਨ ਦਾ ਬਲ ਬਖਸ਼ਣ।

ਅੰਤ ਵਿਚ ਜਿਥੇ ਮੈਂ ਸਚੇ ਪਾਤਸ਼ਾਹ ਜੀ ਤੋਂ ਲੈਕੇ ਸਤਿਜੁਗ ਦੇ ਸਾਰੇ ਲਿਖਾਰੀਆਂ ਅਤੇ ਸਹਾਇਕਾਂ, ਪਾਠਕਾਂ ਦਾ ਹਾਰਦਿਕ ਧੰਨਵਾਦ ਕਰਦਾ ਹਾਂ, ਓਥੇ ਆਪਣੀ ਅਲਪੱਗਤਾ ਕਾਰਨ ਅਜਿਹੇ ਮਹਾਨ ਕੰਮ ਦੇ ਕਾਰਨ ਰਹੀਆਂ ਅਨਗਿਣਤ ਤਰੁਟੀਆਂ ਦੀ ਵੀ ਖਿਮਾਂ ਮੰਗਦਾ ਹਾਂ। [ਸਨਖਤ੍ਰਵੀ

## ਖਿਮਾ—

ਕਿਤਨੇ ਸਾਲਾ ਪਿਛੋਂ ਸਤਿਜੁਗ ਦਾ ਏਹ ਅੰਕ ਪਾਠਕਾਂ ਦੇ ਹਥਾਂ ਵਿਚ ਜਦੋਂ ਪਹੁੰਚੇਗਾ ਤਦ ਉਨ੍ਹਾਂ ਨੂੰ ਇਹ ਯਾਦ ਜ਼ਰੂਰ ਆਇਗੀ ਕਿ ਸਤਿਜੁਗ ਦੇ ਵਾਰਸ਼ਿਕ ਅੰਕ ਕੈਸੇ ਸੁੰਦਰ ਮਿਲਦੇ ਹੁੰਦੇ ਸਨ। ਇਸ ਅੰਕ ਦੀ ਉਡੀਕ ਵੀ ਚਿਰ ਤੋਂ ਹੋ ਰਹੀ ਸੀ। ਪਰ ਕਈ ਓਨਾਂ ਕਾਰਨਾਂ ਕਰਕੇ ਜਿਹਨਾਂ ਦੇ ਸਾਧਨਾਂ ਦੀ ਪੂਰਤੀ ਏਥੇ ਸਮੇਂ ਸਿਰ ਹੋ ਨਹੀਂ ਸਕਦੀ, ਇਹ ਅੰਕ ਜਿਤਨਾ ਸੁੰਦਰ ਬਣਨਾ ਚਾਹੀਦਾ ਸੀ, ਉਹ ਇਛਾ ਪੂਰੀ ਹੋ ਨਹੀਂ ਸ਼ਕੀ।

ਇਸ ਵਿਚ ਸ਼ੱਕ ਨਹੀਂ ਕਿ 'ਸਤਿਜੁਗ' ਪਾਠਕਾਂ ਪਾਸ ਸਮੇਂ ਸਿਰ ਕਦੇ ਪਹੁੰਚਦਾ ਹੈ ਅਤੇ ਕਦੇ ਪਛੜ ਜਾਂਦਾ ਹੈ। ਇਸਦਾ ਕਾਰਨ ਭੀ ਕਈ ਮਜਬੂਰੀਆ ਭਾਵੇਂ ਹਨ ਪਰ ਅਸੀਂ ਆਪਣੀਆਂ ਊਣਤਾਈਆਂ ਮੰਨਣ ਤੋਂ ਇਨਕਾਰ ਨਹੀਂ ਕਰਦੇ।

ਇਹ ਕਿਰਪਾ ਸ੍ਰੀ ਸਤਿਗੁਰੂ ਜੀ ਦੀ ਹੀ ਹੈ ਕਿ 'ਸਤਿਜੁਗ' ਦਾ ਇਹ ਅੰਕ ਜੋ ਆਪਣੀ ਜਗਾ ਵਿਸ਼ੇਸ਼ ਹੈ, ਪਾਠਕਾਂ ਦੇ ਹਥਾਂ ਵਿਚ ਪਹੁੰਚ ਰਿਹਾ ਹੈ।

'ਸਤਿਜੁਗ' ਦੇ ਸਮੇਂ ਸਿਰ ਪਹੁੰਚਣ ਵਿਚ ਭਾਵੇਂ ਫਰਕ ਔਂਦਾ ਰਹਿੰਦਾ ਹੈ, ਪਰ ਪਾਠਕ ਜਿਸ ਭਾਵਨਾ ਨਾਲ ਇਸਦੀ ਉਡੀਕ ਕਰਦੇ ਹਨ ਓਨਾਂ ਦੇ ਮਨ ਦੀ ਅਵਸਥਾ ਓਹ ਹੈ ਜੇਹੜੀ ਕਦੇ ਹਰ ਕਿਸੇ ਪਾਠਕ ਤੋਂ ਸੁਣੀ ਜਾਂਦੀ ਹੈ ਅਤੇ ਰੋਚਿਕ ਹੁੰਦੀ ਹੈ।

ਘੋਰ ਕਲਿਜੁਗ ਵਿਚ 'ਸਤਿਜੁਗ' ਦਾ ਨਾਮ ਲੈਣਾਂ, ਸਤਿਜੁਗ ਦੀ ਚਰਚਾ ਕਰਨੀ, ਸੁਣਨੀ ਆਦਿ ਐਸੇ ਕਰਮ ਹਨ ਜਿਨਾਂ ਦਾ ਚਲਣਾ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਹੀ ਹੋ ਰਿਹਾ ਹੈ। ਧੰਨਵਾਦ ਹੈ ਓਨਾਂ ਪਾਠਕਾਂ ਦਾ ਜੋ ਸਾਡੇ ਪ੍ਰਬੰਧ ਦੀਆਂ ਖਾਮੀਆਂ ਨਜ਼ਰ ਅੰਦਾਜ਼ ਕਰਕੇ 'ਸਤਿਜੁਗ' ਪੜ੍ਹਨ ਵਾਸਤੇ ਆਪਣੀ ਭਾਵਨਾ ਪੂਰੀ ਤਰਾਂ ਸਥਿਰ ਰਖੀ ਬੈਠੇ ਹਨ।

ਕਈ ਐਸੇ ਭੀ ਹਨ ਜਿਨਾਂ ਨੂੰ "ਸਤਿਜੁਗ" ਦੇ ਲੇਖ ਕਦੇ ਪਸੰਦ ਔਂਦੇ ਹਨ ਕਦੇ ਨਹੀਂ ਔਂਦੇ। ਅਸੀਂ ਆਪਣੇ ਵਲੋਂ ਜਤਨ ਕਰਦੇ ਹਾਂ ਕਿ ਜੋ ਸਮਗਰੀ ਪ੍ਰਸਤੁਤ ਕੀਤੀ ਜਾਵੇ ਉਹ ਹਰ ਪਖ ਤੋਂ ਠੋਸ ਅਤੇ ਜੀਵਨ ਪੰਧ ਅਤੇ ਅਗਲਾ ਲੋਕ ਸੁਖੀ ਬਣਾਉਣ ਵਿਚ ਸਹਾਇਕ ਹੋਵੇ। ਸਮੇਂ ਦਾ ਪ੍ਰਭਾਵ ਆਪਣੇ ਥਾਂ ਹੈ ਹੀ। ਜੇ ਕਿਸੇ ਸਮਗਰੀ (ਲੇਖ) ਨੂੰ ਕੋਈ ਪਾਠਕ ਅਰੁਚੀ ਵਾਲਾ ਸਮਝਕੇ ਨਾ ਪਸੰਦ ਕਰੇ, ਸਾਨੂੰ ਉਸਦਾ ਭੀ ਕੋਈ ਗਿਲਾ ਨਹੀਂ।

ਅਸੀਂ ਸ੍ਰੀ ਸਤਿਗੁਰੂ ਜੀ ਦਾ ਆਸਰਾ ਲੈਕੇ ਸਤਿਜੁਗ ਵਿਚ ਓਹੀ ਕੁਛ ਲਿਖਣ ਦਾ ਜਤਨ ਕਰਦੇ ਹਾਂ ਜੋ ਜੀਵਨ ਪੰਧ ਸੁਖਾਲਾ ਬਣਾਉਣ ਲਈ ਅਤਿ ਜ਼ਰੂਰੀ ਹੈ। ਇਹ ਸਾਡੀ ਮਨੋ ਭਾਵਨਾ ਹੈ।

ਆਸ ਹੈ ਕਿ ਪਾਠਕ ਸਾਡੀ ਭਾਵਨਾ ਦੇਖਦੇ ਹੋਏ ਖਿਮਾ ਕਰਨਗੇ। [ਪ੍ਰਬੰਧਕ ਅਤੇ ਕਰਮਚਾਰੀ]

# ਯੂ. ਕੇ. ਪ੍ਰੇਮ ਦਿਸਦਾ ਠਾਠਾਂ ਮਾਰਦਾ ਸੀ

ਆਤਮਾ ਸਿੰਘ ਸਨਖਤ੍ਰਵੀ

ਧੰਨ ਗੁਰੂ ਜਗਜੀਤ ਧੰਨ ਸਿਖ ਇਸਦੇ ਸ਼ਰਧਾ ਭਾਵਨਾ ਸਿਦਕ ਨਿਭਾਂਵਦੇ ਜੋ।
ਰਹਿਕੇ ਵਿਚ ਪਰਦੇਸਾਂ ਵਿਹਾਰ ਕਰਕੇ ਹੋਲੇ ਮੇਲੇ ਪ੍ਰਯੋਗ ਕਰਾਂਵਦੇ ਜੋ।
ਲਖਾਂ ਪੌਂਡਾ ਦਾ ਖਰਚ ਕਰ ਹੋਰ ਖੇਚਲ ਸੇਵਾ ਕਰਨ ਤੋਂ ਨ ਘਬਰਾਂਵਦੇ ਜੋ।
ਹੁਕਮ ਸਤਿਗੁਰਾਂ ਦਾ ਮੰਨ ਕੇ ਸਿਰ ਮਥੇ ਜੀਵਨ ਅਪਨਾ ਸਫਲ ਬਨਾਂਵਦੇ ਜੋ।
ਵਲੈਤ ਜਾਕੇ ਅਖੀਂ ਇਹ ਹਾਲ ਤਕਿਆ ਹਰ ਨਾਮਧਾਰੀ ਨਰ ਨਾਰ ਦਾ ਸੀ।
ਵਿਸ਼ਵ ਹੋਲੇ ਮਹਲੇ ਨੂੰ ਕਰਨ ਵੇਲੇ ਯੂ ਕੇ. ਪ੍ਰੇਮ ਦਿਸਦਾ ਠਾਠਾਂ ਮਾਰਦਾ ਸੀ।
ਏਕਮ ਸਿੰਘ ਪ੍ਰਧਾਨ ਨੇ ਅਰਜ ਕਰਕੇ, ਹੋਲਾ ਲਿਆ ਜੋ ਬੜੇ ਉਤਸ਼ਾਹ ਦੇ ਨਾਲ।
ਨਾਮਧਾਰੀ ਇੰਗਲੈਂਡ ਦੇ ਮਉਲ ਉਠੇ, ਹੋਲਾ ਕਰਨ ਲਈ ਬੜੇ ਉਤਸ਼ਾਹ ਦੇ ਨਾਲ।
ਤਨ ਮਨ ਤੇ ਧਨ ਦੇ ਨਾਲ ਮਿਲਕੇ, ਸੇਵਾ ਕਰਦੇ ਬੜੇ ਉਤਸ਼ਾਹ ਦੇ ਨਾਲ।
ਸੰਗਤਾਂ ਵਾਸਤੇ ਸਾਰਾ ਪ੍ਰਬੰਧ ਕੀਤਾ, ਹਵਾਈ ਜਹਾਜਾਂ ਦਾ ਬੜੇ ਉਤਸ਼ਾਹ ਦੇ ਨਾਲ।
ਸਵਾਗਤ ਹੈਥਰੋ ਅਡੇ ਤੇ ਕਰਨ ਵੇਲੇ, ਅਜਬ ਰੰਗ ਹੀ ਹਰ ਪ੍ਰਵਾਰ ਦਾ ਸੀ।
ਪ੍ਰਵਾਨਿਆਂ ਵਾਂਗ ਉਮਡੇ ਗੁਰੂ ਦਰਸ਼ਨਾਂ ਨੂੰ, ਯੂ. ਕੇ. ਪ੍ਰੇਮ ਦਿਸਦਾ ਠਾਠਾਂ ਮਾਰਦਾ ਸੀ।
ਵੀਹ ਇਕੀ ਬਾਈ ਤੇਈ ਅਪ੍ਰੈਲ ਵਾਲੀ, ਸੰਨ ਉਨੀ ਚੋਰਾਸੀ ਪ੍ਰਵਾਨ ਕਰਕੇ।
ਦਰਸ਼ਨ ਦਿਤੇ ਸਤਿਗੁਰੂ ਜਗਜੀਤ ਹਰਿ ਜੀ, ਸਣੇ ਰਾਗੀਆਂ ਸੰਗਤਾਂ ਆਨ ਕਰਕੇ।
ਹੋਲਾ ਵਿਚ ਬਰਮਿੰਘਮ ਦੇ ਹੋਣ ਲਗਾ, ਕਥਾ ਕੀਰਤਨ ਹਰ ਵੇਲੇ ਦੀਵਾਨ ਕਰਕੇ।
ਮਾਈ ਭਾਈ ਸੇਵਾ ਕਰਦੇ ਥਕਦੇ ਨਾ, ਹਰ ਦਰਸ਼ਕ ਦਾ ਪੂਰਾ ਸਨਮਾਨ ਕਰਕੇ।
ਅੰਮ੍ਰਿਤ ਵਰਸਦਾ ਮਾਨੋ ਪੰਡਾਲ ਦੇ ਵਿਚ, ਸਿਮਰਨ, ਭਾਸ਼ਨਾਂ ਕਵੀ ਦ੍ਰਬਾਰ ਦਾ ਸੀ।
ਸੁਣ ਸੰਗੀਤ ਸਤਿਗੁਰਾਂ ਦੀ ਰਸਨਾਂ ਤੋਂ, ਯੂ. ਕੇ. ਪ੍ਰੇਮ ਦਿਸਦਾ ਠਾਠਾਂ ਮਾਰਦਾ ਸੀ।
ਭੋਗ ਪਾਕੇ ਹੋਲੇ ਦਾ ਸਤਿਗੁਰੂ ਜੀ, ਵਖ ਵਖ ਸ਼ਹਿਰਾਂ ਦੀ ਸੰਗਤ ਨੂੰ ਤਾਰਦੇ ਰਹੇ।
ਚਰਚਾਂ ਮੰਦਰਾਂ ਵਿਚ ਦੀਵਾਨ ਕਰਕੇ, ਅਮਨ ਏਕਤਾ ਪਿਆਰ ਸਿੰਚਾਰਦੇ ਰਹੇ।
ਗੁਰੂ ਮਤ ਦਾ ਸ਼ੁਭ ਉਪਦੇਸ਼ ਦੇ ਕੇ, ਸਭ ਦਰਸ਼ਕਾਂ ਤਾਈਂ ਉਭਾਰਦੇ ਰਹੇ।
ਰਹਿਮਤ ਬਖ਼ਸ਼ਿਸ਼ਾਂ ਖੁਸ਼ੀਆਂ ਨਾਲ ਸਤਿਗੁਰ, ਸਭ ਸੇਵਕਾਂ ਦੇ ਹਿਰਦੇ ਠਾਰਦੇ ਰਹੇ।
ਭਾਰਤ ਵਿਚੋਂ ਜੋ ਭੀ ਦਰਸ਼ਕ ਗਏ ਓਥੇ, ਹਰ 'ਆਤਮਾ' ਇਹੋ ਉਚਾਰਦਾ ਸੀ।
ਨਾਮਧਾਰੀਆਂ ਚੋਂ ਗੁਰੂ ਭਾਵਨਾ ਦਾ, ਯੂ. ਕੇ. ਪ੍ਰੇਮ ਦਿਸਦਾ ਠਾਠਾਂ ਮਾਰਦਾ ਸੀ।

ਏਦੀ ਨੇਤਿ ਫੁਰੀ ਆਇ ਸੰਮਤ ਬਹਤ੍ਰੇ ਮੇਂ,
ਮਾਘ ਸੁਦੀ ਪੰਚਮੀ ਸਵੇਰੇ ਗੁਰ ਵਾਰ ਕੇ।
ਜ਼ਿਲੇ ਲੁਦਿਹਾਣੇ ਗਾਮ ਭੈਣੀ ਨਾਮ ਜਾਣੇ ਆਮ,
ਅਵਤਰੇ ਸਿੰਘ ਰਾਮ ਕਲਮਲੈਂ ਟਾਰ ਕੇ।

(ਪੰਥ ਪ੍ਰਕਾਸ਼ ਗਿ: ਗਿਆਨ ਸਿੰਘ ਜੀ)

ਦੇਸ਼ ਵਿਚ ਅਸਹਿਯੋਗ ਆਂਦੋਲਨ ਮਹਾਂਤਮਾ ਗਾਂਧੀ ਜੀ, ਨੇ ਜੋ ਇਤਨਾਂ ਪ੍ਰਭਾਵਸ਼ਾਲੀ ਚਲਾਇਆ ਹੈ, ਸਤਿਗੁਰੂ ਰਾਮ ਸਿੰਘ ਜੀ ਨੇ ਇਸ ਨੂੰ ਪੰਜਾਹ ਸਾਲ ਪਹਿਲਾਂ ਹੀ ਨਾਮਧਾਰੀ ਸਿੰਘਾਂ ਵਿਚ ਪ੍ਰਚਲਿਤ ਕਰ ਦਿਤਾ ਸੀ।

(ਡਾ: ਰਾਜੇਂਦ੍ਰ ਪ੍ਰਸ਼ਾਦ 'ਸਤਿਜੁਗ' ਮਾਘ ੧੯੯੨)

ਕਾਂਗ੍ਰਸ ਨੇ ਆਪ ਦੇ (ਸਤਿਗੁਰੂ ਰਾਮ ਸਿੰਘ ਜੀ ਦੇ) ਦਿਖਾਏ ਹੋਏ ਰਸਤੇ ਨੂੰ ਪ੍ਰਵਾਨ ਕਰਕੇ ਹੀ ਸਫਲਤਾ ਪ੍ਰਾਪਤ ਕੀਤੀਆਂ ਹਨ। ਲਗ ਪਗ ੭੪ ਸਾਲ ਲੰਘ ਜਾਣ ਤੇ ਭੀ ਆਪਦਾ ਦਸਿਆ ਹੋਇਆ ਕਾਰਯਕ੍ਰਮ ਪੁਰਾਨਾ ਨਹੀ ਹੋਇਆ।

(ਪੰ: ਜਵਾਹਰ ਲਾਲ ਨਹਿਰੂ 'ਸਤਿਜੁਗ' ਮਾਘ ੧੯੯੫)

I see in the earlier papers that Ram Singh was looked upon successor or actual re-embodiment of Guru Nanak, the saint. is now the representative of Govind, the Warrier.

(J. W. Macnabb, Commissioner, Ambala. 4-11-1871)

...RSA, HARYANA) Regd. No. PHS/22 D. No. 339/27